# ਅਣਖੀਲਾ ਜਰਨੈਲ

ਪ੍ਰਚਾਰ ਅਰਥ ਭੇਟਾ
ਵਲੋਂ
ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ; ਦਿਲੀ

# ਅਕਾਲੀ ਫੂਲਾ ਸਿੰਘ

ਡਾ: ਐਚ. ਬੀ. ਸਿੰਘ

ਅਣਖੀਲਾ ਜਰਨੈਲ
(ਜੀਵਨ ਅਕਾਲੀ ਬਾਬਾ ਫੂਲਾ ਸਿੰਘ ਜੀ)


ਜਨਵਰੀ 1988

ਪ੍ਰਕਾਸ਼ਕ : ਸ੍ਰ: ਆਵਤ ਸਿੰਘ
11/2, ਰਾਜਿੰਦਰ ਨਗਰ, ਨਵੀਂ ਦਿੱਲੀ—110060
ਛਾਪਕ : ਸੁੰਦਰ ਪ੍ਰਿੰਟਰਜ਼ ਪਹਾੜ ਗੰਜ ਨਵੀਂ ਦਿੱਲੀ—110055
ਮੁਲ :

---

ANKHILA JARNAIL
AKALI BABA PHOOLA SINGH
(Biography)

Dr. H. B. Singh
January 1988
Price : Rs. [illegible]/—

# ਪ੍ਰਸੰਸਾ ਦੇ ਦੋ ਸ਼ਬਦ

ਅਕਾਲੀ ਜੀ ਦੇ ਜੀਵਨ ਦੇ ਗੁਣਾਂ ਦੇ ਗੁਲਦਸਤੇ ਵਿਚ ਸੰਜੋਏ ਫੁਲਾਂ ਦੀ ਮਹਕ ਨਾਲ ਮਨ ਵਿਚ ਆਏ ਖੇੜੇ ਤੇ ਚਾਅ ਤੋਂ ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਜੀਵਨ ਨਾਲ ਸੰਬੰਧਤ ਪੁਸਤਕ ਦੀ ਪ੍ਰਸੰਸਾ ਦੇ ਦੋ ਸ਼ਬਦ ਲਿਖਣ ਦਾ ਜੋ ਮੈਨੂੰ ਮਾਣ ਮਿਲਿਆ ਹੈ, ਮੈਂ ਉਸ ਦਾ ਧੰਨਵਾਦ ਕਰਦੀ ਹਾਂ ।

1975 ਵਿਚ ਜਦੋਂ ਕਾਕਾ ਹਰਮੀਤ ਸਿੰਘ ਨੇ ਮੇਰੇ ਸਕੂਲ ਵਿਚ ਦਾਖਲਾ ਲਿਆ ਤਾਂ ਮੈਨੂੰ ਕਦੇ ਵੀ ਖਿਆਲ ਨਹੀਂ ਸੀ ਆਇਆ ਕਿ ਇਹੀ ਹੋਣਹਾਰ ਬੱਚਾ ਅਕਾਲੀ ਫੂਲਾ ਸਿੰਘ ਜੀ ਦੀ ਇਸ ਪੁਸਤਕ ਬਾਰੇ ਪ੍ਰੇਰਨਾ ਦਾ ਕਾਰਣ ਬਣੇਗਾ । ਉਹ ਸਕੂਲ ਵਿਚ ਲਗੀ ਅਕਾਲੀ ਜੀ ਦੀ ਇਕ ਸੁੰਦਰ ਤਸਵੀਰ ਵਲ ਵੇਖਦਾ ਰਹਿੰਦਾ ਤੇ ਬੜੀ ਉਤਸੁਕਤਾ ਨਾਲ ਪੁਛਦਾ ਕਿ ਇਹ ਕੌਣ ਸਨ । ਹਰ ਵਾਰ ਉਸ ਨੂੰ ਇਹੀ ਉੱਤਰ ਮਿਲਦਾ ਕਿ ਇਹ ਸਿੱਖ ਇਤਿਹਾਸ ਦੇ ਮਹਾਨ ਜਰਨੈਲ ਹੋਏ ਹਨ । ਜਦੋਂ ਉਹ ਅਠਵੀਂ ਵਿਚ ਹੋਇਆ ਤਾਂ ਉਸ ਨੇ ਆਪਣੇ ਪਿਤਾ ਸ੍ਰ: ਆਵਤ ਸਿੰਘ ਨੂੰ ਉਨ੍ਹਾਂ ਬਾਰੇ ਹੋਰ ਜਾਣਕਾਰੀ ਪ੍ਰਾਪਤ ਕਰਨ ਲਈ ਪ੍ਰੇਰਨਾ ਸ਼ੁਰੂ ਕੀਤਾ । ਸ੍ਰ: ਆਵਤ ਸਿੰਘ ਨੇ ਇਸ ਕਾਰਜ ਲਈ ਡਾ: ਐਚ. ਬੀ. ਸਿੰਘ ਨੂੰ ਬੇਨਤੀ ਕੀਤੀ ਤੇ ਉਸ ਪ੍ਰੇਰਣਾ ਦਾ ਸਿੱਟਾ ਹੀ ਹੈ ਕਿ ਇਹ ਪੁਸਤਕ ਤੁਹਾਡੇ ਹਥਾਂ ਵਿਚ ਹੈ ।

ਇਸ ਤੋਂ ਪਹਿਲਾਂ ਅਕਾਲੀ ਫੂਲਾ ਸਿੰਘ ਜੀ ਦੇ ਜੀਵਨ ਬਾਰੇ ਬਹੁਤ ਘਟ ਹੀ ਲਿਖਿਆ ਗਿਆ ਹੈ । ਸੋ ਇਸ ਗਲ ਦੀ ਬੜੀ ਲੋੜ ਸੀ ਕਿ ਅਜੇਹੇ ਸੂਰਬੀਰ ਜਰਨੈਲ ਦੇ ਜੀਵਨ ਬਾਰੇ ਖੋਜ ਕਰਕੇ ਉਸ ਨੂੰ ਸਰਲ ਭਾਸ਼ਾ ਵਿਚ ਵਿਦਿਆਰਥੀਆਂ ਤੇ ਪਾਠਕਾਂ ਲਈ ਪੇਸ਼ ਕੀਤਾ ਜਾਵੇ । ਇਸ ਕਾਰਜ ਲਈ ਡਾ: ਐਚ. ਬੀ. ਸਿੰਘ ਨੇ ਜੋ ਸ਼ਲਾਘਾਯੋਗ ਉਦਮ ਕੀਤਾ ਹੈ, ਉਸ ਲਈ ਮੈਂ ਉਨ੍ਹਾਂ ਨੂੰ ਤਹ ਦਿਲੋਂ ਮੁਬਾਰਕਬਾਦ ਦੇਂਦੀ ਹਾਂ ।

ਪ੍ਰਿੰਸੀਪਲ ਹਰਜੀਤ ਕੌਰ
ਅਕਾਲੀ ਬਾਬਾ ਫੂਲਾ ਸਿੰਘ
ਸੀਨੀਅਰ ਸੈਕੰਡਰੀ ਸਕੂਲ, ਰਾਜਿੰਦਰ ਨਗਰ,
ਨਵੀਂ ਦਿੱਲੀ ।

# ਆਪਣੇ ਵਲੋਂ

ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੈਂ ਸਿੱਖ ਇਤਿਹਾਸ ਦੇ ਮਹਾਨ ਜਰਨੈਲ ਅਕਾਲੀ ਫੂਲਾ ਸਿੰਘ ਜੀ ਦੀ ਇਹ ਸੰਖੇਪ ਜੀਵਨੀ ਆਪਣੇ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਭੇਟ ਕਰ ਰਿਹਾ ਹਾਂ। ਇਹ ਪੁਸਤਕ ਲਿਖਣ ਦੀ ਪ੍ਰੇਰਨਾਂ ਮੈਨੂੰ ਸ੍ਰ: ਆਵਤ ਸਿੰਘ ਨੇ ਦਿਤੀ ਸੀ। ਬੇਸ਼ਕ ਪੁਸਤਕ ਲਿਖਣ ਦਾ ਕੰਮ ਚਾਰ ਵਰ੍ਹੇ ਪਹਿਲਾਂ ਸ਼ੁਰੂ ਕੀਤਾ ਗਿਆ ਪਰ ਕੁਝ ਵਿਸ਼ੇਸ਼ ਕਾਰਨਾਂ ਕਰਕੇ ਇਹ ਪੁਸਤਕ ਜਲਦੀ ਪੂਰੀ ਨਾ ਹੋ ਸਕੀ। ਇਸ ਪੁਸਤਕ ਲਈ ਬਹੁਤ ਸਾਰੀ ਖੋਜ ਸਾਮੱਗਰੀ ਅਤੇ ਚਿੱਤਰ ਇਕੱਠੇ ਕਰਨ ਵਿਚ ਮੈਨੂੰ ਜੋ ਮਦਦ ਸ੍ਰ: ਆਵਤ ਸਿੰਘ ਨੇ ਦਿਤੀ ਹੈ ਮੈਂ ਉਨ੍ਹਾਂ ਦਾ ਤਹਿਦਿਲ ਤੋਂ ਧੰਨਵਾਦ ਕਰਦਾ ਹਾਂ।

ਇਸ ਪੁਸਤਕ ਰਾਹੀਂ ਅਸੀਂ ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਜੀਵਨ ਬਾਰੇ ਕਈ ਅਣਗੌਲੀਆਂ ਘਟਨਾਵਾਂ ਤੇ ਕੁਝ ਅਣਛੂਤੇ ਵਿਸ਼ਿਆਂ ਨੂੰ ਪੇਸ਼ ਕਰਨ ਦਾ ਜਤਨ ਕੀਤਾ ਹੈ। ਜਿਥੋਂ ਤਕ ਸੰਭਵ ਹੋ ਸਕਿਆ ਹੈ ਅਸੀਂ ਅਕਾਲੀ ਜੀ ਦੇ ਜੀਵਨ ਨਾਲ ਸਬੰਧਤ ਸਾਰੇ ਪੁਰਾਣੇ ਤੇ ਨਵੇਂ ਇਤਿਹਾਸਕ ਸਰੋਤ ਵੇਖੇ ਤੇ ਪੜ੍ਹੇ ਹਨ। ਪਰ ਇਸ ਪੁਸਤਕ ਵਿਚ ਬਹੁਤੇ ਫੁੱਟ ਨੋਟ ਦੇ ਕੇ ਇਸ ਨੂੰ ਬੋਝਲ ਬਨਾਣ ਦਾ ਯਤਨ ਨਹੀਂ ਕੀਤਾ। ਇਸੇ ਤਰ੍ਹਾਂ ਬਹੁਤ ਸਾਰੀਆਂ ਅਜੇਹੀਆਂ ਇਤਿਹਾਸਿਕ ਘਟਨਾਵਾਂ ਜਿਨ੍ਹਾਂ ਦਾ ਸਬੰਧ ਕੇਵਲ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਤੇ ਉਨ੍ਹਾਂ ਦੀਆਂ ਉਪਲਬਧੀਆਂ ਨਾਲ ਸੀ, ਅਸੀਂ ਇਥੇ ਦਰਜ ਨਹੀਂ ਕੀਤੀਆਂ।

ਬੇਸ਼ਕ ਇਸ ਪੁਸਤਕ ਨੂੰ ਲਿਖਣ ਦਾ ਪ੍ਰਯੋਜਨ ਆਪਣੀ ਨੌਜੁਆਨ ਸਿੱਖ ਪਨੀਰੀ ਨੂੰ ਆਪਣੇ ਗੌਰਵਮਈ ਵਿਰਸੇ ਤੋਂ ਜਾਣੂ ਕਰਾਣਾ ਹੈ—ਪਰ ਤਾਂ ਵੀ ਮੈਨੂੰ ਪੂਰਨ ਆਸ ਹੈ ਕਿ ਸਾਡੇ ਸਿੱਖ ਆਗੂ, ਇਤਿਹਾਸ ਦੇ ਖੋਜੀ ਤੇ ਵਿਦਵਾਨ ਸਜਣ ਵੀ ਇਸ ਤੋਂ ਜ਼ਰੂਰ ਲਾਭ ਉਠਾ ਸਕਣਗੇ।

ਡਾ: ਐਚ. ਬੀ. ਸਿੰਘ

# ਤਤਕਰਾ

# ਚਿਤ੍ਰਾਂ ਦਾ ਵੇਰਵਾ

ਚਿਤ੍ਰ ਨੰ:

# ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ

(ਗੁਰੂ ਗ੍ਰੰਥ ਜੀ, ਪੰਨਾ—951)

ਕਿਸੇ ਵੀ ਦੇਸ਼ ਅਤੇ ਕੌਮ ਦੇ ਮਾਰਗ ਦਰਸ਼ਕ ਉਨ੍ਹਾਂ ਦੇ ਪੂਰਵਜ ਹੁੰਦੇ ਹਨ। ਦੁਨੀਆ ਵਿਚ ਉਹੀ ਕੌਮਾਂ ਜ਼ਿੰਦਾ ਰਹਿੰਦੀਆਂ ਹਨ ਜੋ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਯਾਦ ਰਖਦੀਆਂ ਤੇ ਉਨ੍ਹਾਂ ਦੇ ਪਦ-ਚਿੰਨ੍ਹਾਂ ਤੇ ਤੁਰਨ ਦਾ ਜਤਨ ਕਰਦੀਆਂ ਹਨ। ਉਨ੍ਹਾਂ ਦੇ ਕਾਰਨਾਮੇ ਉਸ ਚਾਨਣ ਮੁਨਾਰੇ ਦੀ ਤਰ੍ਹਾਂ ਹੁੰਦੇ ਹਨ ਜਿਸ ਦੀ ਲੋਅ ਤੋਂ ਸੇਧ ਲੈ ਕੇ ਕੌਮਾਂ ਅਗ੍ਹਾਂ ਤੁਰਦੀਆਂ ਹਨ।

ਸਿੱਖ ਕੌਮ ਨੇ ਬੜੇ ਬੜੇ ਯੋਧੇ ਸੂਰਬੀਰ ਤੇ ਮਹਾਂਬਲੀ ਪੈਦਾ ਕੀਤੇ ਹਨ। ਇਨ੍ਹਾਂ ਵਿਚੋਂ ਹੀ ਇਕ ਸਨ ਭਗਤੀ ਅਤੇ ਸ਼ਕਤੀ ਦੇ ਸੁਮੇਲ ਅਕਾਲੀ ਬਾਬਾ ਫੂਲਾ ਸਿੰਘ ਜੀ। ਅਰਦਾਸ ਦੀ ਪਵਿਤ੍ਰਤਾ ਅਤੇ ਉਸ ਦੀ ਮਰਿਆਦਾ ਲਈ ਜਾਨ ਦੀ ਬਾਜ਼ੀ ਲਗਾ ਦੇਣ ਵਾਲੇ ਅਕਾਲੀ ਬਾਬਾ ਫੂਲਾ ਸਿੰਘ ਜੀ ਉਚੇ ਆਚਰਣ ਤੇ ਆਤਮਕ ਬਲ ਵਾਲੇ ਨਿਰਭੈ ਯੋਧਾ ਸਨ। ਪੰਜਾਬ ਤੇ ਲਲਚਾਈਆਂ ਨਜ਼ਰਾਂ ਰਖਣ ਵਾਲੇ ਅੰਗ੍ਰੇਜ਼, ਫਰੰਟੀਅਰ ਦੇ ਪਠਾਣ ਅਤੇ ਖਾਲਸਾ ਰਾਜ ਦੇ ਡੋਗਰੇ ਉਨ੍ਹਾਂ ਦੇ ਨਾਮ ਤੋਂ ਥਰ ਥਰ ਕੰਬਦੇ ਸਨ। ਅਕਾਲ ਤਖਤ ਦੇ ਜਥੇਦਾਰ ਹੋਣ ਦੇ ਨਾਤੇ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਨੂੰ ਦੋ ਵਾਰ ਧਾਰਮਕ ਦੰਡ ਦੇ ਸਕਣਾ ਉਨ੍ਹਾਂ ਦੇ ਜੀਵਨ ਦਾ ਮਹਾਨ ਕਾਰਨਾਮਾ ਸੀ। ਉਨ੍ਹਾਂ ਦੇ ਇਕੋ ਇਸ਼ਾਰੇ ਤੇ ਹਜ਼ਾਰਾਂ ਸਿਰ-ਲੱਥੇ ਸੂਰਮੇ ਰਣ-ਤੱਤੇ ਵਿਚ ਜੂਝ ਕੇ ਹਾਰੀਆਂ ਹੋਈਆਂ ਬਾਜ਼ੀਆਂ ਨੂੰ ਵੀ ਜਿੱਤ ਵਿਚ ਬਦਲ ਦੇਂਦੇ ਸਨ। ਕਾਲ ਦੇ ਡਰ ਤੋਂ ਮੁਕਤ ਅਕਾਲੀ ਬਾਬਾ ਫੂਲਾ ਸਿੰਘ ਨੇ ਜਿਵੇਂ ਮੌਤ ਨੂੰ ਆਪਣੇ ਪਾਵੇ ਨਾਲ ਬੰਨ੍ਹ ਕੇ ਰਖਿਆ ਹੋਇਆ ਸੀ। ਉਹ ਅਜਿਹਾ ਸੂਰਮਾ ਸੀ ਜਿਸ ਤੇ ਗੁਰਬਾਣੀ ਦੀ ਇਹ ਤੁਕ ਹੂ-ਬ-ਹੂ ਢੁਕਦੀ ਹੈ :—

**ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ।**
**ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ।**
**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ।**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।**

(ਗੁਰੂ ਗ੍ਰੰਥ ਜੀ, ਪੰਨਾ—1105)

ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਜੀਵਨ ਅਤੇ ਉਨ੍ਹਾਂ ਦੀਆਂ ਮਹਾਨ ਪ੍ਰਾਪਤੀਆਂ ਨੂੰ ਸਮਝਣ ਤੋਂ ਪਹਿਲਾਂ ਉਸ ਸਮੇਂ ਦੇ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੇ ਇਤਿਹਾਸ ਤੇ ਇਕ ਸਰਸਰੀ ਨਜ਼ਰ ਮਾਰ ਲੈਣੀ ਲਾਹੇਵੰਦ ਹੋਵੇਗੀ।

## ਪਿਛੋਕੜ :

ਔਰੰਗਜ਼ੇਬ ਦੀ ਮੌਤ ਤੋਂ ਬਾਦ ਦਿੱਲੀ ਦਾ ਮੁਗਲ ਰਾਜ ਕਮਜ਼ੋਰ ਪੈ ਕੇ ਟੁਟਣਾ ਸ਼ੁਰੂ ਹੋ ਗਿਆ ਸੀ। ਪੰਜਾਬ ਵਿਚ ਸਿੱਖਾਂ, ਮਹਾਂਰਾਸ਼ਟਰ ਵਿਚ ਮਰਾਠਿਆਂ, ਦੱਖਣੀ ਭਾਰਤ ਵਿਚ ਤੇ ਪੂਰਵੀ ਪ੍ਰਾਂਤ ਬੰਗਾਲ ਵਿਚ ਫਰਾਂਸੀਸੀਆਂ ਤੇ ਅੰਗਰੇਜ਼ਾਂ ਨੇ ਰਾਜਸੀ ਸੱਤਾ ਕਾਇਮ ਕਰਨ ਦੇ ਜਤਨ ਅਰੰਭ ਦਿਤੇ ਸਨ। 1747-48 ਤੋਂ ਅਹਿਮਦਸ਼ਾਹ ਅਬਦਾਲੀ ਨੇ ਹਿੰਦੁਸਤਾਨ ਤੇ ਹਮਲੇ ਕਰਨੇ ਸ਼ੁਰੂ ਕਰ ਦਿਤੇ। ਉਸ ਦੇ ਇਹ ਹਮਲੇ ਕਰੀਬ 20 ਸਾਲ ਤਕ ਜਾਰੀ ਰਹੇ। ਉਸ ਦੇ ਹਮਲਿਆਂ ਦਾ ਬਹੁਤਾ ਨੁਕਸਾਨ ਵੀ ਸਿੱਖਾਂ ਨੂੰ ਹੀ ਉਠਾਣਾ ਪਿਆ। ਸਿੱਖ ਜਿਥੇ ਆਪਣੀ ਹੋਂਦ ਦੀ ਕਾਇਮੀ ਲਈ ਮੁਗਲ ਅਤੇ ਅਫਗਾਨਾਂ ਵਿਰੁਧ ਲੜ ਰਹੇ ਸਨ, ਉਥੇ "ਨਿਸ਼ਚੈ ਕਰ ਅਪਨੀ ਜੀਤ ਕਰੋਂ" ਦਾ ਆਦਰਸ਼ ਉਨ੍ਹਾਂ ਨੂੰ ਨਿਰੰਤਰ ਤੁਰੇ ਰਹਿਣ ਦੀ ਪ੍ਰੇਰਣਾ ਦੇ ਰਿਹਾ ਸੀ।

ਇਨ੍ਹਾਂ ਦਿਨਾਂ ਵਿਚ ਹੀ ਪੰਜਾਬ ਦੇ ਸਿੰਘਾਂ ਨੇ "ਦਲ ਖਾਲਸਾ" ਦੇ ਰੂਪ ਵਿਚ ਸੰਗਠਿਤ ਹੋ ਕੇ ਆਪਣੇ ਆਪ ਨੂੰ ਜਥੇਬੰਦ ਕਰ ਲਿਆ ਸੀ। ਸਿੱਖਾਂ ਨੇ 12 ਮਿਸਲਾਂ (ਜੱਥੇ) ਬਣਾ ਕੇ ਰਾਜਸੀ ਸ਼ਕਤੀ ਪ੍ਰਾਪਤ ਕਰਨ ਦੇ ਜਤਨ ਅਰੰਭ ਕਰ ਦਿਤੇ ਸਨ। ਇਨ੍ਹਾਂ ਮਿਸਲਾਂ ਦੇ ਜਥੇਦਾਰ ਸਾਲ ਵਿਚ ਦੋ ਵਾਰ ਵਿਸਾਖੀ ਅਤੇ ਦਿਵਾਲੀ ਦੇ ਅਵਸਰ ਤੇ ਸ੍ਰੀ ਅੰਮ੍ਰਿਤਸਰ ਇਕੱਠੇ ਹੁੰਦੇ ਸਨ ਤੇ ਪੰਥ ਦੀ ਚੜ੍ਹਦੀ ਕਲਾ ਲਈ ਸਾਂਝੇ ਫੈਸਲੇ ਕਰਕੇ ਆਪੋ ਆਪਣੇ ਇਲਾਕਿਆਂ ਵਿਚ ਪਰਤ ਜਾਂਦੇ ਸਨ। ਪੰਥ ਤੇ ਹੋਣ ਵਾਲੇ ਹਮਲੇ ਜਾਂ ਸਾਂਝੇ ਦੁਸ਼ਮਨ ਦੇ ਮੁਕਾਬਲੇ ਤੇ ਇਹ ਮਿਸਲਾਂ ਇਕਮੁਠ ਹੋ ਜਾਇਆ ਕਰਦੀਆਂ ਸਨ। ਇਹੀ ਕਾਰਨ ਹੈ ਕਿ 1761 ਵਿਚ ਪਾਨੀਪਤ ਦੀ ਤੀਜੀ ਲੜਾਈ ਵਿਚ ਮਰਾਠਿਆਂ ਨੂੰ ਹਰਾਣ ਵਾਲਾ ਅਹਿਮਦਸ਼ਾਹ ਅਬਦਾਲੀ ਆਪਣੇ 20 ਸਾਲ ਦੇ ਲਗਾਤਾਰ ਜਤਨਾਂ ਦੇ ਬਾਵਜੂਦ ਵੀ ਪੰਜਾਬ ਵਿਚੋਂ ਸਿੱਖਾਂ ਦੀ ਹੋਂਦ ਨੂੰ ਖਤਮ ਕਰਨ ਵਿਚ ਸਫਲ ਨਾ ਹੋ ਸਕਿਆ।

## ਅਕਾਲੀ ਫੂਲਾ ਸਿੰਘ ਦਾ ਜਨਮ :

ਅਠਾਰ੍ਹਵੀਂ ਸਦੀ ਦੇ ਪਹਿਲੇ ਛੇ ਦਹਾਕਿਆਂ ਵਿਚ ਸਾਰਾ ਪੰਜਾਬ ਅੱਗ ਦੀ ਲਪੇਟ ਵਿਚ ਝੁਲਸ ਰਿਹਾ ਸੀ। ਮੌਤ ਦੀ ਪਰਛਾਈਂ ਹਰ ਵੇਲੇ ਲੋਕਾਂ ਦੇ ਸਿਰ ਤੇ ਮੰਡਰਾਂਦੀ ਰਹਿੰਦੀ ਸੀ। ਉੱਤਰੀ ਪੱਛਮੀ ਸੀਮਾਵਾਂ ਵਲੋਂ ਹੁੰਦੇ ਲਗਾਤਾਰ ਹਮਲਿਆਂ ਕਾਰਨ ਪਿੰਡਾਂ ਤੇ ਸ਼ਹਿਰਾਂ ਦੀ ਸਾਰੀ ਪ੍ਰਬੰਧਕੀ ਤੇ ਆਰਥਕ ਵਿਵਸਥਾ ਨਸ਼ਟ ਹੋ ਚੁਕੀ ਸੀ। ਸਿੱਖਾਂ ਲਈ ਤਾਂ ਘਰ ਪਾ ਕੇ ਇਕ ਥਾਂ ਅਮਨ ਚੈਨ ਨਾਲ ਜੀਵਨ ਕਟ ਸਕਣਾ ਹੋਰ ਵੀ ਮੁਸ਼ਕਿਲ ਸੀ। ਪੰਜਾਬ ਦੇ ਲੋਕਾਂ ਦੀ ਆਮ ਧਾਰਨਾ ਬਣ ਗਈ ਸੀ, 'ਖਾਹਦਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ'। ਲੋਕ (ਖ਼ਾਸ ਕਰਕੇ ਸਿੱਖ) ਜੀਵਨ ਤੇ ਮੌਤ ਤੋਂ ਬੇਪ੍ਰਵਾਹ ਹੋ ਗਏ ਸਨ। ਬੱਚਿਆਂ ਨੂੰ ਸਕੂਲ ਭੇਜਣ ਜਾਂ ਪਿੰਡਾਂ ਵਿਚ ਟਿਕ ਕੇ ਵਾਹੀ ਕਰਨ ਦੀ ਵੇਹਲ ਹੀ ਕਿਸ ਕੋਲ ਸੀ। ਬਸ, ਘੋੜਿਆਂ ਦੀਆਂ ਕਾਠੀਆਂ ਹੀ ਸਿੱਖਾਂ ਦੇ ਘਰ ਸਨ ਤੇ ਤਲਵਾਰ ਚਲਾਣਾ, ਤੀਰ ਚਲਾਣਾ, ਬੰਦੂਕ ਚਲਾਣਾ ਤੇ ਚੰਗੀ ਘੁੜ-ਸੁਆਰੀ

ਕਰ ਸਕਣਾ ਹੀ ਉਨ੍ਹਾਂ ਦੀ ਲੁੜੀਂਦੀ ਸਿਖਿਆ ਸੀ ਜੇਹੜੀ ਉਨ੍ਹਾਂ ਨੂੰ ਨਿੱਤ ਨਿੱਤ ਵਾਪਰਦੇ ਖ਼ਤਰਿਆਂ ਦਾ ਮੁਕਾਬਲਾ ਕਰਨ ਲਈ ਸਹਾਈ ਹੋ ਸਕਦੀ ਸੀ। ਇਹੋ ਜਿਹੇ ਹਾਲਾਤ ਵਿਚ ਪੰਜਾਬ ਦੇ ਇਸ ਮਹਾਨ ਯੋਧੇ, ਅਣਖੀਲੇ ਜਰਨੈਲ ਤੇ ਸੰਤ-ਸਿਪਾਹੀ ਅਕਾਲੀ ਬਾਬਾ ਫੂਲਾ ਸਿੰਘ ਦਾ ਜਨਮ ਪਿੰਡ ਸ਼ੀਹਾਂ ਜ਼ਿਲ੍ਹਾ ਬਾਂਗੜ ਦੇ ਵਸਨੀਕ ਸ੍ਰ: ਈਸ਼ਰ ਸਿੰਘ ਤੇ ਮਾਤਾ ਹਰਿ ਕੌਰ ਜੀ ਦੇ ਗ੍ਰਹਿ ਵਿਖੇ 14 ਜਨਵਰੀ ਸੰਨ 1761 ਈਸਵੀ ਨੂੰ ਹੋਇਆ। ਇਸ ਪਿੰਡ ਦਾ ਅਜੋਕਾ ਨਾਮ ਪਿੰਡ ਦੇਹਲਾ ਹੈ ਜੋ ਕਿ ਤਹਿਸੀਲ ਸੁਨਾਮ, ਜ਼ਿਲ੍ਹਾ ਸੰਗਰੂਰ ਵਿਚ ਹੈ। ਕਹਿੰਦੇ ਹਨ ਫੁੱਲ ਵਰਗੇ ਸੁੰਦਰ ਬਾਲਕ ਨੂੰ ਵੇਖ ਕੇ ਪਿਤਾ ਨੇ ਬਾਲਕ ਦਾ ਨਾਮ ਫੂਲਾ ਸਿੰਘ ਰਖ ਦਿੱਤਾ।

ਧੰਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥

(ਗੁਰੂ ਗ੍ਰੰਥ ਜੀ, ਪੰਨਾ—32)

ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥

(ਗੁਰੂ ਗ੍ਰੰਥ ਜੀ, ਪੰਨਾ—1135)

ਕਹੁ ਨਾਨਕ ਜਉ ਪਿਤਾ ਪਤੀਨੇ ਪਿਤਾ ਪੂਤ ਏਕੈ ਰੰਗਿ ਲੀਨੇ ॥

(ਗੁਰੂ ਗ੍ਰੰਥ ਜੀ, ਪੰਨਾ—1141)

ਪਿਤਾ ਵਾਂਗ ਇਹ ਹੋਣਹਾਰ ਬਾਲਕ ਵੀ ਸੂਰਬੀਰ ਬਣਿਆ।

ਅਕਾਲੀ ਬਾਬਾ ਫੂਲਾ ਸਿੰਘ ਦੇ ਵਡੇ ਵਡੇਰੇ ਰਾਜਸਥਾਨ ਦੇ ਰਹਿਣ ਵਾਲੇ ਸਨ। ਉਹ ਰੋਜ਼ੀ ਦੀ ਤਲਾਸ਼ ਵਿਚ ਰਾਜਸਥਾਨ ਛਡ ਕੇ ਪੰਜਾਬ ਵਿਚ ਆ ਵਸੇ ਸਨ। ਇਨ੍ਹਾਂ ਵਿਚੋਂ ਕੁਝ ਲੋਕ ਪਿੰਡ ਸ਼ੀਹਾਂ ਵਿਚ ਆ ਕੇ ਵਸ ਗਏ ਤੇ ਕੁਝ ਪਿੰਡ ਅਜਨੋਹਾ ਵਲ ਚਲੇ ਗਏ। 1708-1716 ਦੇ ਦੌਰਾਨ ਜਦੋਂ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿਚ ਮੱਲਾਂ ਮਾਰਨੀਆਂ ਸ਼ੁਰੂ ਕੀਤੀਆਂ ਤਾਂ ਸ੍ਰ: ਈਸ਼ਰ ਸਿੰਘ ਦੇ ਪਿਤਾ ਸ੍ਰ: ਦੇਵਾ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਪਾਸੋਂ ਖੰਡੇ ਦੀ ਪਾਹੁਲ ਲੈ ਕੇ ਸਿੰਘ ਸਜ ਗਿਆ ਤੇ ਉਨ੍ਹਾਂ ਦੀ ਫੌਜ ਵਿਚ ਭਰਤੀ ਹੋ ਗਏ। ਉਨ੍ਹਾਂ ਨੇ ਸਢੌਰੇ ਤੇ ਸਰਹੰਦ ਦੀ ਜਿਤ ਵੇਲੇ ਬੜੀ ਬਹਾਦਰੀ ਵਿਖਾਈ ਸੀ। ਸਰਹੰਦ ਦੇ ਹਥੋਂ ਨਿਕਲ ਜਾਣ ਮਗਰੋਂ ਜਦੋਂ ਬੰਦਾ ਸਿੰਘ ਬਹਾਦਰ ਪਹਾੜਾਂ ਵਲ ਚਲਾ ਗਿਆ ਤਾਂ ਇਹ ਲੋਕ ਮੁੜ ਆਪਣੇ ਪਿੰਡਾਂ ਵਿਚ ਆ ਗਏ ਤੇ ਖੇਤੀ ਦਾ ਕੰਮ ਕਰਨ ਲਗ ਪਏ। ਇਹ ਲੋਕ ਪਛੜੀਆਂ ਜਾਤਾਂ ਦੇ ਸਰਾਂਹ ਜਟ ਸਨ।

1748 ਵਿਚ ਜਦੋਂ ਨਵਾਬ ਕਪੂਰ ਸਿੰਘ, ਸ੍ਰ: ਜੱਸਾ ਸਿੰਘ ਆਹਲੂਵਾਲੀਆ ਅਤੇ ਸ੍ਰ: ਜੱਸਾ ਸਿੰਘ ਰਾਮਗੜ੍ਹੀਆ ਆਦਿ ਸਿੱਖ ਸਰਦਾਰਾਂ ਨੇ ਵਿਸਾਖੀ ਦੇ ਮੌਕੇ ਤੇ ਅਕਾਲ ਤਖਤ ਸਾਹਿਬ ਵਿਖੇ "ਦਲ ਖਾਲਸਾ" ਦੀ ਸਥਾਪਤੀ ਦਾ ਐਲਾਨ ਕੀਤਾ ਤਾਂ ਸ੍ਰ: ਈਸ਼ਰ ਸਿੰਘ ਤਰੁਣਾ ਦਲ ਦੇ ਜੱਥੇ ਵਿਚ ਭਰਤੀ ਹੋ ਗਏ ਤੇ ਖ਼ਾਲਸੇ ਦੀ ਚੜ੍ਹਦੀ ਕਲਾ ਲਈ ਕੰਮ ਕਰਨ ਲਗੇ। ਆਪ ਨਿਸ਼ਾਨ ਵਾਲੀ ਮਿਸਰ ਦੇ ਸਿਰ ਕਢਵੇਂ ਜੁਆਨਾਂ ਵਿਚੋਂ ਸਨ।

27 ਅਕਤੂਬਰ ਸੰਨ 1761 ਨੂੰ ਦਿਵਾਲੀ ਦੇ ਅਵਸਰ ਤੇ ਸਰਬਤ ਖ਼ਾਲਸੇ ਦਾ

ਇਕ ਇਕੱਠ ਸ੍ਰੀ ਅਕਾਲ ਤਖਤ ਸਾਹਿਬ ਦੇ ਸਥਾਨ ਤੇ ਹੋਇਆ। ਇਸ ਇਕੱਠ ਵਿਚ ਵਖੋ ਵਖਰੀ ਮਿਸਲਾਂ ਦੇ ਜਥੇਦਾਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਸ਼ਾਮਲ ਹੋਏ। ਇਨ੍ਹਾਂ ਵਿਚ ਅਕਾਲੀ ਫੂਲਾ ਸਿੰਘ ਦੇ ਪਿਤਾ ਸ੍ਰ: ਈਸ਼ਰ ਸਿੰਘ ਵੀ ਸਨ। ਉਦੋਂ ਬਾਲਕ ਫੂਲਾ ਸਿੰਘ ਦੀ ਆਯੂ ਕੇਵਲ 9 ਮਹੀਨੇ ਦੀ ਸੀ।

## ਵਡਾ ਘਲੂਘਾਰਾ ਤੇ ਸ੍ਰ: ਈਸ਼ਰ ਸਿੰਘ ਦੀ ਸ਼ਹੀਦੀ :

ਖ਼ਾਲਸੇ ਦੇ ਇਸ ਇਕੱਠ ਸਮੇਂ ਇਹ ਫ਼ੈਸਲਾ ਕੀਤਾ ਗਿਆ ਕਿ ਪੰਜਾਬ ਦੇ ਪਿੰਡਾਂ ਤੇ ਸ਼ਹਿਰਾਂ ਵਿਚ ਰਹਿ ਰਹੇ ਉਨ੍ਹਾਂ ਮੁਖਬਰਾਂ ਨੂੰ ਸੋਧਿਆ ਜਾਵੇ ਜੋ ਮੁਗਲ ਫੌਜਦਾਰਾਂ ਤੇ ਅਹਿਮਦ ਸ਼ਾਹ ਅਬਦਾਲੀ ਨੂੰ ਖ਼ਬਰਾਂ ਪੁਚਾ ਕੇ ਸਿੰਘਾਂ ਦਾ ਕਤਲੇਆਮ ਕਰਵਾ ਰਹੇ ਸਨ। ਇਨ੍ਹਾਂ ਮੁਖਬਰਾਂ ਚੋਂ ਸਭ ਤੋਂ ਮੋਹਰੀ ਜੰਡਿਆਲੇ ਦਾ ਆਕਲਦਾਸ ਨਿਰੰਜਨੀਆਂ ਸੀ। ਜਦੋਂ ਉਸ ਨੂੰ ਸਰਬਤ ਖ਼ਾਲਸੇ ਦੁਆਰਾ ਪਾਸ ਕੀਤੇ ਗਏ ਇਸ ਫ਼ੈਸਲੇ ਦੀ ਖ਼ਬਰ ਲਗੀ ਤਾਂ ਉਸ ਨੇ ਆਪਣੇ ਬਚਾਅ ਲਈ ਅਹਿਮਦਸ਼ਾਹ ਅਬਦਾਲੀ ਕੋਲੋਂ ਸਹਾਇਤਾ ਦੀ ਮੰਗ ਕੀਤੀ ਤੇ ਯਕੀਨ ਦੁਆਇਆ ਕਿ ਉਹ ਦੁਰਾਨੀ ਨੂੰ ਸਿੱਖਾਂ ਦੇ ਲੁਕਵੇਂ ਟਿਕਾਣਿਆਂ ਦੀ ਖ਼ਬਰ ਦੇ ਕੇ ਸਿੱਖਾ ਦਾ ਖੁਰਾ-ਖੋਜ ਮਿਟਾਣ ਵਿਚ ਉਸ ਦੀ ਮਦਦ ਕਰੇਗਾ।

ਪੰਜਾਬ ਵਿਚ ਸਿੱਖਾਂ ਦੀ ਵਧ ਰਹੀ ਸ਼ਕਤੀ ਦੀਆਂ ਫ਼ਬਰਾਂ ਅਹਿਮਦਸ਼ਾਹ ਅਬਦਾਲੀ ਨੂੰ ਮਿਲ ਰਹੀਆਂ ਸਨ। ਲਾਹੌਰ, ਜਲੰਧਰ ਤੇ ਸਰਹੰਦ ਤੇ ਮੁਸਲਿਮ ਹਾਕਮ ਵੀ ਸਿੱਖਾਂ ਬਾਰੇ ਉਸ ਨੂੰ ਲਿਖ ਚੁਕੇ ਸਨ। ਹੁਣ ਆਕਲਦਾਸ ਨਿਰੰਜਨੀਏ ਵਲੋਂ ਮੰਗੀ ਸਹਾਇਤਾ ਨੂੰ ਅਬਦਾਲੀ ਨੇ ਇਕ ਚੰਗਾ ਅਵਸਰ ਸਮਝਿਆ ਤੇ ਦਸੰਬਰ 1761 ਵਿਚ ਕੰਧਾਰ ਤੋਂ ਚਲ ਕੇ ਫਰਵਰੀ ਸੰਨ 1762 ਈਸਵੀ ਨੂੰ ਲਾਹੌਰ ਪੁਜ ਗਿਆ। ਸਿੰਘਾਂ ਨੂੰ ਵੀ ਅਹਿਦਸ਼ਾਹ ਅਬਦਾਲੀ ਦੇ ਆਉਣ ਦੀ ਖ਼ਬਰ ਲਗ ਚੁਕੀ ਸੀ। ਉਸ ਵੇਲੇ ਉਹ ਮਲੇਰ-ਕੋਟਲੇ ਤੋਂ 9 ਕਿਲੋਮੀਟਰ ਉਤਰ ਵਲ ਪਿੰਡ ਕੁੱਪ ਦੀ ਜੂਹ ਵਿਚ ਠਹਿਰੇ ਹੋਏ ਸਨ। ਸਿੱਖ ਜੱਥਿਆਂ ਦੀ ਅਗਵਾਈ ਕਰਨ ਵਾਲੇ ਜਥੇਦਾਰ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਬਿਰਧ, ਬੱਚੇ ਤੇ ਔਰਤਾਂ ਨੂੰ ਕਿਸੇ ਸੁਰੱਖਿਅਤ ਥਾਂ ਤੇ ਪੁਚਾ ਕੇ ਅਹਿਮਦਸ਼ਾਹ ਅਬਦਾਲੀ ਦਾ ਡੱਟ ਕੇ ਮੁਕਾਬਲਾ ਕੀਤਾ ਜਾਵੇ।

ਲਾਹੌਰ ਪਹੁੰਚ ਕੇ ਅਹਿਮਦਸ਼ਾਹ ਅਬਦਾਲੀ ਨੂੰ ਖ਼ਬਰ ਮਿਲੀ ਕਿ ਸਿੱਖ ਕੇਂਦਰੀ ਪੰਜਾਬ ਦੇ ਸ਼ਹਿਰਾਂ ਤੇ ਪਿੰਡਾਂ ਨੂੰ ਛਡ ਕੇ ਦਖਣ ਦਿਸ਼ਾ ਵਲ ਟੁਰਦੇ (ਮੌਜੂਦਾ ਹਰਿਆਣਾ ਵਲ) ਜਾ ਰਹੇ ਹਨ। ਉਸ ਨੇ ਸਿੱਖਾਂ ਦਾ ਪਿਛਾ ਕਰਨ ਤੇ ਖੁਰਾਖੋਜ ਮਿਟਾਣ ਦਾ ਨਿਸ਼ਚਾ ਕਰ ਲਿਆ। ਕੇਵਲ 2 ਦਿਨਾਂ ਵਿਚ 150 ਮੀਲ ਦਾ ਸਫਰ ਮੁਕਾ ਕੇ ਆਪਣੀ ਵਿਸ਼ਾਲ ਸੈਨਾ ਸਮੇਤ ਉਸ ਥਾਂ ਤੇ ਪਹੁੰਚ ਗਿਆ ਜਿਥੇ ਨਿਹੱਥੇ ਸਿੱਖ ਆਪਣੇ ਪ੍ਰਵਾਰਾਂ ਤੇ ਬਾਲ ਬੱਚਿਆਂ ਸਮੇਤ ਪੜਾਅ ਪਾਈ ਬੈਠੇ ਸਨ। ਅਹਿਮਦਸ਼ਾਹ ਅਬਦਾਲੀ ਨੇ ਕੁੱਪ ਹਰੀੜੇ ਪਹੁੰਚਦਿਆਂ ਹੀ ਸਿੱਖਾਂ ਦਾ ਕਤਲੇਆਮ ਸ਼ੁਰੂ ਕਰ ਦਿਤਾ। ਅਚਨਚੇਤ ਹਮਲਾ ਹੋਇਆ ਵੇਖ ਕੇ ਸਿੰਘਾਂ ਨੇ ਵੀ ਤਲਵਾਰਾਂ ਸੂਤ ਲਈਆਂ। ਅਹਿਮਦਸ਼ਾਹ ਅਬਦਾਲੀ

ਨੇ ਸਰਹੰਦ ਦੇ ਜੈਨ ਖਾਂ, ਮਲੇਰ ਕੋਟਲੇ ਦੇ ਵਲੀ ਖਾਂ ਤੇ ਭੀਖਨ ਖਾਂ ਨੂੰ ਪ੍ਰੇਰਿਆ ਕਿ ਉਹ ਤਕੜੇ ਹੋ ਕੇ ਸਿੱਖਾਂ ਤੇ ਹਮਲਾ ਕਰਨ ਤੇ ਘੇਰੇ ਵਿਚ ਆਏ ਸਿੱਖ ਪ੍ਰਵਾਰਾਂ ਨੂੰ ਤਹਿਸ-ਨਹਿਸ ਕਰ ਦੇਣ। ਦੇਖਦੇ ਹੀ ਦੇਖਦੇ ਘੋਰ ਸੰਗਰਾਮ ਮੱਚ ਗਿਆ। ਸ੍ਰ: ਜੱਸਾ ਸਿੰਘ ਆਹਲੂਵਾਲੀਆ, ਸ੍ਰ: ਚੜਤ ਸਿੰਘ ਸ਼ੁਕਰਚਕੀਆ ਤੇ ਨਿਸ਼ਾਨ ਵਾਲੀਆਂ ਮਿਸਲ ਦੇ ਸਿੰਘਾਂ ਨੇ ਤਕੜੇ ਹੱਥ ਵਿਖਾਏ। ਅਕਾਲੀ ਫੂਲਾ ਸਿੰਘ ਦੇ ਪਿਤਾ ਸ੍ਰ: ਈਸ਼ਰ ਸਿੰਘ ਦੇ ਸ਼ਰੀਰ ਤੇ ਕਈ ਗੰਭੀਰ ਚੋਟਾਂ ਆਈਆਂ। ਦਿਨ ਭਰ ਦੀ ਲੜਾਈ ਵਿਚ ਕਰੀਬ 30,000 (ਤੀਹ ਹਜ਼ਾਰ) ਸਿੰਘ ਸ਼ਹੀਦ ਹੋ ਗਏ। ਇਹ ਘਟਨਾ 5 ਫਰਵਰੀ ਸੰਨ 1762 ਈਸਵੀ ਨੂੰ ਵਾਪਰੀ। ਉਦੋਂ ਕਿਸੇ ਨੂੰ ਕੀ ਪਤਾ ਸੀ ਕਿ ਜਿਨ੍ਹਾਂ ਅਫਗਾਨਾਂ ਨੇ ਕੌਮ ਦਾ ਕਰੀਬ ਅੱਧਾ ਹਿੱਸਾ ਇਕੋ ਹੀ ਦਿਨ ਵਿਚ ਮੁਕਾ ਦਿਤਾ ਸੀ ਉਨ੍ਹਾਂ ਨੂੰ ਸੋਧਨ ਵਾਲਾ ਮਹਾਂਬਲੀ ਅਕਾਲੀ ਫੂਲਾ ਸਿੰਘ ਪਿੰਡ ਸ਼ੀਹਾਂ ਵਿਖੇ ਆਪਣੇ ਬਚਪਨ ਦੇ ਦੂਜੇ ਵਰ੍ਹੇ ਵਿਚ ਕਦਮ ਰਖ ਚੁਕਾ ਸੀ।

ਇਸ ਘਲੂਘਾਰੇ ਮਗਰੋਂ ਸ੍ਰ: ਈਸ਼ਰ ਸਿੰਘ ਜ਼ਖਮੀ ਹਾਲਤ ਵਿਚ ਆਪਣੇ ਪਿੰਡ ਵਾਪਸ ਪਰਤ ਆਏ। ਬੇਸ਼ਕ ਵੈਦਾਂ, ਹਕੀਮਾਂ ਤੇ ਜਰਾਹਾਂ (ਜ਼ਖਮਾਂ ਦੀ ਚੀਰਾ-ਫਾੜੀ ਤੇ ਇਲਾਜ ਕਰਨ ਵਾਲੇ) ਅਤੇ ਸਿਆਣਿਆਂ ਨੇ ਸ੍ਰ: ਈਸ਼ਰ ਸਿੰਘ ਨੂੰ ਬਚਾਣ ਦੇ ਬੜੇ ਜਤਨ ਕੀਤੇ, ਪਰ ਅਕਾਲ ਪੁਰਖ ਦਾ ਸੱਦਾ ਆ ਚੁਕਾ ਸੀ। ਕੁਝ ਸਮਾਂ ਅਸਵਸਥ ਰਹਿਣ ਮਗਰੋਂ ਸ੍ਰ: ਈਸ਼ਰ ਸਿੰਘ ਆਪਣੇ ਪਿੰਡ ਸ਼ੀਹਾਂ ਵਿਖੇ ਹੀ ਚੜ੍ਹਾਈ ਕਰ ਗਏ। ਇਨ੍ਹਾਂ ਦਿਨਾਂ ਵਿਚ ਹੀ ਅਕਾਲ ਪੁਰਖ ਨੇ ਸ੍ਰ: ਈਸ਼ਰ ਸਿੰਘ ਦੇ ਗ੍ਰਿਹਿ ਵਿਖੇ ਇਕ ਹੋਰ ਭੁਜੰਗੀ ਦੀ ਦਾਤ ਬਖਸ਼ੀ ਜਿਸ ਦਾ ਨਾਮ ਸੰਤ ਸਿੰਘ ਰਖਿਆ ਗਿਆ।

ਸ੍ਰ: ਈਸ਼ਰ ਸਿੰਘ ਦੀ ਜੁਆਨੀ ਵਿਚ ਹੀ ਮੌਤ ਹੋ ਜਾਣ ਕਾਰਨ ਦੋਹਾਂ ਮਾਸੂਮ ਬੱਚਿਆਂ ਦਾ ਭਾਰ ਮਾਤਾ ਹਰਿ ਕੌਰ ਜੀ ਦੇ ਮੋਢਿਆਂ ਤੇ ਆ ਪਿਆ। ਸ੍ਰ: ਈਸ਼ਰ ਸਿੰਘ ਨੇ ਮਰਨ ਤੋਂ ਪਹਿਲਾਂ ਆਪਣੀ ਸੁਪਤਨੀ ਹਰਿ ਕੌਰ ਨੂੰ ਧੀਰਜ ਦਿੰਦਿਆਂ ਕਿਹਾ ਸੀ, 'ਅਕਾਲ ਪੁਰਖ ਤੇ ਓਟ ਰਖਣੀ, ਰੁਦਨ ਨਹੀਂ ਕਰਨਾ, ਸਦਾ ਚੜ੍ਹਦੀ ਕਲਾ ਵਿਚ ਰਹਿਣਾ, ਦੋਹਾਂ ਬੱਚਿਆਂ ਨੂੰ ਗੁਰਮਤਿ ਦੀ ਸਿਖਿਆ ਦੇਣੀ, ਸ਼ਸਤਰ-ਵਿਦਿਆ ਵਿਚ ਪ੍ਰਵੀਨ ਕਰਨਾ ਤਾਂ ਜੋ ਇਹ ਦੇਸ਼ ਤੇ ਕੌਮ ਲਈ ਪ੍ਰਾਣ ਨਿਛਾਵਰ ਕਰਨ ਲਈ ਸਦਾ ਤਤਪਰ ਰਹਿਣਾ। ਪੁਰਾਣੀਆਂ ਲਿਖਤਾਂ ਚੋਂ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਸ੍ਰ: ਈਸ਼ਰ ਸਿੰਘ ਨੇ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਆਪਣੇ ਵਡੇ ਬੱਚੇ ਫੂਲਾ ਸਿੰਘ ਦਾ ਹੱਥ ਸ਼ਹੀਦ ਮਿਸਲ ਦੇ ਸਤਿਕਾਰ ਯੋਗ ਹਸਤੀ ਬਾਬਾ ਨੈਣਾ ਸਿੰਘ ਦੇ ਹੱਥ ਫੜਾ ਦਿੱਤਾ ਸੀ। ਸ੍ਰ: ਈਸ਼ਰ ਸਿੰਘ ਦੇ ਬਾਬਾ ਨੈਣਾਂ ਸਿੰਘ ਜੀ ਨਾਲ ਬੜੇ ਗਹਿਰੇ ਸੰਬੰਧ ਸਨ। ਕਹਿੰਦੇ ਹਨ ਆਪ ਜੀ ਨੇ ਬੱਚੇ (ਫੂਲਾ ਸਿੰਘ) ਨੂੰ ਗੋਦ ਵਿਚ ਲੈਂਦਿਆਂ ਹੀ ਇਹ ਭਵਿਖ ਬਾਣੀ ਕੀਤੀ ਸੀ ਕਿ ਇਹ ਬਾਲਕ ਵਡਾ ਹੋ ਕੇ ਬੜਾ ਬਹਾਦਰ ਤੇ ਸੂਰਬੀਰ ਯੋਧਾ ਬਣੇਗਾ। ਇਸ ਦਾ ਨਾਮ ਸੁਣਦਿਆਂ ਹੀ ਵੈਰੀ ਦਲਾਂ ਵਿਚ ਭਾਜੜਾਂ ਪੈ ਜਾਇਆ ਕਰਨਗੀਆਂ ਤੇ ਇਸ ਦੇ ਤੇਜਸਵੀ ਚੇਹਰੇ ਮੁਹਰੇ ਅਗੇ

ਵਡੇ ਵਡੇ ਰਾਜੇ, ਮਹਾਰਾਜੇ ਤੇ ਜਰਨੈਲ ਵੀ ਸਤਿਕਾਰ ਨਾਲ ਝੁਕ ਜਾਇਆ ਕਰਨਗੇ ।

ਸਿਦਕੀ ਮਾਤਾ ਨੇ ਆਪਣੇ ਪਤੀ ਦੀ ਮੌਤ ਨੂੰ ਅਕਾਲ ਪੁਰਖ ਦਾ ਭਾਣਾ ਮੰਨ ਕੇ ਆਪਣੇ ਦੋਹਾਂ ਪੁੱਤਰਾਂ (ਅਕਾਲੀ) ਫੂਲਾ ਸਿੰਘ ਤੇ ਸੰਤ ਸਿੰਘ ਦੀ ਪਰਵਰਿਸ਼ ਵਲ ਧਿਆਨ ਦੇਣਾ ਸ਼ੁਰੂ ਕਰ ਦਿਤਾ । ਕੇਸਾਂ ਵਿਚ ਕੰਘਾ ਕਰਦੇ ਸਮੇਂ ਗੁਰੂ ਅਰਜਨ ਦੇਵ ਜੀ ਦੀਆਂ ਇਹ ਪੰਗਤੀਆਂ ਉਚਾਰਦੀ ਸੀ—

ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥
ਸਤਿਗੁਰੁ ਤੁਮ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤ ॥

(ਗੁਰੂ ਗਰੰਥ ਜੀ, ਪੰਨਾ-496)

ਰਾਤ ਪਏ, ਜਦੋਂ ਮਾਤਾ (ਹਰਿ ਕੌਰ) ਬੱਚਿਆਂ ਨੂੰ ਛਾਤੀ ਨਾਲ ਲਗਾ ਕੇ ਲੋਰੀਆਂ ਦਿੰਦੀ ਤਾਂ ਉਹ ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਦੀਆਂ ਸਾਖੀਆਂ ਸੁਣਾਇਆ ਕਰਦੀ ਕਿ ਕਿਵੇਂ ਉਨ੍ਹਾਂ ਨੇ ਦੁਨੀਆਂ ਦੇ ਸਾਰੇ ਪਦਾਰਥਕ ਸੁੱਖਾਂ ਨੂੰ ਲੱਤ ਮਾਰ ਕੇ ਆਪਣੇ ਧਰਮ ਨੂੰ ਪਿਆਰਾ ਸਮਝਿਆ ਸੀ ਤੇ ਇਸੇ ਧਰਮ ਦੀ ਰਾਖੀ ਖ਼ਾਤਰ ਉਹ ਹੱਸ ਹੱਸ ਕੇ ਸ਼ਹੀਦ ਹੋ ਗਏ ਸਨ । ਉਹ ਫੂਲਾ ਸਿੰਘ ਨੂੰ ਦਸਦੀ ਕਿ ਕਿਵੇਂ ਬੰਦਾ ਸਿੰਘ ਬਹਾਦਰ ਨੇ ਮੁਠੀ ਭਰ ਸਿੰਘਾਂ ਦੀ ਮਦਦ ਨਾਲ ਲਾਹੌਰ, ਸਰਹੰਦ ਤੇ ਦਿੱਲੀ ਦਾ ਤਖਤ ਹਿਲਾ ਕੇ ਰਖ ਦਿਤਾ ਸੀ । ਉਹ ਬੱਚਿਆਂ ਨੂੰ ਸਾਖੀਆਂ ਸੁਣਾਉਂਦੀ ਕਿ ਕਿਵੇਂ ਸਿੰਘਾਂ ਨੇ ਨਾਦਰ ਤੇ ਅਬਦਾਲੀ ਦੇ ਹਮਲਿਆਂ ਦਾ ਡਟ ਕੇ ਮੁਕਾਬਲਾ ਕੀਤਾ ਸੀ ਤੇ ਕਿਵੇਂ ਅਨੇਕ ਕਸ਼ਟ ਝੱਲ ਕੇ ਵੀ ਉਹ ਆਪਣੇ ਸਿਦਕ ਤੇ ਕਾਇਮ ਰਹੇ ਸਨ । ਇਨ੍ਹਾਂ ਸਾਖੀਆਂ ਨੂੰ ਸੁਣ ਕੇ ਬਾਲਕ ਫੂਲਾ ਸਿੰਘ ਦੇ ਡੌਲੇ ਫਰਕਦੇ ਤੇ ਉਸ ਦੇ ਮਨ ਵਿਚ ਰੀਝ ਪੈਦਾ ਹੁੰਦੀ ਕਿ ਇਕ ਦਿਨ ਉਹ ਵੀ ਇਨ੍ਹਾਂ ਮਹਾਨ ਸੂਰਬੀਰਾਂ ਵਾਂਗ ਬਹਾਦਰ ਤੇ ਧਰਮੀ ਪੁਰਸ਼ ਬਣਨ ਦਾ ਜਤਨ ਕਰੇਗਾ ।

ਇਕ ਵੇਰਾਂ ਬਿਖੜੇ ਪੈਂਡੇ, ਸਫ਼ਰ ਦੀਆਂ ਮੁਸ਼ਕਲਾਂ ਝਲ ਕੇ ਮਾਤਾ ਆਪਣੇ ਬੱਚਿਆਂ ਨੂੰ ਵਿਸਾਖੀ ਦੇ ਅਵਸਰ ਤੇ ਆਨੰਦਪੁਰ ਸਾਹਿਬ ਲੈ ਗਈ । ਬਾਲਕ ਫੂਲਾ ਸਿੰਘ ਨੇ ਆਨੰਦਪੁਰ ਸਾਹਿਬ ਵਿਖੇ ਨਿਹੰਗਾਂ ਨੂੰ ਘੋੜੇ ਦੌੜਾਂਦਿਆਂ ਰਾਮ ਗੰਗਾ ਦੇ ਕੰਢੇ ਫਰਜ਼ੀ ਲੜਾਈਆਂ ਲੜਦਿਆਂ ਤੇ ਨਿਸ਼ਾਨੇ ਲਾਂਦਿਆਂ ਵੇਖਿਆ ਸੀ । ਉਨ੍ਹਾਂ ਦੇ ਉਚੇ ਦੁਮਾਲੇ, ਨੋਕਦਾਰ ਪੱਗਾਂ ਵਿਚ ਪਏ ਤੇਜ਼ਧਾਰ ਚੱਕਰ, ਗਾਤਰੇ ਪਈਆਂ ਤਲਵਾਰਾਂ ਤੇ ਮੋਢੇ ਨਾਲ ਪਿੱਠ ਪਿੱਛੇ ਤੀਰਾਂ ਦਾ ਭੱਥਾ ਤੇ ਬੰਦੂਕਾਂ ਆਦਿ ਨੇ ਬਾਲਕ ਫੂਲਾ ਸਿੰਘ ਦੇ ਮਨ ਤੇ ਗਹਿਰਾ ਪ੍ਰਭਾਵ ਪਾਇਆ ਸੀ । ਉਹ ਵੀ ਉਨ੍ਹਾਂ ਵਰਗਾ 'ਨਾਇਕ' ਬਣਨਾ ਚਾਹੁੰਦਾ ਸੀ ਜਿਸ ਦੇ ਥਲੇ ਘੋੜਾ ਤੇ ਹੱਥ ਵਿਚ ਭਾਲਾ ਹੋਵੇ ਤੇ ਉਹ ਸ਼ੇਰਾਂ ਵਾਂਗ ਪੰਜਾਬ ਦੀ ਧਰਤੀ ਤੇ ਆਜ਼ਾਦ ਹੋ ਕੇ ਵਿਚਰ ਸਕੇ ।

## ਮਾਤਾ ਦਾ ਦੇਹਾਂਤ :

ਕਈ ਵਾਰ ਜਦੋਂ ਮਾਤਾ ਪਿਤਾ ਜਾਂ ਕਿਸੇ ਹੋਰ ਬਜ਼ੁਰਗ ਦੀ ਅਗਵਾਈ ਦੀ ਬਹੁਤ

ਲੋੜ ਹੁੰਦੀ ਹੈ ਤਾਂ ਅਚਾਨਕ ਉਸੇ ਵੇਲੇ ਅਕਾਲ ਪੁਰਖ ਵਲੋਂ ਉਨ੍ਹਾਂ ਨੂੰ ਸੱਦਾ ਆ ਜਾਂਦਾ ਹੈ। ਇਕ ਦਿਨ ਫੂਲਾ ਸਿੰਘ ਦੇ ਮਾਤਾ ਜੀ ਛੱਤ ਤੇ ਕੁਝ ਕੰਮ ਕਰ ਰਹੇ ਸਨ ਕਿ ਥਲੇ ਉਤਰਨ ਸਮੇਂ ਪੌੜੀ ਖਿਸਕ ਗਈ। ਜ਼ਮੀਨ ਤੇ ਡਿਗਦਿਆਂ ਹੀ ਸ਼ਰੀਰ ਤੇ ਕਈ ਗੰਭੀਰ ਚੋਟਾਂ ਆਈਆਂ ਤੇ ਕੁਝ ਹੀ ਦਿਨਾਂ ਵਿਚ ਉਨ੍ਹਾਂ ਦੀ ਹਾਲਤ ਬਹੁਤ ਵਿਗੜ ਗਈ। ਬਾਬਾ ਨੈਣਾਂ ਸਿੰਘ ਦਾ ਇਸ ਪ੍ਰਵਾਰ ਨਾਲ ਬਹੁਤ ਸਨੇਹ ਸੀ। ਖ਼ਬਰ ਭੇਜ ਕੇ ਉਨ੍ਹਾਂ ਨੂੰ ਆਨੰਦਪੁਰ ਸਾਹਿਬ ਤੋਂ ਬੁਲਵਾ ਲਿਆ ਗਿਆ। ਮਾਤਾ ਹਰਿ ਕੌਰ ਦੇ ਸਹੁਰੇ ਪ੍ਰਵਾਰ ਚੋਂ ਕੁਝ ਨਜ਼ਦੀਕੀ ਰਿਸ਼ਤੇਦਾਰ ਪਿੰਡ ਅਜਨੋਹੇ ਤੋਂ ਵੀ ਆ ਗਏ। ਮਾਤਾ ਜੀ ਨੂੰ ਬਚਾਣ ਦੇ ਕਈ ਹੀਲੇ ਕੀਤੇ ਗਏ ਪਰ ਉਨ੍ਹਾਂ ਦੀ ਹਾਲਤ ਨੇ ਕੋਈ ਮੋੜਾ ਨਾ ਖਾਧਾ। ਆਪਣਾ ਅੰਤਮ ਸਮਾਂ ਨੇੜੇ ਆਇਆ ਵੇਖ ਕੇ ਮਾਤਾ ਹਰਿ ਕੌਰ ਨੇ ਬਾਲਕ ਫੂਲਾ ਸਿੰਘ ਦੀ ਬਾਂਹ ਬਾਬਾ ਨੈਣਾਂ ਸਿੰਘ ਦੇ ਹਥ ਪਕੜਾਈ ਤੇ ਬੇਨਤੀ ਕੀਤੀ ਕਿ 'ਇਸ ਨੂੰ ਸੂਰਬੀਰ ਤੇ ਧਰਮੀ ਯੋਧਾ ਬਨਾਉਣਾ, ਇਹੀ ਇਨ੍ਹਾਂ ਦੇ ਪਿਤਾ ਦੀ ਆਖਰੀ ਖ਼ਾਹਿਸ਼ ਸੀ। ਇਹ ਹੁਣ ਤੁਹਾਡੇ ਹਵਾਲੇ ਹੈ'। ਇਹ ਕਹਿ ਕੇ ਮਾਤਾ ਜੀ ਬੇਸੁਰਤ ਹੋ ਗਏ। ਬਾਬਾ ਨੈਣਾਂ ਸਿੰਘ ਨੇ ਸੱਜਲ ਅੱਖਾਂ ਨਾਲ ਫੂਲਾ ਸਿੰਘ ਨੂੰ ਗਲੇ ਲਗਾਇਆ ਤੇ ਸਾਰਿਆਂ ਨੂੰ ਮਿਲ ਕੇ ਪਾਠ ਕਰਨ ਲਈ ਕਿਹਾ। ਪਾਠ ਦੀ ਸਮਾਪਤੀ ਮਗਰੋਂ ਜਦੋਂ ਬਾਬਾ ਜੀ ਨੇ ਮਾਤਾ ਜੀ ਦੀ ਮੰਜੀ ਵਲ ਤਕਿਆ ਤਾਂ ਧਰਮੀ ਮਾਤਾ ਹਰਿ ਕੌਰ ਦੀ ਪਵਿੱਤਰ ਆਤਮਾਂ ਸਰੀਰਕ ਚੋਲਾ ਤਿਆਗ ਕੇ ਪ੍ਰਭੂ ਚਰਨਾਂ ਲਈ ਉਡਾਰੀ ਮਾਰ ਚੁਕੀ ਸੀ।

ਮਾਤਾ ਜੀ ਦੇ ਚੋਲਾ ਤਿਆਗਨ ਤੇ ਗਲੀ ਗੁਆਂਢ ਤੇ ਸੰਬੰਧੀਆਂ ਨੇ ਰੋਣਾ ਤੇ ਵਿਰਲਾਪ ਕਰਨਾ ਸ਼ੁਰੂ ਕਰ ਦਿਤਾ। ਬਾਬਾ ਜੀ ਨੇ ਸਭ ਨੂੰ ਧੀਰਜ ਦਿਤਾ ਤੇ ਕਿਹਾ ਸਮਾਂ ਰੋਣ ਦਾ ਨਹੀਂ ਸਗੋਂ ਬਾਣੀ ਵਿਚ ਜੁੜ ਕੇ ਇਸ ਸੱਚ ਨੂੰ ਜਾਣਨ ਦਾ ਹੈ ਕਿ ਇਹ ਸ਼ਰੀਰ ਨਾਸ਼ਵਾਨ ਹੈ। ਹਰ ਜੀਵ ਪ੍ਰਮਾਤਮਾਂ ਪਾਸੋਂ ਆਪਣੀ ਆਯੂ ਦਾ ਸਮਾਂ ਤੇ ਮੌਤ ਦਾ ਦਿਨ ਲਿਖਵਾ ਕੇ ਆਉਂਦਾ ਹੈ। ਇਸ ਵਿਚ ਕੋਈ ਵੀ ਮਨੁਖ ਨਾ ਪਲ ਘਟਾ ਸਕਦਾ ਹੈ ਤੇ ਨਾ ਹੀ ਪਲ ਵਧਾ ਸਕਦਾ ਹੈ, "ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ" (ਗੁਰੂ ਗ੍ਰੰਥ ਜੀ, ਪੰਨਾ—254) ਜਦੋਂ ਅਕਾਲ ਪੁਰਖ ਦਾ ਸੱਦਾ ਆ ਜਾਵੇ, ਜੀਵ ਨੂੰ ਇਹ ਸ਼ਰੀਰ ਛੱਡ ਕੇ ਉਸ ਅਦ੍ਰਿਸ਼ਟ-ਸਰਬ ਸ਼ਕਤੀਮਾਨ ਪ੍ਰਭੂ ਦੇ ਦਰਬਾਰ ਲਈ ਪਿਆਨਾ ਕਰਨਾ ਪੈਂਦਾ ਹੈ :

"ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥"

(ਗੁਰੂ ਗ੍ਰੰਥ ਜੀ, ਪੰਨਾ—793)

ਇਹੋ ਜਿਹੀਆਂ ਉਪਦੇਸ਼ ਮਈ ਗੱਲਾਂ ਦੁਆਰਾ ਸਭ ਨੂੰ ਸ਼ਾਂਤ ਕਰ ਕੇ ਬਾਬਾ ਜੀ ਨੇ ਸਭ ਨੂੰ ਧੀਰਜ ਦਿਤਾ। ਸ਼ਬਦ ਕੀਰਤਨ ਕਰਦਿਆਂ ਮਾਤਾ ਜੀ ਦੇ ਪੰਜ ਭੂਤਕ ਸ਼ਰੀਰ ਨੂੰ ਪਿੰਡ ਦੇ ਬਾਹਰ ਵਾਰ ਲਿਜਾ ਕੇ ਚਿਤਾ ਤਿਆਰ ਕਰ ਕੇ ਅਗਨ ਭੇਟ ਕਰ ਦਿਤਾ ਗਿਆ। ਬਾਲਕ ਫੂਲਾ ਸਿੰਘ ਮਾਤਾ ਦੀ ਚਿਖਾ ਕੋਲ ਖਲੋਤਾ ਮਨ ਹੀ ਮਨ ਵਿਚ ਕਹਿ ਰਿਹਾ ਸੀ, 'ਪਿਆਰੀ ਮਾਂ, ਮੈਂ ਤੁਹਾਡੇ ਬਚਨਾਂ ਤੇ ਫੁੱਲ ਚੜ੍ਹਾਵਾਂਗਾ ਤੇ ਉਹੋ ਕੁਝ ਬਣ ਕੇ

ਵਿਖਾਵਾਂਗਾ ਜਿਸ ਦੀ ਸਿੱਖਿਆ ਤੁਸੀਂ ਮੈਨੂੰ ਦਿੰਦੇ ਰਹੇ ਹੋ'।

ਸੰਸਾਰਕ ਤੌਰ ਤੇ ਅੰਤਮ ਰਸਮਾਂ ਮਗਰੋਂ ਜਦੋਂ ਰਿਸ਼ਤੇਦਾਰ ਤੇ ਬਿਰਾਦਰੀ ਦੇ ਲੋਕ ਆਪੋ ਆਪਣੇ ਘਰਾਂ ਤੇ ਪਿੰਡਾਂ ਨੂੰ ਪਰਤਣ ਲਗੇ ਤਾਂ ਨਿੱਕੇ ਬਾਲਕ ਸੰਤ ਸਿੰਘ ਨੂੰ ਇਨ੍ਹਾਂ ਦੇ ਰਿਸ਼ਤੇਦਾਰ ਪਿੰਡ ਅਜਨੋਹੇ ਆਪਣੇ ਨਾਲ ਲੈ ਗਏ। ਵਡਾਂ ਬਾਲਕ ਫੂਲਾ ਸਿੰਘ ਬਾਬਾ ਨੈਣਾਂ ਸਿੰਘ ਨਾਲ ਉਨ੍ਹਾਂ ਦੇ ਡੇਰੇ ਲਈ ਚਲ ਪਿਆ, ਜਿਹੜੇ ਕਦੇ ਅਨੰਦਪੁਰ ਸਾਹਿਬ, ਕਦੇ ਅੰਮ੍ਰਿਤਸਰ ਅਤੇ ਕਦੇ ਦਮਦਮਾ ਸਾਹਿਬ (ਤਲਵੰਡੀ ਸਾਬੋ) ਟਿਕਿਆ ਕਰਦੇ ਸਨ।

## ਵਿਦਿਆ ਪ੍ਰਾਪਤੀ :

ਇਤਿਹਾਸਕਾਰਾਂ ਨੇ ਅਕਾਲੀ ਜੀ ਨੂੰ ਯੋਧਾ ਤੇ ਇਕ ਨਿਹੰਗ ਰੂਪ ਵਿਚ ਹੀ ਸਮਝਿਆ ਹੈ। ਪਰ ਖੋਜ ਕਰਨ ਤੇ ਉਨ੍ਹਾਂ ਦੀ ਵਿਦਿਆ ਪ੍ਰਾਪਤੀ ਦੀ ਜਾਣਕਾਰੀ ਵੀ ਮਿਲਦੀ ਹੈ। ਸਭ ਤੋਂ ਪਹਿਲਾਂ ਇਹ ਵੇਖਣਾ ਹੈ ਉਸ ਵੇਲੇ ਵਿਦਿਆ ਪੜ੍ਹਾਉਣ ਦਾ ਢੰਗ ਕੀ ਸੀ। ਉਸ ਸਮੇਂ ਵਿਦਿਆ ਪੜ੍ਹਾਉਣ ਦਾ ਪ੍ਰਬੰਧ ਧਾਰਮਿਕ ਅਸਥਾਨਾਂ ਦੇ ਨਾਲ ਹੁੰਦਾ ਸੀ। ਮਸਜਿਦਾਂ ਦੇ ਨਾਲ ਮਦਰਸੇ, ਮੰਦਰਾਂ ਦੇ ਨਾਲ ਪਾਠਸ਼ਾਲਾ ਤੇ ਗੁਰਦੁਆਰਿਆਂ ਦੇ ਨਾਲ ਡੇਰਿਆਂ ਵਿਚ ਵਿਦਿਆ ਪੜ੍ਹਾਈ ਜਾਂਦੀ ਸੀ।

ਅਕਾਲੀ ਫੂਲਾ ਸਿੰਘ ਅਜੇ ਦੋ ਸਾਲ ਦਾ ਸੀ ਤਾਂ ਆਪ ਜੀ ਦੇ ਪਿਤਾ ਸਰਦਾਰ ਈਸ਼ਰ ਸਿੰਘ ਨੇ ਸ਼ਹੀਦ ਮਿਸਲ ਦੇ, ਜਥੇਦਾਰ ਬਾਬਾ ਨੈਣਾ ਸਿੰਘ ਨੂੰ ਆਪ ਜੀ ਦੀ ਬਾਂਹ ਸੌਂਪ ਦਿਤੀ। ਬਾਬਾ ਨੈਣਾ ਸਿੰਘ ਨੇ ਇਸ ਹੋਣਹਾਰ ਬਾਲਕ ਨੂੰ ਵਿਦਿਆ ਪੜ੍ਹਾਉਣ ਲਈ ਆਪਣੇ ਡੇਰੇ ਅਨੰਦਪੁਰ ਸਾਹਿਬ ਲੈ ਗਏ। ਛੋਟੀ ਉਮਰ ਵਿਚ ਹੀ ਆਪ ਜੀ ਨੂੰ ਗੁਰਮੁਖੀ ਅੱਖਰ ਤੇ ਨਿਤਨੇਮ ਦੀਆਂ ਬਾਣੀਆਂ ਕੰਠ ਹੋ ਗਈਆਂ ਸਨ। ਉਸ ਵੇਲੇ ਜੋ ਦਫਤਰੀ ਭਾਸ਼ਾ ਸੀ ਉਹ ਫ਼ਾਰਸੀ ਸੀ। ਇਸ ਲਈ ਬਾਬਾ ਨੈਣਾਂ ਸਿੰਘ ਜੀ ਨੇ ਪੰਜਾਬੀ ਦੇ ਨਾਲ ਨਾਲ ਫ਼ਾਰਸੀ ਪੜ੍ਹਾਉਣ ਲਈ ਉਚੇਚਾ ਪ੍ਰਬੰਧ ਕੀਤਾ। ਨਾਲ ਹੀ ਯੁਧ ਵਿਦਿਆ, ਰਾਜਨੀਤੀ ਤੇ ਰਾਜ ਪ੍ਰਬੰਧ ਦੀ ਵਿਦਿਆ ਦਿਤੀ। ਅਕਾਲੀ ਫੂਲਾ ਸਿੰਘ ਜਦ ਮਹਾਰਾਜਾ ਰਣਜੀਤ ਸਿੰਘ ਦੇ ਸੰਪਰਕ ਵਿਚ ਆਏ ਤਾਂ ਮਹਾਰਾਜਾ ਦੀ ਫੌਜ ਵਿਚ ਭਰਤੀ ਹੋਏ ਵਿਦੇਸ਼ੀ ਜਰਨੈਲਾਂ ਨਾਲ ਗੱਲ ਬਾਤ ਕਰਨ ਲਈ ਉਨ੍ਹਾਂ ਨੇ ਕੰਮ ਚਲਾਊ ਅੰਗ੍ਰੇਜ਼ੀ ਦਾ ਗਿਆਨ ਵੀ ਪ੍ਰਾਪਤ ਕਰ ਲਿਆ ਸੀ।

## ਬਾਬਾ ਨੈਣਾਂ ਸਿੰਘ ਦੇ ਅੰਤਲੇ ਦਿਨ :

ਬਾਬਾ ਨੈਣਾਂ ਸਿੰਘ ਜੀ ਹੁਣ ਕਾਫੀ ਬਿਰਧ ਹੋ ਚੁਕੇ ਸਨ। ਉਨ੍ਹਾਂ ਨੇ ਜੀਵਨ ਦੇ ਅੰਤਲੇ ਦਿਨ ਤਰਨਤਾਰਨ ਸਾਹਿਬ ਅਤੇ ਗੁਰੂ ਕੀ ਨਗਰੀ, ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕੇ ਬਿਤਾਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਆਪਣੇ ਜਥੇ ਦੀ ਕਮਾਨ ਆਪਣੇ ਹੋਨਹਾਰ ਧਰਮ ਪੁੱਤਰ ਅਕਾਲੀ ਫੂਲਾ ਸਿੰਘ ਨੂੰ ਦੇ ਕੇ ਉਨ੍ਹਾਂ ਨੂੰ ਆਨੰਦਪੁਰ ਸਾਹਿਬ ਅਤੇ ਦਮਦਮਾ ਸਾਹਿਬ ਦੇ ਗੁਰਧਾਮਾਂ ਦੀ ਸੇਵਾ ਸੰਭਾਲ ਤੇ ਉਸਾਰੀ ਦਾ ਕੰਮ ਸੌਂਪ ਦਿਤਾ।

ਦੇਸ਼ ਚੋਂ ਮੁਗ਼ਲਾਂ ਤੇ ਅਫਗਾਨਾਂ ਦਾ ਜ਼ੋਰ ਟੁੱਟ ਚੁਕਾ ਸੀ। ਪੰਜਾਬ ਵਿਚ ਸਿੱਖ

ਮਿਸਲਾਂ ਦੀ ਚੜ੍ਹਤ ਸੀ ਤੇ ਹੁਣ ਲੋਕ ਲੁਕਵੇਂ ਟਿਕਾਣਿਆਂ ਤੋਂ ਬਾਹਰ ਆ ਕੇ ਪਿੰਡਾ ਤੇ ਨਗਰਾਂ ਵਿਚ ਵਸਣੇ ਵਿਚ ਸ਼ੁਰੂ ਹੋ ਗਏ ਸਨ। ਅਕਾਲੀ ਫੂਲਾ ਸਿੰਘ ਦੇ ਕੁਝ ਰਿਸ਼ਤੇਦਾਰ ਪਿੰਡ ਅਜਨੋਹੇ ਤੋਂ ਆ ਕੇ ਤਰਨਤਾਰਨ ਵਸ ਗਏ ਸਨ। ਹੁਣ ਉਨ੍ਹਾਂ ਦਾ ਭਰਾ ਸੰਤ ਸਿੰਘ ਵੀ ਜੁਆਨ ਹੋ ਚੁਕਾ ਸੀ। ਬਾਬਾ ਨੈਣਾਂ ਸਿੰਘ ਜੀ ਨੇ ਵੀ ਆਪਣਾ ਇਕ ਡੇਰਾ ਦਰਬਾਰ ਸਾਹਿਬ ਤਰਨਤਾਰਨ ਵਿਖੇ ਸਰੋਵਰ ਦੀ ਪਰਕਰਮਾਂ ਕੋਲ ਸਥਾਪਿਤ ਕਰ ਲਿਆ ਸੀ ਤਾ ਕਿ ਆਏ ਗਏ ਯਾਤਰੂਆਂ ਲਈ ਲੰਗਰ ਆਦਿ ਚਲਾਇਆ ਜਾ ਸਕੇ ਤੇ ਗੁਰਦੁਆਰੇ ਦੀ ਪੁਨਰ ਉਸਾਰੀ ਦੀ ਸੇਵਾ ਕੀਤੀ ਜਾ ਸਕੇ। ਗੁਰੂ ਕੀ ਨਗਰੀ ਅੰਮ੍ਰਿਤਸਰ ਮੁੜ ਕੇ ਆਬਾਦ ਹੋਣੀ ਸ਼ੁਰੂ ਹੋ ਗਈ ਸੀ ਤੇ ਹਰਿਮੰਦਰ ਸ਼ਾਹਿਬ ਦਾ ਅਜੋਕਾ ਰੂਪ ਇੱਟਾਂ ਦੀ ਚਿਣਾਈ ਨਾਲ ਬਣ ਕੇ ਤਿਆਰ ਹੋ ਗਿਆ ਸੀ। ਅਕਾਲ ਤਖਤ ਸਾਹਿਬ ਦੀ ਨਵੀਂ ਇਮਾਰਤ ਬਣਨੀ ਸ਼ੁਰੂ ਹੋ ਗਈ ਸੀ ਪਰ ਇਸ ਤੇ ਕੁਝ ਸਵਾਰਥੀ ਤੇ ਲੋਭੀ ਬੰਦਿਆਂ ਨੇ ਕਬਜ਼ਾ ਕਰਕੇ ਸਿੱਖ ਮਿਸਲਦਾਰਾਂ ਕੋਲੋਂ ਚੜ੍ਹਾਵੇ ਦੀਆਂ ਵਡੀਆਂ ਵਡੀਆਂ ਰਕਮਾਂ ਵਸੂਲ ਕਰਕੇ ਨਿੱਜੀ ਆਮਦਨ ਦਾ ਸਾਧਨ ਬਣਾ ਲਿਆ ਸੀ। ਬਾਹਰੀ ਹਮਲਿਆਂ ਦਾ ਡਰ ਮੁਕ ਜਾਣ ਕਰਕੇ ਨਗਰ ਨੇ ਆਰਥਕ ਤੌਰ ਤੇ ਉਨਤੀ ਕਰਨੀ ਸ਼ੁਰੂ ਕਰ ਦਿਤੀ। ਹੁਣ ਬਾਬਾ ਨੈਣਾਂ ਸਿੰਘ ਜੀ ਦੇ ਇਥੇ ਆ ਕੇ ਨਿਵਾਸ ਕਰ ਲੈਣ ਨਾਲ ਅਕਾਲੀ ਫੂਲਾ ਸਿੰਘ ਦਾ ਵੀ ਬਹੁਤਾ ਸਮਾਂ ਇਨ੍ਹਾਂ ਨਗਰਾਂ ਵਿਚ ਹੀ ਬੀਤਣ ਲਗ ਪਿਆ।

## ਇਕ ਸਰਾਪ :

ਜਿਵੇਂ ਕਿ ਉਪਰ ਉਲੇਖ ਹੋ ਚੁਕਾ ਹੈ, ਬਾਬਾ ਨੈਣਾਂ ਸਿੰਘ ਜੀ ਨੇ ਆਪਣਾ ਨਿਵਾਸ ਅਨੰਦਪੁਰ ਸਾਹਿਬ ਤੋਂ ਬਦਲ ਕੇ ਤਰਨਤਾਰਨ ਅਤੇ ਅੰਮ੍ਰਿਤਸਰ ਵਿਖੇ ਤਬਦੀਲ ਕਰ ਲਿਆ ਸੀ। ਉਨ੍ਹਾਂ ਦਾ ਪਕਾ ਟਿਕਾਣਾ ਤਰਨਤਾਰਨ ਸਾਹਿਬ ਵਿਖੇ ਸੀ ਜਿਥੇ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦੇ ਨਾਲ ਦਰਸ਼ਨ ਕਰਨ ਆਏ ਯਾਤਰੂਆਂ ਲਈ ਲੰਗਰ ਦਾ ਪ੍ਰਬੰਧ ਕੀਤਾ ਹੋਇਆ ਸੀ। ਇਕ ਦਿਨ ਉਨ੍ਹਾਂ ਕੋਲ ਇਕ ਸਿਆਣੀ ਤੇ ਸੂਝਵਾਨ ਬੀਬੀ ਜਿਹੜੀ ਬੇਸਹਾਰਾ ਸੀ ਡੇਰੇ ਵਿਚ ਸ਼ਰਨ ਲੈਣ ਲਈ ਆਈ। ਬਾਬਾ ਜੀ ਨੇ ਅਸੀਸ ਦੇਂਦਿਆਂ ਉਸ ਦੀ ਬੁਧਮਤਾ ਵੇਖ ਲੰਗਰ ਦਾ ਪ੍ਰਬੰਧ ਉਸ ਨੂੰ ਸੌਂਪ ਦਿਤਾ। ਲੇਕਿਨ ਫੂਲਾ ਸਿੰਘ ਨੂੰ ਬੀਬੀ ਦਾ ਡੇਰੇ ਰਹਿਣਾ ਤੇ ਫਿਰ ਲੰਗਰ ਦਾ ਪ੍ਰਬੰਧ ਉਸ ਕੋਲ ਹੋਣਾ ਚੰਗਾ ਨਾ ਲਗਾ। ਇਸੇ ਗਲੋਂ ਫੂਲਾ ਸਿੰਘ ਦਾ ਉਸ ਬੀਬੀ ਨਾਲ ਮਤ ਭੇਦ ਹੋ ਗਿਆ, ਜਿਸ ਵਿਚ ਫੂਲਾ ਸਿੰਘ ਨੇ ਕੁਝ ਅਣ-ਸੁਖਾਵੇ ਬੋਲ ਕਹੇ। ਇਹ ਗਲ ਬਾਬਾ ਨੈਣਾਂ ਸਿੰਘ ਤਕ ਜਾ ਪੁਜੀ। ਜਦ ਫੂਲਾ ਸਿੰਘ ਦੀ ਪੇਸ਼ੀ ਹੋਈ ਤਾਂ ਬਜਾਇ ਮੁਆਫ਼ੀ ਮੰਗਣ ਦੇ ਹੰਕਾਰ ਵਜੋਂ ਬਾਬਾ ਜੀ ਦੇ ਸਾਹਮਣੇ ਹੋਇਆ। ਫੂਲਾ ਸਿੰਘ ਦੇ ਇਸ ਰਵਈਏ ਨੂੰ ਵੇਖ ਉਨ੍ਹਾਂ ਦੇ ਮੂੰਹੋਂ ਨਿਕਲਿਆ 'ਜਾਹ ਫੂਲਿਆ ! ਤੈਨੂੰ ਦੁਗਾੜਾ ਵਜੇ' (ਦੁਗਾੜਾ–ਦੋ ਗੋਲੀਆਂ)। ਜਾਹ ਮੇਰੀਆਂ ਨਜ਼ਰਾਂ ਤੋਂ ਦੂਰ ਹੋ ਜਾ। ਉਸ ਵੇਲੇ ਤਾਂ ਇਹ ਗਲ ਆਈ ਗਈ ਹੋ ਗਈ ਪਰ ਮਗਰੋਂ ਫੂਲਾ ਸਿੰਘ ਨੂੰ ਬਹੁਤ ਪਛਤਾਵਾ ਹੋਇਆ ਕਿ ਉਨ੍ਹਾਂ ਨੇ ਕਿਉਂ ਹਉਮੈ ਤੇ ਹੰਕਾਰ ਦੇ ਵਸ ਹੋ ਕੇ ਬਿਰਧ ਬਾਬਾ ਜੀ ਦਾ ਮਨ ਦੁਖਾਇਆ

ਸੀ। ਬੇਸ਼ਕ ਉਨ੍ਹਾਂ ਬਾਬਾ ਜੀ ਤੋਂ ਇਸ ਅਵੱਗਿਆ ਲਈ ਮਾਫ਼ੀ ਮੰਗ ਲਈ ਸੀ ਪਰ ਤਾਂ ਵੀ ਉਨ੍ਹਾਂ ਲਈ 'ਦੁਗਾੜਾ ਲਗਣ ਦਾ ਸਰਾਪ ਜੀਵਨ ਭਰ ਸਰਾਪ ਹੀ ਬਣਿਆ ਰਿਹਾ। "ਫਤਹਿ ਨਾਮਾ ਗੁਰੂ ਖਾਲਸਾ ਜੀ ਕਾ" ਦੇ ਮੁਤਾਬਿਕ 1823 ਨੂੰ ਨੁਸ਼ਹਿਰੇ ਦੀ ਲੜਾਈ ਵਿਚ ਫੂਲਾ ਸਿੰਘ ਦੀ ਸ਼ਹੀਦੀ ਦੁਗਾੜਾ (ਮੱਥੇ ਤੇ ਦੋ ਹੀ ਗੋਲੀਆਂ) ਵਜਣ ਕਰਕੇ ਹੋਈ ਸੀ। ਇਸ ਤੋਂ ਕੁਝ ਚਿਰ ਮਗਰੋਂ ਬਾਬਾ ਨੈਣਾਂ ਸਿੰਘ ਜੀ ਅੰਮ੍ਰਿਤਸਰ ਵਿਖੇ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਅੰਗੀਠਾ ਗੁਰਦੁਆਰਾ ਬਿਬੇਕਸਰ ਦੇ ਸਰੋਵਰ ਨਾਲ ਬਣਿਆ ਹੋਇਆ ਹੈ।

## ਸ਼ਾਹ ਜ਼ਮਾਨ ਦੀਆਂ ਫੌਜਾਂ ਨਾਲ ਟਾਕਰਾ :

ਅਹਿਮਦਸ਼ਾਹ ਅਬਦਾਲੀ (1747-1773) ਅਤੇ ਉਸ ਦਾ ਪੁੱਤਰ ਤੈਮੂਰ ਸ਼ਾਹ (1773-1793) ਮਰ ਚੁਕੇ ਸਨ। ਅਹਿਮਦਸ਼ਾਹ ਅਬਦਾਲੀ ਦੇ ਪੋਤਰੇ ਸ਼ਾਹ ਜ਼ਮਾਨ (1793-1800) ਨੇ ਆਪਣੇ ਦਾਦੇ ਦੇ ਕਦਮਾਂ ਤੇ ਚਲਦਿਆਂ ਪੰਜਾਬ ਵਿਚ ਮੁੜ ਆਪਣਾ ਦਬਦਬਾ ਕਾਇਮ ਕਰਨ ਲਈ ਪੰਜਾਬ ਤੇ ਲਗਾਤਾਰ ਹਮਲੇ ਕਰਨੇ ਸ਼ੁਰੂ ਕਰ ਦਿਤੇ ਸਨ। ਉਸ ਨੇ ਤੀਸਰਾ ਹਮਲਾ ਸੰਨ 1796 ਦੇ ਅਖੀਰ ਵਿਚ ਕੀਤਾ ਅਤੇ 3 ਜਨਵਰੀ 1797 ਈ: ਨੂੰ ਲਾਹੌਰ ਉਤੇ ਕਬਜ਼ਾ ਕਰ ਲਿਆ। ਉਸ ਨੇ ਆਪਣੀ ਫੌਜ ਦੀ ਇਕ ਟੁਕੜੀ ਅੰਮ੍ਰਿਤਸਰ ਲਈ ਰਵਾਨਾ ਕੀਤੀ ਤਾ ਕਿ ਸਿੱਖਾਂ ਦੇ ਇਸ ਧਾਰਮਿਕ ਕੇਂਦਰ ਨੂੰ ਆਪਣੇ ਅਧਿਕਾਰ ਵਿਚ ਲੈ ਕੇ ਆਪਣੇ ਦਾਦੇ ਵਾਂਗ ਨਾਮਣਾਂ ਖੱਟ ਸਕੇ। ਇਸ ਸਮੇਂ ਅਕਾਲੀ ਫੂਲਾ ਸਿੰਘ ਆਪਣੇ 1200 ਘੁੜ ਸਵਾਰਾਂ ਸਮੇਤ ਨਿਹੰਗਾਂ ਦੀ ਛਾਉਣੀ ਵਾਲੇ ਸਥਾਨ ਤੇ ਡੇਰਾ ਪਾਈ ਬੈਠੇ ਸਨ। ਅਫ਼ਗਾਨ ਸੈਨਾਂ ਦੇ ਆਉਣ ਦੀ ਖਬਰ ਮਿਲਦਿਆਂ ਹੀ ਉਨ੍ਹਾਂ ਆਪਣੇ ਜਥੇ ਨੂੰ ਸਾਵਧਾਨ ਕੀਤਾ, ਦਰਬਾਰ ਸਾਹਿਬ ਗਏ, ਅਰਦਾਸਾ ਸੋਧਿਆ ਤੇ ਜੈਕਾਰੇ ਛਡਦਿਆਂ ਅਫ਼ਗਾਨਾਂ ਨੂੰ ਅਗੇਤਰੇ ਹੀ ਜਾ ਕੇ ਘੇਰ ਲਿਆ। ਮੌਜੂਦਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਲੇ ਅਸਥਾਨ ਤੇ ਅਕਾਲੀ ਸਿੰਘਾਂ ਨੇ ਅਫ਼ਗਾਨ ਟੁਕੜੀ ਤੇ ਅਜੇਹਾ ਜ਼ੋਰਦਾਰ ਹਮਲਾ ਕੀਤਾ ਕਿ ਅਫ਼ਗਾਨ ਸਿਪਾਹੀ ਭਾਰੀ ਨੁਕਸਾਨ ਕਰਵਾ ਕੇ ਲਾਹੌਰ ਵਲ ਨੱਸ ਗਏ। ਇਹ ਅਕਾਲੀ ਫੂਲਾ ਸਿੰਘ ਦੀ ਸ਼ਹੀਦ ਮਿਸਲ ਦੇ ਜਥੇਦਾਰ ਵਜੋਂ ਪਹਿਲੀ ਮਹੱਤਵਪੂਰਨ ਸਫਲਤਾ ਸੀ।

ਸ਼ਾਹ ਜ਼ਮਾਨ ਦੀਆਂ ਫੌਜਾਂ ਨੂੰ ਕਰਾਰੀ ਹਾਰ ਦੇਣ ਸਦਕਾ ਅਕਾਲੀ ਜੀ ਦੀ ਪ੍ਰਸਿੱਧੀ ਸਭ ਪਾਸੇ ਫੈਲ ਗਈ ਤੇ ਮਿਸਲਾਂ ਦੇ ਸਰਦਾਰ ਉਨ੍ਹਾਂ ਦਾ ਬੜਾ ਸਤਿਕਾਰ ਕਰਨ ਲਗ ਪਏ। ਇਨ੍ਹਾਂ ਦਿਨਾਂ ਵਿਚ ਹੀ ਸ਼ੁਕਰਚੱਕੀਆ ਮਿਸਲ ਦਾ ਨੌਜੁਆਨ ਗੱਭਰੂ ਰਣਜੀਤ ਸਿੰਘ ਪੰਜਾਬ ਵਿਚ ਸੁਤੰਤਰ ਤੇ ਸ਼ਕਤੀਸ਼ਾਲੀ ਰਾਜ ਸਥਾਪਤ ਕਰਨ ਲਈ ਜਦੋ ਜਹਿਦ ਕਰ ਰਿਹਾ ਸੀ। ਇਹ ਇਕ ਸੰਜੋਗ ਸੀ, ਜਾਂ ਪੰਜਾਬ ਦੀ ਖੁਸ਼ਕਿਸਮਤੀ ਸੀ ਕਿ ਦੋ ਨੌਜੁਆਨ ਸੂਰਮੇ (ਅਕਾਲੀ ਫੂਲਾ ਸਿੰਘ ਤੇ ਰਣਜੀਤ ਸਿੰਘ) ਇਕੋ ਹੀ ਸਮੇਂ ਪ੍ਰਸਿਧੀ ਹਾਸਲ ਕਰਕੇ ਪੰਜਾਬ ਦੇ ਗਗਨ ਮੰਡਲ ਤੇ ਚਮਕਣ ਵਾਲੇ ਸਨ।

## ਸਰਬਤ ਖਾਲਸਾ ਦਾ ਇਕੱਠ ਤੇ ਅਕਾਲੀ ਫੂਲਾ ਸਿੰਘ ਨੂੰ ਅਕਾਲ ਤਖਤ ਦਾ ਜਥੇਦਾਰ ਥਾਪਣਾ :

ਅਫਗਾਨਿਸਤਾਨ ਵਿਚ ਆਪਣੇ ਭਰਾ ਮਹਿਮੂਦ ਸ਼ਾਹ ਵਲੋਂ ਗੜਬੜ ਪੈਦਾ ਕਰ ਦੇਣ ਦੇ ਫਲਸਰੂਪ ਸ਼ਾਹ ਜ਼ਮਾਨ ਨੂੰ ਛੇਤੀ ਹੀ ਵਾਪਸ ਕਾਬਲ ਪਰਤਣਾ ਪੈ ਗਿਆ। ਉਹ ਚਾਹੁੰਦਾ ਸੀ ਕਿ ਉਨ੍ਹਾਂ ਅਕਾਲੀਆਂ ਨੂੰ ਸਬਕ ਸਿਖਾਇਆ ਜਾਵੇ, ਜਿਨ੍ਹਾਂ ਨੇ ਉਸ ਦੀ ਫੌਜੀ ਟੁਕੜੀ ਨੂੰ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਹੀ ਭਾਂਜ ਦੇ ਕੇ ਵਾਪਸ ਮੋੜ ਦਿਤਾ ਸੀ। ਪਰ ਹੁਣ ਉਸ ਨੇ ਇਹ ਕਾਰਵਾਈ ਅਗਲੀ ਮੁਹਿੰਮ ਤਕ ਅਗੇ ਪਾ ਦਿਤੀ।

ਸ਼ਾਹ ਜ਼ਮਾਨ ਨੇ ਪੰਜਾਬ ਤੇ ਆਖਰੀ ਹਮਲਾ ਸੰਨ 1798 ਵਿਚ ਕੀਤਾ। ਪਿੰਡ ਦਾਦਨ ਖਾਂ, ਰਸੂਲ ਨਗਰ, ਝੰਗ, ਕਸੂਰ ਤੇ ਹੋਰ ਕਈ ਥਾਵਾਂ ਤੇ ਮੁਸਲਮਾਨ ਹਾਕਮਾਂ ਨੇ ਵੀ ਉਸ ਨੂੰ ਮਦਦ ਦੇਣ ਦਾ ਭਰੋਸਾ ਦੁਆਇਆ ਸੀ। ਉਹ ਵੀ ਸਿੱਖਾਂ ਦੀ ਉਭਰਦੀ ਸ਼ਕਤੀ ਨੂੰ ਹਮੇਸ਼ਾਂ ਹਮੇਸ਼ਾਂ ਲਈ ਨਸ਼ਟ ਕਰ ਦੇਣਾ ਚਾਹੁੰਦੇ ਸਨ। ਸ਼ਾਹ ਜ਼ਮਾਨ ਦੇ ਭਾਵੀ ਖ਼ਤਰੇ ਨੂੰ ਅਨੁਭਵ ਕਰਦੇ ਹੋਏ ਬਾਬਾ ਸਾਹਿਬ ਸਿੰਘ ਬੇਦੀ ਨੇ ਅੰਮ੍ਰਿਤਸਰ ਦੇ ਸਥਾਨ ਤੇ ਸਰਬੱਤ ਖਾਲਸੇ ਦਾ ਇਕ ਭਾਰੀ ਇਕੱਠ ਬੁਲਾਇਆ। ਇਸ ਵਿਚ ਪੰਜਾਬ ਦੀਆਂ ਸਾਰੀਆਂ ਮਿਸਲਾਂ ਦੇ ਜਥੇਦਾਰ ਸ਼ਾਮਲ ਹੋਏ। ਇਸ ਇਕੱਠ ਵਿਚ ਅਕਾਲੀ ਫੂਲਾ ਸਿੰਘ ਨੂੰ ਸਰਬ ਸੰਮਤੀ ਨਾਲ ਸ੍ਰੀ ਅਕਾਲ ਤਖਤ ਸਾਹਿਬ ਦਾ ਜਥੇਦਾਰ ਨਿਯੁਕਤ ਕੀਤਾ ਗਿਆ ਤੇ ਇਹ ਫੈਸਲਾ ਕੀਤਾ ਗਿਆ ਕਿ ਬਾਹਰੋਂ ਆਏ ਹਮਲਾਵਰਾਂ ਦਾ ਮੁਕਾਬਲਾ ਇਕ ਮੁਠ ਹੋ ਕੇ ਕੀਤਾ ਜਾਏ।

## ਅਕਾਲ ਤਖਤ ਦੀ ਮਰਯਾਦਾ ਵਿਚ ਸੁਧਾਰ :

(1) ਅਕਾਲੀ ਫੂਲਾ ਸਿੰਘ ਨੇ ਅਕਾਲ ਤਖਤ ਦਾ ਜਥੇਦਾਰ ਥਾਪੇ ਜਾਣ ਮਗਰੋਂ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਉਥੋਂ ਦੇ ਉਨ੍ਹਾਂ ਸੇਵਾਦਾਰਾਂ ਜਾਂ ਪ੍ਰਬੰਧਕਾਂ ਨੂੰ ਹਟਾ ਦਿਤਾ ਜਿਹੜੇ ਸਿੱਖ ਸਰਦਾਰਾਂ ਕੋਲੋਂ ਚੜ੍ਹਤ ਉਗਰਾਹੁਣ ਦੇ ਲਾਲਚ ਵਿਚ ਸੇਵਾ-ਸੰਭਾਲ ਦੇ ਕੰਮ ਨੂੰ ਜੱਦੀ ਰੂਪ ਦੇ ਕੇ ਮਨ ਮਾਨੀਆਂ ਕਰ ਰਹੇ ਸਨ। ਉਹ ਸਿੱਖ ਸ਼ਕਤੀ ਨੂੰ ਮਜ਼ਬੂਤ ਕਰਨ ਦੀ ਬਜਾਏ ਇਕ ਸਰਦਾਰ ਨੂੰ ਦੂਜੇ ਵਿਰੁਧ ਲੜਾ ਕੇ, ਅੰਦਰੋ ਅੰਦਰ ਸਿੱਖੀ ਨੂੰ ਖੋਖਲਾ ਕਰ ਰਹੇ ਸਨ। ਇਨ੍ਹਾਂ ਵਿਚ ਬਹੁਤ ਸਾਰੇ ਸਹਿਜਧਾਰੀ ਵੀ ਸਨ ਜਿਹੜੇ ਨਗਰ ਦੇ ਹੋਰ ਕਈ ਡੇਰਿਆਂ ਨਾਲ ਸਬੰਧਤ ਸਨ ਜਿਸ ਕਰਕੇ ਗੁਰਮਤਿ ਦੇ ਅਸੂਲਾਂ ਤੇ ਸਿੱਖੀ ਰਵਾਇਤਾਂ ਨੂੰ ਢਾਹ ਲਗ ਰਹੀ ਸੀ।

(2) ਅਕਾਲੀ ਫੂਲਾ ਸਿੰਘ ਨੇ ਅਕਾਲ ਤਖਤ ਦੀ ਸੇਵਾ ਸੰਭਾਲ ਲਈ ਹਰ ਗੁਰਸਿੱਖ ਲਈ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਕਰਾਰ ਕਰ ਦਿਤਾ।

(3) ਹੁਣ ਅਕਾਲ ਤਖਤ ਦੇ ਖ਼ਾਸ ਖ਼ਾਸ ਹਿਸਿਆਂ ਤੇ ਕੇਵਲ ਅੰਮ੍ਰਿਤਧਾਰੀ ਤੇ ਤਿਆਰ ਬਰ ਤਿਆਰ ਸਿੰਘ ਹੀ ਜਾ ਸਕਦੇ ਸਨ।

(4) ਕਿਸੇ ਵੀ ਸੇਵਾਦਾਰ ਜਾਂ ਪ੍ਰਬੰਧਕ ਲਈ ਇਥੇ ਨਿਵਾਸ ਕਰਨ ਦੀ ਮਨਾਹੀ ਕਰ ਦਿਤੀ ਗਈ।

(5) ਦੁਪਹਿਰ ਮਗਰੋਂ ਕਥਾ ਤੇ ਸਵੇਰੇ ਢਾਡੀਆਂ ਦੀਆਂ ਵਾਰਾਂ ਆਦਿ ਗਾਉਣ ਦੀ ਪ੍ਰੰਪਰਾ ਨੂੰ ਮੁੜ ਕੇ ਜਾਰੀ ਕੀਤਾ ਜਿਸ ਦਾ ਪ੍ਰਚਲਣ ਮੁਗ਼ਲਾਂ ਅਤੇ ਅਫ਼ਗਾਨ ਹਮਲਿਆਂ ਸਮੇਂ ਲਗਪਗ ਬੰਦ ਹੀ ਹੋ ਗਿਆ ਸੀ।

(6) ਇਹ ਵੀ ਕਹਿ ਦਿਤਾ ਗਿਆ ਕਿ ਅਕਾਲ ਤਖਤ ਵਲੋਂ ਜਾਰੀ ਕੀਤੇ ਹੁਕਮ ਦੀ ਅਵੱਗਿਆ ਕਰਨ ਦਾ ਅਧਿਕਾਰ ਕਿਸੇ ਵੀ ਵਿਅਕਤੀ ਨੂੰ ਨਹੀਂ ਹੋਵੇਗਾ ਚਾਹੇ ਉਹ ਕਿਸੇ ਵੀ ਮਿਸਲ ਦਾ ਕਿਤਨਾ ਵਡਾ ਸਰਦਾਰ ਕਿਉਂ ਨਾ ਹੋਵੇ।

(7) ਅਕਾਲੀ ਫੂਲਾ ਸਿੰਘ ਨੇ ਇਹ ਗੱਲ ਵੀ ਨਿਸ਼ਚਿਤ ਕੀਤੀ ਕਿ ਸਿੱਖ ਸਰਦਾਰਾਂ ਦੇ ਛੋਟੇ ਮੋਟੇ ਝਗੜਿਆਂ ਜਾਂ ਹੋਰ ਗੈਰ ਜ਼ਰੂਰੀ ਮਸਲਿਆਂ ਬਾਰੇ ਅਕਾਲ ਤਖਤ ਦੀ ਪਦਵੀ ਦਾ ਦੁਰ-ਉਪਯੋਗ ਨਹੀਂ ਕੀਤਾ ਜਾਵੇਗਾ।

(8) ਜਦੋਂ ਪੰਥਕ ਹਿਤਾਂ ਅਥਵਾ ਗੁਰਸਿੱਖੀ ਅਸੂਲਾਂ ਨੂੰ ਨੁਕਸਾਨ ਹੋ ਰਿਹਾ ਹੋਵੇ ਕੇਵਲ ਉਦੋਂ ਹੀ ਇਥੋਂ ਹੁਕਮ ਜਾਰੀ ਕੀਤਾ ਜਾਵੇਗਾ ਜਿਸ ਨੂੰ ਹਰ ਸਿੱਖ ਲਈ ਮੰਨਣਾ ਲਾਜ਼ਮੀ ਹੋਵੇਗਾ। ਇਸ ਦੇ ਨਾਲ ਹੀ ਅਕਾਲੀ ਫੂਲਾ ਸਿੰਘ ਨੇ ਅਕਾਲ ਤਖਤ ਸਾਹਿਬ ਤੇ ਪ੍ਰਚਲਤ ਗੈਰ ਸਿੱਖ ਰਸਮਾਂ ਤੇ ਰਿਵਾਜਾਂ ਨੂੰ ਤੁਰੰਤ ਬੰਦ ਕੀਤਾ ਤੇ ਗੁਰੂ ਘਰ ਦੀ ਸਹੀ ਮਰਯਾਦਾ ਨੂੰ ਮੁੜ ਕੇ ਕਾਇਮ ਕੀਤਾ।

ਇਨ੍ਹਾਂ ਸੁਧਾਰਾਂ ਕਰਕੇ ਕਈ ਸਵਾਰਥੀ ਅਤੇ ਅਨਮਤੀਏ ਲੋਕਾਂ ਨੂੰ ਬੜੀ ਤਕਲੀਫ ਹੋਈ ਅਤੇ ਉਨ੍ਹਾਂ ਨੇ ਅਕਾਲੀ ਫੂਲਾ ਸਿੰਘ ਵਿਰੁਧ ਕਈ ਅਣਸੁਖਾਵੀਆਂ ਗੱਲਾਂ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਪਰ ਅਕਾਲੀ ਫੂਲਾ ਸਿੰਘ ਨੇ ਇਨ੍ਹਾਂ ਗੱਲਾਂ ਦੀ ਪਰਵਾਹ ਕੀਤੇ ਬਗੈਰ ਦਰਬਾਰ ਸਾਹਿਬ (ਹਰਿਮੰਦਰ) ਅਤੇ ਅਕਾਲ ਤਖਤ ਦੇ ਪ੍ਰਬੰਧ ਵਿਚ ਯੋਗ ਤਬਦੀਲੀਆਂ ਕਰਕੇ ਪੰਥ ਦੀ ਬੜੀ ਨਿੱਗਰ ਸੇਵਾ ਕੀਤੀ, ਕਿਉਂਕਿ ਕਈ ਸਿੱਖ ਸਰਦਾਰ ਰਾਜਸੀ ਤਾਕਤ ਤੇ ਦੌਲਤ ਦੇ ਹੱਥ ਆ ਜਾਣ ਕਾਰਨ ਅਯਾਸ਼ੀ ਤੇ ਦੁਰਾਚਾਰ ਵਿਚ ਗਰਕ ਹੋਣੇ ਸ਼ੁਰੂ ਹੋ ਗਏ ਸਨ। ਹੁਣ ਕਿਸੇ ਵੀ ਸਿੱਖ ਸਰਦਾਰ ਜਾਂ ਵਿਅਕਤੀ ਨੂੰ ਉਸਦੇ ਗੁਰਸਿੱਖੀ ਅਥਵਾ ਪੰਥ ਵਿਰੋਧੀ ਕਾਰੇ ਲਈ ਇਥੇ ਸਦਿਆ ਤੇ ਧਾਰਮਕ ਦੰਡ ਦਿਤਾ ਜਾ ਸਕਦਾ ਸੀ।

ਇਕ ਅਜੋਕੇ ਲੇਖਕ ਸ੍ਰ: ਸੁਖਦਿਆਲ ਸਿੰਘ ਨੇ 'ਸ੍ਰੀ ਅਕਾਲ ਤਖਤ ਸਾਹਿਬ' ਦੇ ਪੰਨਾ 99-100 ਉਪਰ ਅਕਾਲੀ ਫੂਲਾ ਸਿੰਘ ਦੀ ਜਥੇਦਾਰੀ ਦੇ ਸੰਬੰਧ ਵਿਚ ਬੜਾ ਖ਼ੂਬਸੂਰਤ ਲਿਖਿਆ ਹੈ ਕਿ :

"ਰਣਜੀਤ ਸਿੰਘ ਦੇ ਰਾਜ ਵਿਚ ਜਿਨਾਂ ਚਿਰ ਵੀ ਅਕਾਲੀ ਫੂਲਾ ਸਿੰਘ ਜੀਉਂਦਾ ਰਿਹਾ ਉਸ ਨੇ ਕਦੇ ਵੀ ਰਣਜੀਤ ਸਿੰਘ ਨੂੰ ਇਕ ਮਹਾਰਾਜੇ ਦੇ ਤੌਰ ਤੇ ਨਹੀਂ ਸੀ ਮੰਨਿਆਂ ਅਤੇ ਨਾਂ ਹੀ ਉਸ ਦੀ ਸਰਕਾਰ ਦੇ ਕਿਸੇ ਹੁਕਮ ਦੀ ਪ੍ਰਵਾਹ ਕੀਤੀ ਸੀ – ਇਹ ਕਿਉਂ ?

ਕੀ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਤੋਂ ਰਾਜਨੀਤਕ ਤੌਰ ਤੇ ਡਰਦਾ ਸੀ ?

ਕੀ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਨੂੰ ਆਪਣੇ ਨਾਲੋਂ ਵਧ ਤਾਕਤਵਰ ਸਮਝਦਾ ਸੀ ?

ਕੀ ਹੋਰ ਵੀ ਕਿਸੇ ਫਿਰਕੇ ਦੇ ਆਗੂ ਨੂੰ ਅਕਾਲੀ ਫੂਲਾ ਸਿੰਘ ਵਾਂਗ ਆਜ਼ਾਦੀ ਨਾਲ ਫਿਰਨ ਤੁਰਨ ਦੀ ਆਗਿਆ ਦਿਤੀ ਗਈ ਸੀ ?

ਕੀ ਹੋਰ ਕੋਈ ਸਿੱਖ ਸਰਦਾਰ ਵੀ ਅਕਾਲੀ ਫੂਲਾ ਸਿੰਘ ਵਾਂਗ, ਆਜ਼ਾਦੀ ਨਾਲ ਹਕੂਮਤ ਦੇ ਹੁਕਮਾਂ ਦੀ ਪ੍ਰਵਾਹ ਕੀਤੇ ਬਿਨਾਂ ਫਿਰ ਸਕਦਾ ਸੀ ?

ਨਹੀਂ ! ਗੱਲ ਸਿਰਫ ਇਹ ਸੀ ਕਿ ਅਕਾਲੀ ਫੂਲਾ ਸਿੰਘ ਅਕਾਲ ਤਖਤ ਸਾਹਿਬ ਦੇ ਜਥਦਾਰ ਸਨ। ਜਥੇਦਾਰ ਹੋਣ ਤੇ ਨਾਤੇ ਸਮੁੱਚੇ ਪੰਥ ਦੇ ਪ੍ਰਤੀਨਿਧੀ ਸਨ। ਸਿਰਫ ਇਸੇ ਕਰਕੇ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੀ ਸਰਦਾਰੀ ਨੂੰ ਪ੍ਰਵਾਨ ਕੀਤਾ।''

**ਕਮਲ ਜਿਉਂ ਮਾਇਆ ਜਲ ਵਿਚ ਹੈ ਅਲੇਪ ਸਦਾ**
**ਸਭ ਦਾ ਸਨੇਹੀ, ਚਾਲ ਸਭ ਤੋਂ ਨਿਰਾਲੀ ਹੈ।**
**ਕਰਕੇ ਕਮਾਈ ਖਾਵੇ, ਮੰਗਣਾ ਹਰਾਮ ਜਾਣੇ,**
**ਭਾਣੇ ਵਿਚ ਬਿਪਤਾ ਨੂੰ ਮੰਨੇ, ਖੁਸ਼ਹਾਲੀ ਹੈ।**
**ਸਵਾਰਥ ਤੋਂ ਬਿਨਾਂ ਗੁਰਦੁਆਰਿਆਂ ਦਾ ਚੌਕੀਦਾਰ**
**ਧਰਮ ਦੇ ਜੰਗ ਲਈ ਚੜ੍ਹੇ, ਮੁੱਖ ਲਾਲੀ ਹੈ।**
**ਪੂਜੇ ਨਾ ਅਕਾਲ ਬਿਨਾਂ ਹੋਰ ਕੋਈ ਦੇਵੀ ਦੇਵ**
**ਸਿੱਖ ਦਸਮੇਸ਼ ਦਾ ਕਹੀਏ ਅਕਾਲੀ ਹੈ।**

(ਈਸ਼ਰ ਸਿੰਘ ਨਾਰਾ)

## ਰਣਜੀਤ ਸਿੰਘ ਦਾ ਅੰਮ੍ਰਿਤਸਰ ਉਪਰ ਕਬਜ਼ਾ : ਅਕਾਲੀ ਫੂਲਾ ਸਿੰਘ ਨੇ ਜੰਗ ਨਾ ਹੋਣ ਦਿਤੀ

7 ਜੁਲਾਈ ਸੰਨ 1799 ਨੂੰ ਲਾਹੌਰ ਜਿੱਤ ਲੈਣ ਮਗਰੋਂ ਰਣਜੀਤ ਸਿੰਘ ਨੇ ਫਰਵਰੀ ਸੰਨ 1802 ਵਿਚ ਅੰਮ੍ਰਿਤਸਰ ਉਪਰ ਹਮਲਾ ਕੀਤਾ ਤੇ ਲੋਹਗੜ੍ਹ ਦੇ ਕਿਲ੍ਹੇ ਨੂੰ ਘੇਰ ਲਿਆ। ਅੰਮ੍ਰਿਤਸਰ ਉਪਰ ਭੰਗੀ ਸਰਦਾਰ ਗੁਲਾਬ ਸਿੰਘ ਦੀ ਵਿਧਵਾ ਮਾਈ ਸੁੱਖਾਂ ਤੇ ਉਸ ਦੇ ਨਾਬਾਲਗ ਪੁੱਤਰ ਗੁਰਦਿਤ ਸਿੰਘ ਦਾ ਅਧਿਕਾਰ ਸੀ। ਰਣਜੀਤ ਸਿੰਘ ਇਸ ਨਗਰ ਤੇ ਕਬਜ਼ਾ ਕਰਕੇ ਸਿੱਖ ਮਿਸਲਦਾਰਾਂ ਵਿਚ ਆਪਣੀ ਸਥਿਤੀ ਨੂੰ ਹੋਰ ਮਜ਼ਬੂਤ ਕਰਨਾ ਚਾਹੁੰਦਾ ਸੀ। ਉਸ ਨੇ ਪਹਿਲਾਂ ਤਾਂ ਮਾਈ ਸੁੱਖਾਂ ਨੂੰ ਲੋਹਗੜ੍ਹ ਦਾ ਕਿਲ੍ਹਾ ਤੇ ਜ਼ਮਜ਼ਮਾ ਤੋਪ (ਭੰਗੀਆਂ ਵਾਲੀ ਤੋਪ) ਉਸ ਦੇ ਹਵਾਲੇ ਕਰ ਦੇਣ ਲਈ ਕਿਹਾ। ਜਦੋਂ ਮਾਈ ਸੁੱਖਾਂ ਨੇ ਨਗਰ ਛਡਣ ਜਾਂ ਤੋਪ ਦੇਣ ਤੋਂ ਇਨਕਾਰ ਕਰ ਦਿਤਾ ਤਾਂ ਰਣਜੀਤ ਸਿੰਘ ਨੇ ਅੰਮ੍ਰਿਤਸਰ ਤੇ ਹਮਲਾ ਬੋਲ ਦਿਤਾ।

ਵੈਸੇ ਤਾਂ ਅਕਾਲੀ ਫੂਲਾ ਸਿੰਘ ਮਿਸਲਦਾਰਾਂ ਦੀਆਂ ਰਾਜਸੀ ਲਾਲਸਾਵਾਂ ਤੇ ਆਪਸੀ ਝਗੜਿਆਂ ਵਿਚ ਬਹੁਤੀ ਦਖਲ-ਅੰਦਾਜ਼ੀ ਨਹੀਂ ਸਨ ਦਿੰਦੇ ਪਰ ਗੁਰੂ ਕੀ ਨਗਰੀ (ਅੰਮ੍ਰਿਤਸਰ) ਵਿਚ ਸਿੱਖਾਂ ਦਾ ਆਪਸ ਵਿਚ ਲਹੂ ਡੁਲ੍ਹੇ, ਇਹ ਉਨ੍ਹਾਂ ਨੂੰ ਪਸੰਦ

ਨਹੀਂ ਸੀ । ਉਨ੍ਹਾਂ ਰਣਜੀਤ ਸਿੰਘ ਨੂੰ ਸਪਸ਼ਟ ਸ਼ਬਦਾਂ ਵਿਚ ਕਹਿ ਦਿਤਾ ਕਿ ਉਹ ਗੁਰੂ ਕੀ ਨਗਰੀ ਵਿਚ ਜੰਗ ਨਹੀਂ ਹੋਣ ਦੇਣਗੇ । ਤੇ ਆਪ ਲੜਾਈ ਦੇ ਮੈਦਾਨ ਵਿਚ ਦੋਹਾਂ ਧਿਰਾਂ ਦੇ ਵਿਚਕਾਰ ਆ ਕੇ ਖਲੋ ਗਏ । ਮਾਈ ਸੁਖਾਂ ਤੇ ਹੋਰ ਭੰਗੀ ਸਰਦਾਰ ਵੀ ਅਕਾਲੀ ਜੀ ਦੀ ਬੜੀ ਇੱਜ਼ਤ ਕਰਦੇ ਸਨ । ਦੋਹਾਂ ਧਿਰਾਂ ਨੇ ਅਕਾਲੀ ਫੂਲਾ ਸਿੰਘ ਦੁਆਰਾ ਕੀਤੇ ਫੈਸਲੇ ਨੂੰ ਸਵੀਕਾਰ ਕਰ ਲਿਆ ਤੇ ਇਹ ਜੰਗ ਟਲ ਗਈ । ਮਾਈ ਸੁੱਖਾਂ ਨੇ ਅੰਮ੍ਰਿਤਸਰ ਦਾ ਕਿਲ੍ਹਾ ਜ਼ਮਜ਼ਮਾ ਤੋਪ ਰਣਜੀਤ ਸਿੰਘ ਦੇ ਹਵਾਲੇ ਕਰ ਦਿਤੀ । ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੇ ਕਹਿਣ ਤੇ ਮਾਈ ਸੁਖਾਂ ਤੇ ਉਸ ਦੇ ਨਾਬਾਲਗ ਪੁੱਤਰ ਗੁਰਦਿਤ ਸਿੰਘ ਦੇ ਗੁਜ਼ਾਰੇ ਲਈ ਚੋਖੀ ਜਗੀਰ ਉਨ੍ਹਾਂ ਦੇ ਨਾਮ ਲਗਾ ਦਿਤੀ । ਇਸ ਤਰ੍ਹਾਂ ਅਕਾਲੀ ਫੂਲਾ ਸਿੰਘ ਨੇ ਆਪੋ ਵਿਚ ਹੋਣ ਵਾਲੀ ਜੰਗ ਤੇ ਖ਼ੂਨ-ਖਰਾਬੇ ਤੋਂ ਦੋਹਾਂ ਧਿਰਾਂ ਨੂੰ ਬਚਾ ਲਿਆ । ਜਿਥੇ ਅੰਮ੍ਰਿਤਸਰ ਦੀ ਜਿੱਤ ਨੇ ਰਣਜੀਤ ਸਿੰਘ ਦੀ ਪਦਵੀ ਤੇ ਪ੍ਰਸਿਧੀ ਵਿਚ ਵਾਧਾ ਕੀਤਾ ਉਥੇ ਰਣਜੀਤ ਸਿੰਘ ਨੂੰ ਇਕ ਅਜੇਹੇ ਜਰਨੈਲ (ਅਕਾਲੀ ਫੂਲਾ ਸਿੰਘ) ਦਾ ਵੀ ਸਾਥ ਤੇ ਦੋਸਤੀ ਪ੍ਰਾਪਤ ਹੋ ਗਈ। ਜਿਸ ਨੇ ਉਸ ਲਈ ਆਉਣ ਵਾਲੇ ਸਮੇਂ ਵਿਚ ਕਈ ਮਹੱਤਵਪੂਰਨ ਲੜਾਈਆਂ ਜਿੱਤ ਕੇ ਖਾਲਸਾ ਰਾਜ ਦੀਆਂ ਹੱਦਾਂ ਨੂੰ ਦੂਰ ਦੂਰ ਤੱਕ ਫੈਲਾਇਆ । ਰਣਜੀਤ ਸਿੰਘ ਦੇ ਜੀਵਨ ਵਿਚ ਅੰਮ੍ਰਿਤਸਰ ਦੀ ਜਿੱਤ ਲਾਹੌਰ ਤੋਂ ਵੀ ਵਧੇਰੇ ਮਹੱਤਵਪੂਰਨ ਸੀ ।

## ਜਸਵੰਤ ਰਾਓ ਹੁਲਕਰ ਦਾ ਪੰਜਾਬ ਆਉਣਾ–

ਸੰਨ 1805 ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਮੁਲਤਾਨ ਵਿਰੁਧ ਕਾਰਵਾਈ ਕਰਨ ਵਿਚ ਰੁਝਾ ਹੋਇਆ ਸੀ ਕਿ ਉਸ ਨੂੰ ਖ਼ਬਰ ਮਿਲੀ ਕਿ ਇੰਦੌਰ ਦਾ ਰਾਜਾ ਜਸਵੰਤ ਰਾਓ ਹੁਲਕਰ ਅਤੇ ਉਸ ਦਾ ਸਾਥੀ ਅਮੀਰ ਖਾਂ ਫਰਖਾਬਾਦ ਵਿਚ ਜਨਰਲ ਲੇਕ ਦੀਆਂ ਫੌਜਾਂ ਤੋਂ ਹਾਰ ਕੇ ਪੰਜਾਬ ਵਿਚ ਦਾਖਲ ਹੋ ਗਿਆ ਹੈ। ਉਹ ਮਹਾਰਾਜਾ ਰਣਜੀਤ ਸਿੰਘ ਕੋਲੋਂ ਅੰਗਰੇਜ਼ਾਂ ਵਿਰੁਧ ਸਹਾਇਤਾ ਮੰਗਣ ਆਇਆ ਸੀ ।

ਖ਼ਬਰ ਮਿਲਦਿਆਂ ਹੀ ਰਣਜੀਤ ਸਿੰਘ ਅੰਮ੍ਰਿਤਸਰ ਵਾਪਸ ਪਰਤ ਆਇਆ । ਮਰਾਠਾ ਸਰਦਾਰ ਹੁਲਕਰ ਆਪਣੀ ਵਿਸ਼ਾਲ ਸੈਨਾ ਸਮੇਤ ਅੰਮ੍ਰਿਤਸਰ ਠਹਿਰਿਆ ਹੋਇਆ ਸੀ। ਰਣਜੀਤ ਸਿੰਘ ਨੇ ਹੁਲਕਰ ਨਾਲ ਗਲਬਾਤ ਕਰਨ ਮਗਰੋਂ ਉਥੇ ਸਿੱਖ ਸਰਦਾਰਾਂ ਨੂੰ ਅੰਮ੍ਰਿਤਸਰ ਵਿਖੇ ਗੁਰਮਤੇ ਤੇ ਬੁਲਾਇਆ । ਫਤਹਿ ਸਿੰਘ ਆਹਲੂਵਾਲੀਆ ਅਤੇ ਭਾਗ ਸਿੰਘ ਸਮੇਤ ਜਿਹੜੇ ਵੀ ਸਿੱਖ ਸਰਦਾਰ ਉਥੇ ਹਾਜ਼ਰ ਹੋਏ ਉਨ੍ਹਾਂ ਵਿਚੋਂ ਬਹੁਤਿਆਂ ਦੀ ਰਾਏ ਇਹ ਸੀ ਕਿ ਅੰਗਰੇਜ਼ਾਂ ਦੇ ਵਿਰੁਧ ਜਸਵੰਤ ਰਾਓ ਦੀ ਮਦਦ ਕਰਨਾ ਲਾਹੌਰ ਰਾਜ ਦੇ ਹਿਤ ਵਿਚ ਨਹੀਂ ਹੋਵੇਗਾ । ਕਿਉਂਕਿ ਇਸ ਤਰ੍ਹਾਂ ਕਰਨ ਨਾਲ ਅੰਗਰੇਜ਼ਾਂ ਨਾਲ ਖਾਹ-ਮਖਾਹ ਦੁਸ਼ਮਣੀ ਦਾ ਮੁੱਢ ਬੱਝ ਜਾਵੇਗਾ । ਇਹ ਵੀ ਸੰਭਵ ਸੀ ਕਿ ਪੰਜਾਬ ਦੀਆਂ ਸਾਰੀਆਂ ਮੁਸਲਿਮ ਰਿਆਸਤਾਂ ਜੋ ਅਜੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਅੰਗ ਨਹੀਂ ਸਨ, ਮਹਾਰਾਜੇ ਨੂੰ ਕਮਜ਼ੋਰ ਕਰਨ ਲਈ ਅੰਗਰੇਜ਼ਾਂ ਨਾਲ ਮਿਲ ਜਾਣ । ਮਾਲਵੇ ਦੀਆਂ ਕਈ ਸਿੱਖ ਰਿਆਸਤਾਂ



ਵੀ ਮਹਾਰਾਜੇ ਦੀ ਚੜ੍ਹਤ ਨੂੰ ਬਰਦਾਸ਼ਤ ਨਹੀਂ ਸਨ ਕਰਦੀਆਂ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰਖਦਿਆਂ ਇਹ ਫੈਸਲਾ ਕੀਤਾ ਗਿਆ ਕਿ ਕਿਸੇ ਤਰ੍ਹਾਂ ਜਸਵੰਤ ਰਾਉ ਹੁਲਕਰ ਅਤੇ ਅੰਗਰੇਜ਼ਾਂ ਵਿਚਕਾਰ ਸਮਝੌਤਾ ਕਰਾ ਦਿਤਾ ਜਾਵੇ। ਪਰ ਅਕਾਲੀ ਫੂਲਾ ਸਿੰਘ ਸ਼ਰਨ ਆਏ ਦੀ ਮਦਦ ਕਰਨ ਦੇ ਹੱਕ ਵਿਚ ਸਨ ਚਾਹੇ ਇਸ ਲਈ ਉਨ੍ਹਾਂ ਨੂੰ ਅੰਗਰੇਜ਼ਾਂ ਨਾਲ ਲੋਹਾ ਵੀ ਕਿਉਂ ਨਾ ਲੈਣਾ ਪਵੇ।

ਮਹਾਰਾਜਾ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਦਾ ਬਹੁਤ ਸਤਿਕਾਰ ਕਰਦੇ ਸਨ। ਉਹ ਅਕਾਲੀ ਜੀ ਨੂੰ ਨਾਰਾਜ਼ ਵੀ ਨਹੀਂ ਕਰਨਾ ਚਾਹੁੰਦੇ ਸਨ, ਪਰ ਇਸ ਵੇਲੇ ਰਾਜਨੀਤੀ ਦਾ ਤਕਾਜ਼ਾ ਇਹੀ ਸੀ ਕਿ ਕਿਸੇ ਤਰ੍ਹਾਂ ਨਵੇਂ ਸਥਾਪਿਤ ਹੋਏ ਖਾਲਸਾ ਰਾਜ ਨੂੰ ਖ਼ਾਹ-ਮਖਾਹ ਦੀ ਦੁਸ਼ਮਨੀ ਤੋਂ ਅਤੇ ਬਖੇੜੇ ਤੋਂ ਬਚਾਇਆ ਜਾਵੇ। ਅਕਾਲੀ ਫੂਲਾ ਸਿੰਘ ਮਹਾਰਾਜੇ ਦੀਆਂ ਸਿਆਸੀ ਦਲੀਲਾਂ ਸੁਨਣ ਜਾਂ ਮੰਨਣ ਦੀ ਬਜਾਇ ਇਕੋ ਗਲ ਤੇ ਜ਼ੋਰ ਦੇ ਰਹੇ ਸਨ ਕਿ. ਜੋ ਸਾਡੀ ਸ਼ਰਨ ਆਇਆ ਹੈ, ਅਸੀਂ ਉਸ ਦੀ ਮਦਦ ਕਰੀਏ। ਕਿਸੀ ਤਰ੍ਹਾਂ ਸਰਬ ਸੰਮਤੀ ਨਾਲ ਫੈਸਲਾ ਨਾ ਹੁੰਦਾ ਵੇਖ ਕੇ ਅੰਤ ਵਿਚ ਅਕਾਲੀ ਫੂਲਾ ਸਿੰਘ ਇਸ ਗੱਲ ਤੇ ਸਹਿਮਤ ਹੋ ਗਏ ਕਿ ਗੁਰੂ ਗਰੰਥ ਸਾਹਿਬ ਜੀ ਦੇ ਹਜ਼ੂਰ ਦੋ ਪਰਚੀਆਂ ਰਖੀਆਂ ਜਾਣ। ਇਕ ਉਪਰ ਹੁਲਕਰ ਦਾ ਨਾਮ ਹੋਵੇ ਅਤੇ ਦੂਜੀ ਉਪਰ ਅੰਗਰੇਜ਼ਾਂ ਦਾ। ਜੇ ਹੁਲਕਰ ਦੀ ਪਰਚੀ ਨਿਕਲ ਆਵੇ ਤਾਂ ਖਾਲਸਾ ਫੌਜਾਂ ਉਸ ਦੀ ਸਹਾਇਤਾ ਕਰਨ ਤੇ ਜੇ ਅੰਗਰੇਜ਼ਾਂ ਦੀ ਪਰਚੀ ਨਿਕਲੇ ਤਾਂ ਇਨ੍ਹਾਂ ਦੋਹਾਂ ਧਿਰਾਂ ਵਿਚਕਾਰ ਪੈ ਕੇ ਕਿਸੇ ਤਰ੍ਹਾਂ ਇਨ੍ਹਾਂ ਦਾ ਸਮਝੌਤਾ ਕਰਾ ਦਿਤਾ ਜਾਵੇ।

ਜਦੋਂ ਅਰਦਾਸਾ ਸੋਧ ਕੇ ਪਰਚੀ ਚੁਕੀ ਗਈ ਤਾਂ ਉਸ ਉਪਰ ਅੰਗਰੇਜ਼ਾਂ ਦਾ ਨਾਮ ਦਰਜ ਸੀ। ਗੁਰੂ ਮਹਾਰਾਜ ਦੇ ਹੁਕਮ ਅਗੇ ਅਕਾਲੀ ਜੀ ਨੇ ਵੀ ਸਿਰ ਨਿਵਾ ਦਿਤਾ। ਮਹਾਰਾਜੇ ਨੇ ਆਪਣੇ ਮਾਮੇ ਸ੍ਰ: ਭਾਗ ਸਿੰਘ ਤੇ ਹੋਰ ਸਿੱਖ ਸਰਦਾਰਾਂ ਦੀ ਦੀ ਸਹਾਇਤਾ ਨਾਲ 24 ਦਸੰਬਰ 1805 ਨੂੰ ਹੁਲਕਰ ਅਤੇ ਅੰਗਰੇਜ਼ਾਂ ਵਿਚਕਾਰ ਸੰਧੀ ਕਰਵਾ ਦਿਤੀ ਜਿਸ ਅਨੁਸਾਰ ਹੁਲਕਰ ਨੂੰ ਆਪਣੇ ਬਹੁਤ ਸਾਰੇ ਗੁਆਚੇ ਹੋਏ ਇਲਾਕੇ ਵਾਪਸ ਮਿਲ ਗਏ।

ਇਸ ਸਾਰੇ ਮਸਲੇ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਗਲੋਂ ਚੌਕਸ ਕਰ ਦਿਤਾ ਕਿ ਜੇ ਉਸ ਨੇ ਪੰਜਾਬ ਉਪਰ ਵਿਸ਼ਾਲ ਤੇ ਮਜ਼ਬੂਤ ਰਾਜ ਕਾਇਮ ਕਰਨਾ ਹੈ ਤਾਂ ਉਸ ਨੂੰ ਰਾਜਨੀਤਕ ਫੈਸਲੇ ਆਪ ਹੀ ਕਰਨੇ ਹੋਣਗੇ। ਉਸ ਨੇ ਵੇਖ ਲਿਆ ਸੀ ਕਿ ਰਾਜਨੀਤਕ ਫੈਸਲਿਆਂ ਲਈ ਵਡੇ ਵਡੇ ਸਿੱਖ ਸਨਦਾਰਾਂ ਨੂੰ ਅਕਾਲ ਤਖਤ ਸੱਦ ਕੇ ਕਿਸੇ ਵੀ ਫੈਸਲੇ ਦੇ ਸਰਬ ਸੰਮਤੀ ਨਾਲ ਹਲ ਕਰ ਸਕਣਾ ਸ਼ਾਇਦ ਹੁਣ ਸੰਭਵ ਨਾ ਹੋਵੇ। ਸੋ 1805 ਤੋਂ ਬਾਦ ਉਸ ਨੇ 'ਗੁਰਮਤੇ' ਦੀ ਪ੍ਰਥਾ ਨੂੰ ਲਗਪਗ ਖਤਮ ਕਰ ਦਿਤਾ। ਅਕਾਲ ਤਖਤ ਦਾ ਕਾਰਜ ਖੇਤਰ ਹੁਣ ਕੇਵਲ ਧਾਰਮਕ ਅਸੂਲਾਂ ਜਾ ਸਦਾਚਾਰਕ ਕਦਰਾਂ ਕੀਮਤਾਂ ਦੀ ਨਿਗਰਾਨੀ ਤਕ ਹੀ ਸੀਮਤ ਰਹਿ ਗਿਆ। ਇਹ ਬੜੀ ਵਡੀ ਕੀਮਤ ਸੀ ਜੋ ਪੰਥ ਨੂੰ ਰਾਜਸੀ ਸ਼ਕਤੀ ਦੇ ਵਿਸਥਾਰ ਲਈ ਚੁਕਾਣੀ ਪਈ।

## ਕਸੂਰ ਦੀ ਜਿੱਤ (1807)

ਜਦੋਂ ਰਣਜੀਤ ਸਿੰਘ ਨੇ ਲਾਹੌਰ ਤੇ ਅੰਮ੍ਰਿਤਸਰ ਨੂੰ ਜਿਤ ਕੇ ਪੰਜਾਬ ਵਿਚ ਖਾਲਸਾ ਰਾਜ ਦੀ ਸਥਾਪਨਾ ਕੀਤੀ ਤਾਂ ਉਸ ਦੇ ਆਲੇ ਦੁਆਲੇ ਅਨੇਕ ਮੁਸਲਿਮ ਰਿਆਸਤਾਂ ਸਨ ਜਿਥੋਂ ਦੇ ਪਠਾਨ ਜਾਂ ਮੁਗਲ ਹਾਕਮ ਉਸ ਦੀ ਚੜ੍ਹਤ ਨੂੰ ਬਿਲਕੁਲ ਪਸੰਦ ਨਹੀਂ ਸਨ ਕਰਦੇ। ਇਨ੍ਹਾਂ ਵਿਚੋਂ ਸਭ ਤੋਂ ਪ੍ਰਮੁੱਖ ਕਸੂਰ ਤੇ ਮੁਲਤਾਨ ਦੇ ਇਲਾਕੇ ਸਨ। ਕਸੂਰ ਦੇ ਹਾਕਮ ਨਿਜ਼ਾਮ-ਉ-ਦੀਨ ਨੇ ਤਾਂ ਕਾਬਲ ਦੇ ਸਾਹ ਜ਼ਮਾਨ ਨੂੰ ਵੀ ਸਿੱਖਾਂ ਦਾ ਖੁਰਾ ਖੋਜ ਮਿਟਾਣ ਲਈ ਪੰਜਾਬ ਆਉਣ ਦਾ ਸੱਦਾ ਦਿਤਾ ਸੀ ਤੇ 5 ਲੱਖ ਸਾਲਾਨਾ ਤਾਵਾਨ ਦੇ ਬਦਲੇ ਉਸ ਪਾਸੋਂ ਲਾਹੌਰ ਦੀ ਸੂਬੇਦਾਰੀ ਦੀ ਮੰਗ ਕੀਤੀ ਸੀ। ਕਸੂਰ ਅਤੇ ਮੁਲਤਾਨ ਤੋਂ ਇਲਾਵਾ ਕਸ਼ਮੀਰ, ਬਹਾਵਲਪੁਰ, ਡੇਰਾ ਗਾਜ਼ੀ ਖਾਂ, ਮਨਕੇਰਾ, ਪੇਸ਼ਾਵਰ, ਬੰਨੂੰ, ਟਾਂਕ, ਹਜ਼ਾਰਾ, ਰਸੂਲ ਨਗਰ ਦੇ ਚੱਠੇ, ਸਾਹਪੁਰ ਦੇ ਟਿਵਾਣੇ ਅਤੇ ਝੰਗ ਦੇ ਸਿਆਲ ਵੀ ਸਨ ਜਿਹੜੇ ਮਹਾਂਰਾਜੇ ਦੇ ਰਾਜ ਦੇ ਵੈਰੀ ਸਨ। ਇਨ੍ਹਾਂ ਤੋਂ ਛੁਟ ਸਿੱਖ ਮਿਸਲਾਂ ਦੇ ਕਈ ਜਥੇਦਾਰ, ਸੰਸਾਰ ਚੰਦ ਵਰਗੇ ਕਈ ਪਹਾੜੀ ਰਾਜੇ ਤੇ ਪੂਰਬ ਵਲੋਂ ਪੰਜਾਬ ਵਲ ਵਧਦੇ ਆ ਰਹੇ ਅੰਗਰੇਜ਼ ਵੀ ਸਨ ਜਿਹੜੇ ਪੰਜਾਬ ਦੇ ਰਾਜ ਨੂੰ ਹੜੱਪ ਲੈਣਾ ਚਾਹੁੰਦੇ ਸਨ। ਇਨ੍ਹਾਂ ਸਾਰੇ ਖਤਰਿਆਂ ਦੇ ਵਿਚਕਾਰ ਜਿਥੇ ਮਹਾਂਰਾਜਾ ਰਣਜੀਤ ਸਿੰਘ ਨੇ ਆਪਣੀ ਨਿੱਜੀ ਸੂਝ ਬੂਝ ਤੇ ਦਲੇਰੀ ਤੋਂ ਕੰਮ ਲਿਆ, ਉਥੇ ਅਕਾਲੀ ਫੂਲਾ ਸਿੰਘ ਤੇ ਉਨ੍ਹਾਂ ਦੇ ਨਿਹੰਗ ਦਸਤੇ ਨੇ ਐਸੇ ਐਸੇ ਔਕੜ ਦੇ ਸਮੇਂ ਮਹਾਂਰਾਜੇ ਦਾ ਸਾਥ ਦਿੱਤਾ ਜਦੋਂ ਲੜਾਈ ਦੇ ਮੈਦਾਨ ਵਿਚ ਜਾਂ ਤਾਂ ਜਿੱਤ ਬਿਲਕੁਲ ਅਸੰਭਵ ਸੀ ਜਾਂ ਫਿਰ ਹਾਰ ਦਾ ਮੂੰਹ ਵੇਖ ਕੇ ਖਾਲਸਾ ਫ਼ੌਜਾਂ ਪਿਛੇ ਭਜਣ ਲਈ ਤਿਆਰ ਸਨ। ਅਕਾਲੀ ਫੂਲਾ ਸਿੰਘ ਨੇ ਕਠਨ ਤੋਂ ਕਠਨ ਪ੍ਰਸਿਥਿਤੀਆਂ ਵਿਚ ਵੀ ਮੌਤ ਨੂੰ ਵੰਗਾਰ ਕੇ ਕਈ ਸੰਭਾਵੀ ਹਾਰਾਂ ਨੂੰ ਨਾ ਸਿਰਫ ਜਿਤ ਵਿਚ ਹੀ ਬਦਲ ਦਿਤਾ ਸਗੋਂ ਖਾਲਸਾ ਰਾਜ ਦੇ ਵੈਰੀਆਂ ਦੇ ਮਨ ਵਿਚ ਅਜੇਹੀ ਦਹਿਸ਼ਤ ਪੈਦਾ ਕੀਤੀ ਕਿ ਉਨ੍ਹਾਂ ਨੇ ਮੁੜ ਲਲਚਾਈਆਂ ਨਜ਼ਰਾਂ ਨਾਲ ਪੰਜਾਬ ਵਲ ਤੱਕਣ ਦਾ ਖਿਆਲ ਹੀ ਛੱਡ ਦਿਤਾ।

ਸ਼ਾਹ ਜ਼ਮਾਨ ਦੇ ਆਖਰੀ ਹਮਲੇ ਤੋਂ ਬਾਅਦ ਕਸੂਰ ਦੇ ਨਿਜ਼ਾਮ-ਉ-ਦੀਨ ਨੇ ਮਹਾਂਰਾਜਾ ਰਣਜੀਤ ਸਿੰਘ ਦੀ ਅਧੀਨਗੀ ਪ੍ਰਵਾਨ ਕਰਨ ਤੋਂ ਇਨਕਾਰ ਕਰ ਦਿਤਾ ਸੀ। ਉਸ ਨੇ ਰਾਮਗੜ੍ਹੀਏ ਤੇ ਭੰਗੀ ਸਰਦਾਰਾਂ ਨਾਲ ਗੱਠਜੋੜ ਕਰਕੇ ਲਾਹੌਰ ਨੂੰ ਜਿੱਤਣ ਦੀ ਯੋਜਨਾ ਬਣਾਈ। ਅੰਦਰਖਾਤੇ ਮੁਲਤਾਨ ਦਾ ਹਾਕਮ ਮੁਜ਼ੱਫਰ ਖ਼ਾਂ ਵੀ ਇਨ੍ਹਾਂ ਤੀ ਮਦਦ ਕਰ ਰਿਹਾ ਸੀ। ਇਹ ਸਾਰੇ ਸਰਦਾਰ ਇਕ ਤਕੜੀ ਫ਼ੌਜ ਲੈ ਕੇ ਲਾਹੌਰ ਤੋਂ 12 ਮੀਲ ਪੂਰਬ ਪਿੰਡ ਭਸੀਨ ਦੇ ਸਥਾਨ ਤੇ (ਸੰਨ 1800) ਨੂੰ ਇਕੱਠੇ ਹੋਏ। ਰਣਜੀਤ ਸਿੰਘ ਵੀ ਇਨ੍ਹਾਂ ਦਾ ਟਾਕਰਾ ਕਰਨ ਲਈ ਇਨ੍ਹਾਂ ਦੇ ਮੁਕਾਬਲੇ ਤੇ ਆ ਗਿਆ। ਦੋਵੇਂ ਧਿਰਾਂ ਕਰੀਬ 2 ਮਹੀਨੇ ਤਕ ਇਕ ਦੂਜੇ ਦੇ ਵਿਰੁਧ ਡਟੀਆਂ ਰਹੀਆਂ, ਪਰ ਕੋਈ ਵੀ ਧਿਰ ਪਹਿਲ ਨਹੀਂ ਸੀ ਕਰਨਾਂ ਚਾਹੁੰਦੀ। ਕਿਸ਼ੇ ਤਰ੍ਹਾਂ ਨਿਜ਼ਾਮ-ਉ-ਦੀਨ ਦੁਆਰਾ ਬਣਾਏ ਇਸ ਗੱਠਜੋੜ ਵਿਚ ਫੁਟ ਪੈ ਗਈ ਤੇ ਸਾਰੇ ਸਰਦਾਰ ਲੜਾਈ ਦਾ ਖਿਆਲ ਛੱਡ ਕੇ

ਆਪੋ ਆਪਣੇ ਇਲਾਕਿਆਂ ਵਿਚ ਪਰਤ ਗਏ । ਰਣਜੀਤ ਸਿੰਘ ਨੇ ਉਸੇ ਵੇਲੇ ਹੀ ਇਹ ਫੈਸਲਾ ਕਰ ਲਿਆ ਕਿ ਜਦੋਂ ਵੀ ਕੋਈ ਯੋਗ ਅਵਸਰ ਮਿਲੇਗਾ ਉਹ ਕਸੂਰ ਨੂੰ ਜਿਤ ਕੇ ਲਾਹੌਰ ਦੀ ਵੱਖੀ ਵਿਚ ਚੁਭਦੇ ਇਸ ਕੰਡੇ ਨੂੰ ਕਢ ਕੇ ਬਾਹਰ ਸੁਟ ਦੇਵੇਗਾ । ਰਣਜੀਤ ਸਿੰਘ ਨੂੰ ਇਹ ਪੀੜ 7 ਸਾਲ ਤਕ ਜਰਨੀ ਪਈ । 1800 ਤੋਂ ਲੈ ਕੇ 1807 ਤਕ ਨਿਜ਼ਾਮ-ਉ-ਦੀਨ ਲਾਹੌਰ ਦਰਬਾਰ ਲਈ ਪ੍ਰੇਸ਼ਾਨੀ ਦਾ ਕਾਰਨ ਬਣਿਆ ਰਿਹਾ । ਰਣਜੀਤ ਸਿੰਘ ਨੇ ਕਈ ਵਾਰ ਉਸ ਨੂੰ ਹਰਾਇਆ ਵੀ ਪਰ ਹਰ ਵਾਰ ਉਸ ਕੋਲੋਂ ਜੁਰਮਾਨਾ ਉਗਰਾਹ ਕੇ ਉਸ ਨੂੰ ਛੱਡ ਦਿਤਾ ।

1807 ਵਿਚ ਨਿਜ਼ਾਮ-ਉ-ਦੀਨ ਮਰ ਗਿਆ । ਉਸ ਦੀ ਮੌਤ ਮਗਰੋਂ ਉਸ ਦਾ ਭਰਾ ਕੁਤਬ-ਉਦੀਨ ਕਸੂਰ ਦਾ ਨਵਾਂ ਹਾਕਮ ਬਣਿਆ । ਉਸ ਨੇ ਕਸੂਰ ਦੀ ਗੱਦੀ ਤੇ ਬੈਠਦਿਆਂ ਹੀ ਮੁਲਤਾਨ ਦੇ ਹਾਕਮ ਮੁਜ਼ੱਫਰ ਖਾਂ ਨਾਲ ਮਿਲ ਕੇ ਲਾਹੌਰ ਦਰਬਾਰ ਵਿਰੁਧ 'ਜਹਾਦ' ਖੜਾ ਕਰਨ ਦੀ ਸਾਜ਼ਸ਼ ਘੜਨੀ ਸ਼ੁਰੂ ਕਰ ਦਿਤੀ ਤੇ ਨਾਲ ਹੀ ਕਸੂਰ ਦੀ ਹਿੰਦੂ ਤੇ ਸਿੱਖ ਜਨਤਾ ਨੂੰ ਡਰਾਣਾ ਧਮਕਾਣਾ ਤੇ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿਤਾ । ਜਦੋਂ ਮਹਾਂਰਾਜਾ ਰਣਜੀਤ ਸਿੰਘ ਨੂੰ ਇਸ ਗੱਲ ਦਾ ਪਤਾ ਚਲਿਆ ਤਾਂ ਉਨ੍ਹਾਂ ਫਕੀਰ ਅਜ਼ੀਜ਼-ਉ-ਦੀਨ ਨੂੰ ਸਥਿਤੀ ਦਾ ਜਾਇਜ਼ਾ ਲੈਣ ਲਈ ਅਤੇ ਕੁਤਬ-ਉ-ਦੀਨ ਨੂੰ ਚਿਤਾਵਣੀ ਦੇਣ ਲਈ ਕਸੂਰ ਭੇਜਿਆ । ਬਜਾਏ ਇਸ ਦੇ ਕਿ ਕੁਤਬ-ਉ-ਦੀਨ ਆਪਣੀਆਂ ਬਾਗੀਆਨਾ ਹਰਕਤਾਂ ਅਤੇ ਗੈਰ ਮੁਸਲਿਮ ਵਸੋਂ ਪ੍ਰਤੀ ਜ਼ੁਲਮ ਦੀ ਨੀਤੀ ਤੋਂ ਬਾਜ਼ ਆਉਂਦਾ ਉਲਟਾ ਉਸ ਨੇ ਫ਼ਕੀਰ ਅਜ਼ੀਜ਼-ਉ-ਦੀਨ ਦੀ ਨਿਰਾਦਰੀ ਕੀਤੀ ਤੇ ਕਿਹਾ ਕਿ 'ਤੂੰ ਕੈਸਾ ਮੁਸਲਮਾਨ ਹੈਂ ਜੋ ਇਕ ਸਿੱਖ ਦਾ ਲੂਣ ਖਾ ਕੇ ਮੈਨੂੰ ਮੱਤ ਦੇਣ ਆਇਆ ਹੈ' । ਕਸੂਰ ਦੇ ਹਾਲਾਤ ਵੇਖ ਕੇ ਫਕੀਰ ਅਜ਼ੀਜ਼-ਉਦੀਨ ਵਾਪਸ ਲਾਹੌਰ ਪਰਤ ਆਇਆ । ਫ਼ਕੀਰ ਦੇ ਪਰਤਦਿਆਂ ਹੀ ਕੁਤਬ-ਉ-ਦੀਨ ਨੇ ਖਾਲਸਾ ਰਾਜ ਵਿਰੁਧ ਜਹਾਦ (ਧਰਮ ਯੁੱਧ) ਛੇੜਨ ਦੀਆ ਤਿਆਰੀਆਂ ਅਰੰਭ ਕਰ ਦਿਤੀਆਂ । ਦੀਨੀ ਲੜਾਈ ਲੜਨ ਲਈ ਹਜ਼ਾਰਾਂ ਮੁਸਲਮਾਨ ਉਸ ਕੋਲ ਆ ਕੇ ਇਕੱਠੇ ਹੋ ਗਏ । ਮੁਜ਼ੱਫਰ ਖਾਂ ਨੇ ਵੀ ਬਹੁਤ ਸਾਰੀ ਫੌਜ ਤੇ ਧਨ, ਕੁਤਬ-ਉ-ਦੀਨ ਪਾਸ ਭੇਜਿਆ ਤਾ ਕਿ ਉਹ ਰਣਜੀਤ ਸਿੰਘ ਹਮੇਸ਼ਾਂ ਹਮੇਸ਼ਾਂ ਲਈ ਖਤਮ ਕਰ ਦੇਵੇ ।

ਖ਼ਤਰਾ ਵਡਾ ਸੀ ਤੇ ਕੁਤਬ-ਉ-ਦੀਨ ਦੁਆਰਾ ਲਾਏ 'ਜਹਾਦ' ਦੇ ਨਾਹਰੇ ਕਾਰਨ ਇਸ ਦਾ ਸਰੂਪ 'ਧਾਰਮਕ-ਯੁੱਧ' ਦੀ ਸ਼ਕਲ ਅਖਤਿਆਰ ਕਰ ਗਿਆ ਸੀ । ਇਨ੍ਹਾਂ 'ਗਾਜ਼ੀਆਂ' ਦਾ ਮੁਕਾਬਲਾ ਕਰਨ ਲਈ ਇਸ ਵੇਲੇ ਧਾਰਮਿਕ ਰੰਗਣ ਵਿਚ ਰੰਗੇ ਤੇ ਧਰਮ ਯੁੱਧ ਦੇ ਚਾਅ ਨਾਲ ਮਰਨ ਵਾਲੇ ਅਕਾਲੀ ਹੀ ਕੰਮ ਆ ਸਕਦੇ ਸਨ । ਮਹਾਂਰਾਜੇ ਨੇ ਤੁਰੰਤ ਆਪਣੇ ਸੁਨੇਹਾ ਦੇਣ ਵਾਲੇ ਘੁੜ ਸਵਾਰਾਂ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਅਕਾਲੀ ਫੂਲਾਂ ਸਿੰਘ ਨੂੰ ਬੇਨਤੀ ਕਰਨ ਕਿ ਉਹ ਆਪਣਾ ਜਥਾ ਲੈ ਕੇ ਲਾਹੌਰ ਪੁਜ ਜਾਣ, ਕਿਉਂਕਿ ਐਸ ਵੇਲੇ ਪੰਥ ਤੇ ਭੀੜਾ ਆਣ ਬਣੀ ਹੈ । ਸਮਾਚਾਰ ਮਿਲਦਿਆਂ ਹੀ ਅਕਾਲੀ ਫੂਲਾ ਸਿੰਘ ਨੇ ਆਪਣੇ ਜਥੇ ਨੂੰ ਤਿਆਰ ਕੀਤਾ ਤੇ ਦਰਬਾਰ ਸਾਹਿਬ ਹਾਜ਼ਰ

ਹੋ ਕੇ ਜੰਗ ਜਿਤਣ ਲਈ ਅਰਦਾਸਾ ਸੋਧ ਕੇ ਲਾਹੌਰ ਲਈ ਚਲ ਪਏ । ਐਸ ਵੇਲੇ ਫੂਲਾ ਸਿੰਘ ਦੇ ਜਥੇ ਵਿਚ ਕਰੀਬ 2000 ਅਕਾਲੀ ਸੂਰਮੇ ਸਨ ਜਿਹੜੇ 20000 ਤੋਂ ਵੀ ਵਧ ਫੌਜਾਂ ਦਾ ਮੁਕਾਬਲਾ ਕਰਨ ਦੀ ਸਮਰਥਾ ਰਖਦੇ ਸਨ ।

ਅਕਾਲੀ ਫੂਲਾ ਸਿੰਘ ਦੇ ਲਾਹੌਰ ਪਹੁੰਚਦਿਆਂ ਹੀ ਮਹਾਂਰਾਜਾ ਰਣਜੀਤ ਸਿੰਘ ਨੇ ਭਾਰੀ ਸੈਨਾ ਲੈ ਕੇ 10 ਫਰਵਰੀ ਸੰਨ 1807 ਈਸਵੀ ਨੂੰ ਕਸੂਰ ਉਪਰ ਹੱਲਾ ਬੋਲ ਦਿਤਾ । ਇਸ ਤੋਂ ਪਹਿਲਾਂ ਕੁਤਬ-ਉ-ਦੀਨ ਨੇ ਕਿਲ੍ਹੇ ਵਿਚ ਸਿੱਕਾ ਬਾਰੂਦ ਤੇ ਰਸਦ ਪਾਣੀ ਇਕੱਠਾ ਕਰਕੇ ਤਕੜੀ ਮੋਰਚੇ ਬੰਦੀ ਕਰ ਲਈ ਸੀ । ਰਣਜੀਤ ਸਿੰਘ ਨੇ ਕਸੂਰ ਪਹੁੰਚਦਿਆਂ ਹੀ ਕਿਲ੍ਹੇ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਤੇ ਬਾਹਰੋਂ ਆਉਣ ਵਾਲੀ ਸਭ ਆਵਾਜਾਈ ਤੇ ਰਸਦ ਪਾਣੀ ਰੋਕ ਦਿਤੀ । ਕੁਤਬ-ਉ-ਦੀਨ ਦੀ ਕਮਾਨ ਥਲੇ ਇਕੱਠੇ ਹੋਏ ਗਾਜ਼ੀਆਂ ਨੇ ਕਿਲ੍ਹੇ ਚੋਂ ਨਿਕਲ ਕੇ ਖਾਲਸਾ ਫ਼ੌਜਾਂ ਤੇ ਹੱਲਾ ਬੋਲਣਾ ਸ਼ੁਰੂ ਕਰ ਦਿਤਾ ਪਰ ਦੋ ਹੀ ਹੱਲਿਆਂ ਮਗਰੋਂ ਅਕਾਲੀ ਜਥਿਆਂ ਤੋਂ ਹਾਰ ਖਾ ਕੇ ਉਹ ਕਿਲ੍ਹੇ ਵਿਚ ਜਾ ਵੜੇ । ਕਿਲੇ ਦੀਆਂ ਦੀਵਾਰਾਂ ਤੇ ਚੜ੍ਹ ਕੇ ਅੰਦਰ ਹਮਲਾ ਕਰ ਸਕਣਾ ਸੰਭਵ ਨਹੀਂ ਸੀ । ਅਕਾਲੀ ਫੂਲਾ ਸਿੰਘ ਨੇ ਮਹਾਂਰਾਜਾ ਰਣਜੀਤ ਸਿੰਘ ਨੂੰ ਸਲਾਹ ਦਿਤੀ ਕਿ ਕਿਲ੍ਹੇ ਦੀਆਂ ਨੀਹਾਂ ਵਿਚ ਬਾਰੂਦ ਭਰ ਕੇ ਕਿਲ੍ਹੇ ਦੀਆਂ ਦੀਵਾਰਾਂ ਵਿਚ ਪਾੜ ਪਾ ਦਿਤਾ ਜਾਵੇ ਤੇ ਫਿਰ ਇਕ ਦਮ ਹੱਲਾ ਬੋਲ ਕੇ ਗਾਜ਼ੀਆਂ ਤੇ ਟੁੱਟ ਪਈਏ । ਮਹਾਂਰਾਜਾ ਰਣਜੀਤ ਸਿੰਘ ਦਾ ਖਿਆਲ ਸੀ ਕਿ ਜੇ ਕਿਲ੍ਹੇ ਅੰਦਰ ਮੋਰਚੇ ਬੰਦੀ ਕਰਕੇ ਬੈਠੇ ਪਠਾਨ ਇਸੇ ਤਰ੍ਹਾਂ ਕੁਝ ਸਮੇਂ ਲਈ ਬਾਹਰੋਂ ਘਿਰੇ ਰਹੇ ਤਾਂ ਉਹ ਆਪਣੇ ਆਪ ਹੀ ਹਥਿਆਰ ਸੁੱਟ ਦੇਣਗੇ । ਕਰੀਬ ਇਕ ਮਹੀਨੇ ਤਕ ਕਸੂਰ ਦੇ ਕਿਲ੍ਹੇ ਦਾ ਘੇਰਾ ਪਿਆ ਰਿਹਾ ਪਰ ਸਫਲਤਾ ਕਿਸੇ ਨੂੰ ਵੀ ਨਹੀਂ ਸੀ ਮਿਲ ਰਹੀ । ਅੰਤ ਅਕਾਲੀ ਫੂਲਾ ਸਿੰਘ ਦੀ ਸਲਾਹ ਮੰਨ ਕੇ ਕਿਲ੍ਹੇ ਦੇ ਥਲੇ ਸੁਰੰਗਾਂ ਲਗਾ ਕੇ ਉਨ੍ਹਾਂ ਵਿਚ ਬਾਰੂਦ ਭਰ ਦਿਤਾ ਗਿਆ ਤੇ ਇਸ ਤਰ੍ਹਾਂ ਕਿਲ੍ਹੇ ਦੀ ਲਹਿੰਦੀ ਬਾਹੀ ਵਿਚ ਪਾੜ ਪਾ ਕੇ ਅਕਾਲੀ ਫ਼ੌਜਾਂ ਕਿਲ੍ਹੇ ਵਿਚ ਜਾ ਵੜੀਆਂ । ਹੁਣ ਤਾਂ ਪਠਾਨ ਗਾਜ਼ੀਆਂ ਤੇ ਅਕਾਲੀ ਫੂਲਾ ਸਿੰਘ ਦੇ ਨਿਹੰਗਾਂ ਵਿਚ ਹਥੋ ਹਥੀ ਜੰਗ ਸ਼ੁਰੂ ਹੋ ਗਈ । ਕਿਲ੍ਹੇ ਵਿਚ ਦਾਖਲ ਹੁੰਦਿਆਂ ਹੀ ਅਕਾਲੀ ਫੂਲਾ ਸਿੰਘ ਨੇ ਅਜੇਹੀ ਤਲਵਾਰ ਵਾਹੀ ਕਿ ਚੌਹਾਂ ਪਾਸੇ ਲਾਸ਼ਾਂ ਦੇ ਢੇਰ ਵਿਛ ਗਏ । ਇਤਨ ਵਿਚ ਬਾਕੀ ਖ਼ਾਲਸਾ ਫ਼ੌਜਾਂ ਨੇ ਕਿਲ੍ਹੇ ਵਿਚ ਪ੍ਰਵੇਸ਼ ਕਰਕੇ ਸਾਰੇ ਗਾਜ਼ੀਆਂ ਨੂੰ ਤਲਵਾਰਾਂ, ਤੀਰਾਂ ਤੇ ਬੰਦੂਕਾਂ ਦੀ ਮਾਰ ਥਲੇ ਲੈ ਆਂਦਾ । ਕਾਫੀ ਸਮੇਂ ਤਕ ਦੋਹਾਂ ਧਿਰਾਂ ਵਲੋਂ ਜੰਮ ਕੇ ਲੜਾਈ ਹੁੰਦੀ ਰਹੀ । ਅਕਾਲੀ ਜਥੇ ਨੇ ਪਠਾਨ ਫੌਜਾਂ ਵਿਚ ਭੜਥੂ ਪਾ ਦਿਤਾ । ਗਾਜ਼ੀਆਂ ਨੇ ਵੀ ਤਲਵਾਰ ਦਾ ਉੱਤਰ ਤਲਵਾਰ ਨਾਲ ਦੇਣ ਵਿਚ ਕੋਈ ਕਸਰ ਨਾ ਛੱਡੀ । ਉਨ੍ਹਾਂ ਨੇ ਵੀ ਜੰਗ ਵਿਚ ਚੰਗੇ ਹੱਥ ਵਿਖਾਏ । ਕਿਲ੍ਹੇ ਵਿਚ ਲਹੂ ਦੀਆਂ ਨਦੀਆਂ ਵਗ ਤੁਰੀਆਂ । ਪਰ ਅੰਤ ਜਦੋਂ ਕੁਤਬ-ਉ-ਦੀਨ ਨੇ ਵੇਖਿਆ ਕਿ ਉਸ ਦੀਆਂ ਫੌਜਾਂ ਖਾਲਸੇ ਦੀ ਤਲਵਾਰ ਅਗੇ ਵਿਛਦੀਆਂ ਚਲੀਆਂ ਜਾ ਰਹੀਆਂ ਹਨ, ਤਾਂ ਉਸ ਨੇ ਆਪਣੀ ਜਾਨ ਬਚਾਣ ਲਈ ਕਿਲ੍ਹੇ ਚੋਂ ਭਜਣਾ ਚਾਹਿਆ । ਅਕਾਲੀ ਫੂਲਾ ਸਿੰਘ ਨੇ ਅਗੇ

ਵਧ ਕੇ ਉਸ ਨੂੰ ਘੇਰ ਲਿਆ ਤੇ ਵੰਗਾਰ ਕੇ ਕਿਹਾ, 'ਓ ਕਾਇਰ ਗਾਜ਼ੀ ਕਿਧਰ ਨਠਿਆ ਜਾਨਾ ਏ—ਸਾਹਮਣੇ ਹੋ, ਤੇ ਖਾਲਸੇ ਦੀ ਤਲਵਾਰ ਦਾ ਮੁਕਾਬਲਾ ਕਰ'। ਇਸ ਤੋਂ ਪਹਿਲਾਂ ਕਿ ਅਕਾਲੀ ਫੂਲਾ ਸਿੰਘ ਉਸ ਨੂੰ ਪਾਰ ਬੁਲਾ ਦੇਂਦੇ, ਕੁਤਬ-ਉ-ਦੀਨ ਨੇ ਹਥਿਆਰ ਸੁੱਟ ਦਿਤੇ ਤੇ ਆਪਣੇ ਪ੍ਰਾਣਾਂ ਦੀ ਯਾਚਨਾ ਕਰਨ ਲਗ ਪਿਆ। ਅਕਾਲੀ ਫੂਲਾ ਸਿੰਘ ਜਿਹੜੇ ਕਿ ਕਾਇਰ ਜਾਂ ਨਿਹੱਥੇ ਤੇ ਵਾਰ ਕਰਨਾ ਧਰਮ-ਵਿਰੁਧ ਸਮਝਦੇ ਸਨ, ਉਨ੍ਹਾਂ ਕੁਤਬ-ਉ-ਦੀਨ ਨੂੰ ਫੜ ਕੇ ਮਹਾਂਰਾਜੇ ਦੇ ਪੇਸ਼ ਕਰ ਦਿਤਾ। ਕੁਤਬ-ਉ-ਦੀਨ ਨੇ ਬੜੀ ਅਧੀਨਗੀ ਨਾਲ ਮਹਾਂਰਾਜੇ ਤੋਂ ਆਪਣੀਆਂ ਭੁੱਲਾਂ ਦੀ ਮਾਫੀ ਮੰਗੀ ਤੇ ਅਗੋਂ ਹਮੇਸ਼ਾਂ ਲਈ ਲਾਹੌਰ ਦਰਬਾਰ ਦਾ ਵਫ਼ਾਦਾਰ ਬਣੇ ਰਹਿਣ ਦੀ ਕਸਮ ਚੁਕੀ। ਮਹਾਂਰਾਜਾ ਸਾਹਿਬ ਨੇ ਉਸ ਤੇ ਤਰਸ ਖਾ ਕੇ ਉਸ ਦੀ ਗਲਤੀ ਮੁਆਫ਼ ਕਰ ਦਿਤੀ। ਮਹਾਂਰਾਜੇ ਨੇ ਕਸੂਰ ਦੇ ਇਲਾਕੇ ਨੂੰ ਖਾਲਸਾ ਰਾਜ ਵਿਚ ਮਿਲਾ ਲਿਆ ਤੇ ਕੁਤਬ-ਉ-ਦੀਨ ਨੂੰ ਸਤਲੁਜੋਂ ਪਾਰ ਉਸ ਦੇ ਪ੍ਰਵਾਰ ਤੇ ਨਿਜੀ ਸੇਵਕਾਂ ਦੇ ਗੁਜ਼ਾਰੇ ਲਈ ਮਮਦੋਟ ਦੇ ਇਲਾਕੇ ਵਿਚ ਇਕ ਲੱਖ ਰੁਪੈ ਸਾਲਾਨਾ ਦੀ ਜਗੀਰ ਬਖਸ਼ ਦਿਤੀ। ਕਸੂਰ ਦੇ ਕਿਲ੍ਹੇ 'ਚੋਂ ਮਹਾਂਰਾਜਾ ਰਣਜੀਤ ਸਿੰਘ ਨੂੰ ਬੇਅੰਤ ਹੀਰੇ, ਜਵਾਹਰਾਤ, ਸੋਨਾਂ, ਚਾਂਦੀ, ਨਕਦੀ ਕੀਮਤੀ ਕਪੜੇ, ਸ਼ਾਲ ਗਲੀਚੇ ਘੋੜੇ ਊਠ ਤੇ ਹੋਰ ਚੀਜ਼ਾਂ ਹਥ ਲੱਗੀਆਂ। ਜਿਨ੍ਹਾਂ ਨੂੰ ਲਾਹੌਰ ਭੇਜ ਦਿਤਾ ਗਿਆ। ਕਬਜ਼ੇ ਵਿਚ ਆਏ ਇਸ ਮਾਲ ਵਿਚੋਂ ਬਹੁਤ ਸਾਰਾ ਕੀਮਤੀ ਸਾਮਾਨ ਸ਼ੁਕਰਾਨੇ ਵਜੋਂ ਦਰਬਾਰ ਸਾਹਿਬ ਭੇਟ ਕਰ ਦਿਤਾ ਗਿਆ।

ਇਸ ਜੰਗ ਵਿਚ ਅਕਾਲੀ ਫੂਲਾ ਸਿੰਘ ਤੋਂ ਛੁਟ ਸਰਦਾਰ ਧੰਨਾ ਸਿੰਘ ਮਲਵਈ, ਸਰਦਾਰ ਨਿਹਾਲ ਸਿੰਘ ਤੇ ਸਰਦਾਰ ਹਰੀ ਸਿੰਘ ਨਲੂਆ ਨੇ ਵੀ ਬੜੀ ਬਹਾਦਰੀ ਵਿਖਾਈ ਸੀ। ਕਸੂਰ ਦਾ ਇਲਾਕਾ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਨੂੰ ਬਖਸ਼ ਦਿਤਾ ਗਿਆ, ਹਰੀ ਸਿੰਘ ਨਲੂਆ ਨੂੰ 30000 ਰੁਪਏ ਸਲਾਨਾ ਦੀ ਜਾਗੀਰ ਦਿਤੀ ਗਈ ਤੇ ਅਕਾਲੀ ਫੂਲਾ ਸਿੰਘ ਦੇ ਜਥੇ ਲਈ ਅੰਮ੍ਰਿਤਸਰ ਵਿਖੇ ਭਾਰੀ ਜਾਗੀਰ ਦਾ ਪ੍ਰਬੰਧ ਕੀਤਾ ਗਿਆ। ਇਸ ਲੜਾਈ ਵਿਚ ਭਾਗ ਲੈਣ ਵਾਲੇ ਹੋਰ ਸਿੱਖ ਸਰਦਾਰਾਂ ਨੂੰ ਯਥਾ ਯੋਗ ਇਨਾਮ ਦੇ ਕੇ ਨਿਵਾਜਿਆ ਗਿਆ। ਲਾਹੌਰ ਪਹੁੰਚ ਕੇ ਮਹਾਰਾਜਾ ਰਣਜੀਤ ਸਿੰਘ ਨੇ ਭਰੇ ਦਰਬਾਰ ਵਿਚ ਅਕਾਲੀਆਂ ਦੀ ਬੜੀ ਪ੍ਰਸੰਸਾ ਕੀਤੀ ਤੇ ਅਕਾਲੀ ਫੂਲਾ ਸਿੰਘ ਨੂੰ ਬੜੇ ਸਤਿਕਾਰ ਨਾਲ ਸ੍ਰੀ ਅੰਮ੍ਰਿਤਸਰ ਲਈ ਵਿਦਾ ਕੀਤਾ।

## ਮਾਲਵੇ ਦੀਆਂ ਸਿੱਖ ਰਿਆਸਤਾਂ

1805 ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਧਿਆਨ ਮਾਲਵੇ ਦੀਆਂ ਸਿੱਖ ਰਿਆਸਤਾਂ ਵਲ ਮੋੜਿਆ। ਉਹ ਕਿਸੇ ਮੌਕੇ ਦੀ ਤਲਾਸ਼ ਵਿਚ ਸੀ ਕਿ ਇਨ੍ਹਾਂ ਰਿਆਸਤਾਂ ਦੇ ਅੰਦਰੂਨੀ ਮਾਮਲੇ ਵਿਚ ਦਖਲ ਦੇ ਕੇ ਇਨ੍ਹਾਂ ਉਪਰ ਆਪਣਾ ਦਬ-ਦਬਾ ਕਾਇਮ ਕਰ ਸਕੇ। ਇਹੋ ਜਿਹਾ ਮੌਕਾ ਉਸ ਨੂੰ 1806 ਈਸਵੀ ਵਿਚ ਮਿਲਿਆ ਜਦੋਂ ਨਾਭੇ ਦੇ ਰਾਜੇ ਨੇ ਜੀਂਦ ਦੇ ਰਾਜੇ ਸ੍ਰ: ਭਾਗ ਸਿੰਘ ਰਾਹੀਂ ਪਟਿਆਲੇ ਵਿਰੁਧ ਮਹਾਰਾਜਾ ਰਣਜੀਤ ਸਿੰਘ ਕੋਲੋਂ ਸਹਾਇਤਾ ਦੀ ਮੰਗ ਕੀਤੀ। ਝਗੜਾ

ਦੂਲੱਦੀ ਪਿੰਡ ਬਾਰੇ ਸੀ ਜਿਸ ਤੇ ਨਾਭਾ ਤੇ ਪਟਿਆਲਾ ਆਪੋ ਆਪਣਾ ਹੱਕ ਜਤਾ ਰਹੇ ਸਨ। ਮਹਾਰਾਜਾ ਨੇ ਦੋਹਾਂ ਵਿਚਕਾਰ ਫੈਸਲਾ ਕਰਾਣ ਲਈ ਇਕ ਤਕੜੀ ਫੌਜ ਦਾ ਗਠਨ ਕੀਤਾ ਤੇ ਸਤਿਲੁਜ ਪਾਰ ਕਰਕੇ ਪਟਿਆਲੇ ਪਹੁੰਚ ਗਿਆ। ਰਾਹ ਵਿਚ ਉਸ ਨੇ ਲੁਧਿਆਣਾ ਤੇ ਜਗਰਾਵਾਂ ਦੇ ਕਿਲਿਆਂ ਉਪਰ ਕਬਜ਼ਾ ਕਰਕੇ ਇਹ ਇਲਾਕੇ ਆਪਣੇ ਮਾਮੇ ਸ੍ਰ: ਭਾਗ ਨੂੰ ਸੌਂਪ ਦਿਤੇ। ਪਟਿਆਲਾ ਪਹੁੰਚਣ ਤੇ ਉਸ ਦਾ ਨਿੱਘਾ ਸੁਆਗਤ ਕੀਤਾ ਗਿਆ। ਦੂਲੱਦੀ ਪਟਿਆਲੇ ਨੂੰ ਤੇ ਇਸ ਪਿੰਡ ਬਦਲੇ ਕੁਝ ਹੋਰ ਇਲਾਕੇ ਨਾਭੇ ਨੂੰ ਦੇ ਕੇ ਦੋਹਾਂ ਸਰਦਾਰਾਂ ਵਿਚਕਾਰ ਸਮਝੌਤਾ ਕਰਾ ਦੇਣ ਮਗਰੋਂ ਮਹਾਰਾਜਾ ਰਣਜੀਤ ਸਿੰਘ ਵਾਪਸ ਲਾਹੌਰ ਪਰਤ ਆਇਆ।

ਇਸੇ ਤਰ੍ਹਾਂ 1807 ਵਿਚ ਰਣਜੀਤ ਸਿੰਘ ਨੂੰ ਦੁਬਾਰਾ ਸਤਿਲੁਜ ਪਾਰ ਜਾਣ ਦਾ ਮੌਕਾ ਮਿਲਿਆ। ਇਸ ਵਾਰੀ ਝਗੜਾ ਪਟਿਆਲੇ ਦੇ ਰਾਜੇ ਸਾਹਿਬ ਸਿੰਘ ਤੇ ਉਸ ਦੀ ਰਾਣੀ ਆਸ ਕੌਰ ਵਿਚਕਾਰ ਸੀ। ਪਟਿਆਲੇ ਦੇ ਰਾਜੇ ਨੇ ਇਸ ਘਰੇਲੂ ਝਗੜੇ ਨੂੰ ਨਜਿਠਣ ਲਈ ਰਣਜੀਤ ਸਿੰਘ ਨੂੰ ਪਟਿਆਲੇ ਸਦਿਆ ਸੀ। ਬੇਸ਼ਕ ਰਣਜੀਤ ਸਿੰਘ ਦੇ ਉਥੇ ਪਹੁੰਚਣ ਤੋਂ ਪਹਿਲਾਂ ਹੀ ਦੋਹਾਂ ਧਿਰਾਂ ਨੇ ਆਪਣੇ ਮਤਭੇਦ ਮਿਟਾ ਕੇ ਆਪਸੀ ਫੈਸਲਾ ਕਰ ਲਿਆ ਸੀ ਤਾਂ ਵੀ ਰਣਜੀਤ ਸਿੰਘ ਨੇ ਦੋਹਾਂ ਪਾਸੋਂ ਕੀਮਤੀ ਸੁਗਾਤਾਂ ਤੇ ਪਿੱਤਲ ਦੀ ਇਕ ਤੋਪ ਨਜ਼ਰਾਨੇ ਵਜੋਂ ਹਾਸਲ ਕੀਤੀ। ਕੈਥਲ ਦਾ ਭਾਈ ਲਾਲ ਸਿੰਘ 12000 ਰੁਪਏ ਤੇ ਮਲੇਰ ਕੋਟਲੇ ਦਾ ਨਵਾਬ 40000 ਰੁਪਏ ਨਜ਼ਰਾਨਾ ਲੈ ਕੇ ਮਹਾਰਾਜੇ ਦੀ ਸੇਵਾ ਵਿਚ ਹਾਜ਼ਰ ਹੋਏ। ਮੁੜਦੇ ਹੋਏ ਮਹਾਰਾਜਾ ਰਣਜੀਤ ਸਿੰਘ ਨੇ ਨਾਰਾਇਣ ਗੜ੍ਹ, ਭਰਤ ਗੜ੍ਹ ਅਤੇ ਵਦਨੀ ਉਪਰ ਕਬਜ਼ਾ ਕਰਕੇ ਇਹ ਇਲਾਕੇ ਆਪਣੇ ਸਾਥੀਆਂ ਵਿਚ ਵੰਡ ਦਿਤੇ। ਇਸ ਤੋਂ ਬਿਨਾਂ ਉਸ ਨੇ ਸਤਿਲੁਜੋਂ ਦੱਖਣ ਦੇ ਬਹੁਤ ਸਾਰੇ ਸਰਦਾਰਾਂ ਤੇ ਜ਼ਿਮੀਂਦਾਰਾਂ ਕੋਲੋਂ ਖਿਰਾਜ ਉਗਰਾਹਿਆ ਤੇ ਲਾਹੌਰ ਪਰਤ ਆਇਆ।

ਰਣਜੀਤ ਸਿੰਘ ਦੀਆਂ ਇਨ੍ਹਾਂ ਦੋਹਾਂ ਮੁਹਿੰਮਾਂ ਕਾਰਨ ਸਤਲੁਜ ਤੋਂ ਖੱਬੇ ਪਾਸੇ ਦੇ ਸਿੱਖ ਸਰਦਾਰ ਘਬਰਾ ਗਏ। ਉਨ੍ਹਾਂ ਨੇ ਮਾਰਚ 1808 ਈਸਵੀ ਵਿਚ ਪਟਿਆਲਾ ਰਾਜ ਦੇ ਕਸਬੇ ਸਮਾਣਾ ਵਿਚ ਇਕ ਗੁਪਤ ਇਕੱਤਰਤਾ ਕੀਤੀ ਤੇ ਇਹ ਫੈਸਲਾ ਕੀਤਾ ਕਿ ਰਣਜੀਤ ਸਿੰਘ ਦੀਆਂ ਆਕ੍ਰਮਣਕਾਰੀ ਕਾਰਵਾਈਆਂ ਨੂੰ ਰੋਕਣ ਲਈ ਅੰਗਰੇਜ਼ਾਂ ਦੀ ਸਹਾਇਤਾ ਪ੍ਰਾਪਤ ਕੀਤੀ ਜਾਵੇ। ਇਹ ਸਰਦਾਰ ਜਿਨ੍ਹਾਂ ਵਿਚ ਜੀਂਦ ਤੇ ਕੈਥਲ ਦੇ ਰਾਜੇ ਅਤੇ ਪਟਿਆਲੇ ਦਾ ਦੀਵਾਨ ਸ਼ਾਮਲ ਸਨ, ਇਕੱਠੇ ਹੋ ਕੇ ਦਿੱਲੀ ਵਿਚ ਰਹਿੰਦੇ ਅੰਗਰੇਜ਼ ਰੇਜ਼ੀਡੈਂਟ ਮਿਸਟਰ ਸੀਟਨ ਨੂੰ ਮਿਲੇ ਤੇ ਉਸ ਕੋਲੋਂ ਰਣਜੀਤ ਸਿੰਘ ਵਿਰੁਧ ਸਹਾਇਤਾ ਦੀ ਮੰਗ ਕੀਤੀ।

ਉਸ ਸਮੇਂ ਫਰਾਂਸੀਸੀਆਂ ਵਲੋਂ ਭਾਰਤ ਉਪਰ ਹਮਲਾ ਕਰਨ ਦਾ ਡਰ ਬਣਿਆ ਹੋਇਆ ਸੀ। ਨਿਪੋਲੀਅਨ ਯੋਰਪ ਵਿਚ ਅੰਗਰੇਜ਼ਾਂ ਦੀ ਸ਼ਕਤੀ ਨਸ਼ਟ ਕਰਕੇ ਉਨ੍ਹਾਂ ਨੂੰ ਭਾਰਤ ਵਿਚੋਂ ਕਢਣ ਦਾ ਵਿਚਾਰ ਰਖਦਾ ਸੀ। ਇਹੋ ਜਿਹੀ ਹਾਲਤ ਵਿਚ ਅੰਗਰੇਜ਼

ਰਣਜੀਤ ਸਿੰਘ ਨੂੰ ਨਾਰਾਜ਼ ਕਰਕੇ ਆਪਣੇ ਲਈ ਕੋਈ ਖ਼ਤਰਾ ਮੁਲ ਨਹੀਂ ਸਨ ਲੈਣਾ ਚਾਹੁੰਦੇ। ਏਸੇ ਕਾਰਨ ਮਿਸਟਰ ਸੀਟਨ ਸਿੱਖ ਸਰਦਾਰਾਂ ਨੂੰ ਰਣਜੀਤ ਸਿੰਘ ਵਿਰੁਧ ਸਹਾਇਤਾ ਦੇਣ ਦਾ ਕੋਈ ਪੱਕਾ ਵਿਸ਼ਵਾਸ਼ ਨਾ ਦੁਆ ਸਕਿਆ ਤੇ ਉਨ੍ਹਾਂ ਦੀ ਬੇਨਤੀ ਨੂੰ ਗਵਰਨਰ ਜਨਰਲ ਕੋਲ ਕਲਕੱਤੇ ਭੇਜ ਦਿਤਾ। ਸੀਟਨ ਦੀ ਇਸ ਕਾਰਵਾਈ ਤੋਂ ਸਿੱਖ ਸਰਦਾਰਾਂ ਦੀ ਤਸੱਲੀ ਨਾ ਹੋਈ ਪਰ ਅੰਦਰਖ਼ਾਤੇ ਅੰਗਰੇਜ਼ੀ ਸਰਕਾਰ ਵੀ ਮਹਾਰਾਜੇ ਦੀ ਵੱਧ ਰਹੀ ਸਕਤੀ ਤੋਂ ਚੌਕਸ ਹੋ ਗਈ।

## ਮੇਟਕਾਫ ਦਾ ਮਿਸ਼ਨ

1807 ਵਿਚ ਨੈਪੋਲੀਅਨ ਤੇ ਜ਼ਾਰ ਅਲੈਗਜ਼ੈਂਡਰ (ਰੂਸ) ਵਿਚਕਾਰ ਤਿਲਸਿਟ ਦਾ ਸਮਝੌਤਾ ਹੋਇਆ। ਇਸ ਸੰਧੀ ਪੱਤਰ ਨੇ ਹਿੰਦੁਸਤਾਨ ਵਿਚ ਅੰਗਰੇਜ਼ਾਂ ਨੂੰ ਫਿਕਰ ਪਾ ਦਿਤਾ ਕਿ ਕਿਤੇ ਇਹ ਦੋਵੇਂ ਤਾਕਤਾਂ ਮਿਲ ਕੇ ਅਫਗਾਨਿਸਤਾਨ ਅਤੇ ਭਾਰਤ ਉਪਰ ਹਮਲਾ ਨਾ ਬੋਲ ਦੇਣ। ਇਸੇ ਸਾਲ ਫਰਾਂਸ ਨੇ ਇਕ ਸੰਧੀ ਈਰਾਨ ਨਾਲ ਵੀ ਕਰ ਲਈ। ਅੰਗਰੇਜ਼ ਯੋਰਪ ਵਿਚ ਵਾਪਰਨ ਵਾਲੀਆਂ ਇਨ੍ਹਾਂ ਘਟਨਾਵਾਂ ਤੋਂ ਘਬਰਾ ਗਏ। ਇਸ ਖ਼ਤਰੇ ਦਾ ਮੁਕਾਬਲਾ ਕਰਨ ਲਈ ਗਵਰਨਰ ਜਨਰਲ ਲਾਰਡ ਮਿੰਟੋਂ ਨੇ ਸੀ. ਟੀ. ਮੇਟਕਾਫ ਨੂੰ ਪੰਜਾਬ ਭੇਜਿਆ ਤਾਂ ਜੁ ਉਹ ਮਹਾਰਾਜਾ ਰਣਜੀਤ ਸਿੰਘ ਨਾਲ ਗਲਬਾਤ ਕਰਕੇ ਉਸ ਨਾਲ ਮਿੱਤਰਤਾ ਦੀ ਕੋਈ ਸੰਧੀ ਕਰੇ। ਇਸੇ ਮਨੋਰਥ ਲਈ ਇਕ ਮਿਸ਼ਨ ਅਫਗਾਨਿਸਤਾਨ ਵੀ ਭੇਜਿਆ ਗਿਆ।

ਮੇਟਕਾਫ 11 ਸਤੰਬਰ ਸੰਨ 1808 ਨੂੰ ਖੇਮਕਰਨ ਦੇ ਨੇੜੇ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ ਤੇ ਉਸ ਅਗੇ ਮਿੱਤਰਤਾ ਦੀ ਸੰਧੀ ਦੀਆਂ ਕੁਝ ਤਜਵੀਜ਼ਾਂ ਰਖੀਆਂ ਤਾਂ ਜੁ ਲੋੜ ਪੈਣ ਤੇ ਅੰਗਰੇਜ਼ਾਂ ਤੇ ਖਾਲਸਾ ਦਰਬਾਰ ਦੀਆਂ ਸਾਂਝੀਆਂ ਫੌਜਾਂ ਮਿਲ ਕੇ ਫਰਾਂਸੀਸੀਆਂ ਦਾ ਮੁਕਾਬਲਾ ਕਰ ਸਕਣ। ਮਹਾਰਾਜਾ ਕੋਈ ਵੀ ਸੰਧੀ ਕਰਨ ਤੋਂ ਪਹਿਲਾਂ ਅੰਗਰੇਜ਼ਾਂ ਕੋਲੋਂ ਦੋ ਗੱਲਾਂ ਮੰਨਵਾ ਲੈਣਾ ਚਾਹੁੰਦਾ ਸੀ। ਇਕ ਤਾਂ ਇਹ ਕਿ ਅੰਗਰੇਜ਼ ਉਸ ਨੂੰ ਮਾਲਵੇ ਸਮੇਤ ਸਾਰੇ ਸਿੱਖ ਇਲਾਕਿਆਂ ਦਾ ਬਾਦਸ਼ਾਹ ਸਵੀਕਾਰ ਕਰ ਲੈਣ ਤੇ ਦੂਸਰਾ ਜੇ ਕਦੇ ਅਫਗਾਨਿਸਤਾਨ ਦੇ ਅਮੀਰ ਨਾਲ ਪੰਜਾਬ ਦੀ ਜੰਗ ਹੋਵੇ ਤਾਂ ਅੰਗਰੇਜ਼ ਅਫਗਾਨਿਸਤਾਨ ਦਾ ਸਾਥ ਨਹੀਂ ਦੇਣਗੇ। ਮੇਟਕਾਫ ਲਈ ਇਨ੍ਹਾਂ ਸ਼ਰਤਾਂ ਨੂੰ ਆਪਣੇ ਆਪ ਪ੍ਰਵਾਨ ਕਰ ਲੈਣਾ ਸੰਭਵ ਨਹੀਂ ਸੀ। ਉਹ ਇਸ ਸੰਬੰਧ ਵਿਚ ਗਵਰਨਰ ਜਨਰਲ ਦੀ ਪ੍ਰਵਾਨਗੀ ਚਾਹੁੰਦਾ ਸੀ, ਸੋ ਉਸ ਵੇਲੇ ਕੋਈ ਗੱਲ ਸਿਰੇ ਨਾ ਚੜ੍ਹ ਸਕੀ।

ਮਹਾਰਾਜਾ ਰਣਜੀਤ ਸਿੰਘ ਨੇ ਸਤੰਬਰ 1808 ਤੋਂ ਦਸੰਬਰ 1808 ਦੇ ਵਿਚਕਾਰ ਇਕ ਵਾਰ ਫਿਰ ਸੁਤਲੁਜ ਪਾਰ ਕਰਕੇ ਮਾਲਵੇ ਵਿਚ ਪ੍ਰਵੇਸ਼ ਕੀਤਾ ਤੇ ਫਰੀਦਕੋਟ ਅਤੇ ਮਲੇਰ ਕੋਟਲਾ ਤੇ ਅਧਿਕਾਰ ਕਰਨ ਮਗਰੋਂ ਸ਼ਾਹਬਾਦ ਅਤੇ ਅੰਬਾਲੇ ਉਪਰ ਕਬਜ਼ਾ ਕਰ ਲਿਆ। ਅੰਗਰੇਜ਼ਾਂ ਨੇ ਮਹਾਰਾਜੇ ਦੀ ਇਸ ਕਾਰਵਾਈ ਨੂੰ ਧੱਕੇ ਸ਼ਾਹੀ ਵਾਲੀ ਕਾਰਵਾਈ ਕਹਿ ਕੇ ਇਸ ਦਾ ਵਿਰੋਧ ਕੀਤਾ ਤੇ ਮੇਟਕਾਫ ਨੂੰ ਤਾੜਨਾ ਕੀਤੀ ਕਿ

ਉਹ ਮਹਾਰਾਜੇ ਨਾਲ ਗੱਲਬਾਤ ਸਮੇਂ ਕੁਝ ਸਖਤ ਰਵਈਆ ਅਖਤਿਆਰ ਕਰੇ। ਨਾਲ ਹੀ ਉਨ੍ਹਾਂ ਕਰਨਲ ਅਖਤਰ ਲੋਨੀ ਨੂੰ, ਜੋ ਅਲਾਹਬਾਦ ਵਿਚ ਗੈਰੀਜਨ ਕਮਾਂਡਰ ਸੀ ਅਤੇ ਇਸ ਤੋਂ ਪਹਿਲਾਂ ਦਿੱਲੀ ਵਿਚ ਰੈਜ਼ੀਡੈਂਟ ਰਹਿ ਚੁਕਾ ਸੀ, ਇਹ ਹੁਕਮ ਦਿਤਾ ਕਿ ਉਹ ਆਪਣੀ ਸੈਨਿਕ ਟੁਕੜੀ ਲੈ ਕੇ ਤੁਰੰਤ ਮਾਲਵੇ ਦੀ ਤਰਫ ਰਵਾਨਾਂ ਹੋ ਜਾਵੇ। ਅਖ਼ਤਰ ਲੋਨੀ 4 ਫਰਵਰੀ 1809 ਪਟਿਆਲ ਦੇ ਲਾਗੇ ਪੁਜ ਗਿਆ।

ਲਗਪਗ ਉਸੇ ਸਮੇਂ ਯੋਰਪ ਵਿਚ ਹਾਲਾਤ ਅੰਗਰੇਜ਼ਾਂ ਦੇ ਪੱਖ ਵਿਚ ਬਦਲਣੇ ਸ਼ੁਰੂ ਹੋ ਗਏ। ਨੈਪੋਲੀਅਨ ਸਪੇਨ ਤੇ ਪੁਰਤਗਾਲ ਦੇ ਵਿਰੁਧ ਯੁਧ ਵਿਚ ਫਸ ਗਿਆ ਅਤੇ ਹਾਲ ਦੀ ਘੜੀ ਭਾਰਤ ਉਤੇ ਫਰਾਂਸੀਸੀ ਹਮਲੇ ਦਾ ਖਤਰਾ ਟਲ ਗਿਆ। ਇਸ ਬਦਲੀ ਹੋਈ ਸਥਿਤੀ ਕਾਰਨ ਕਲਕਤੇ ਦੇ ਅੰਗਰੇਜ਼ ਕਰਮਚਾਰੀਆਂ ਦੇ ਹੌਸਲੇ ਵਧ ਗਏ ਤੇ ਉਨ੍ਹਾਂ ਰਣਜੀਤ ਸਿੰਘ ਵਲ ਸਖਤ ਵਤੀਰਾ ਅਪਨਾਉਣ ਦਾ ਫੈਸਲਾ ਕਰ ਲਿਆ।

ਉਂਵ ਤਾਂ ਪਹਿਲੇ ਵੀ ਉਹ ਮਹਾਰਾਜੇ ਦੀ ਦਿਨ-ਬਦਿਨ ਵਧ ਰਹੀ ਤਾਕਤ ਨੂੰ ਭੈੜੀ ਨਜ਼ਰ ਨਾਲ ਵੇਖ ਰਹੇ ਸਨ ਅਤੇ ਮਾਲਵੇ ਦੀਆਂ ਕਈ ਸਿੱਖ ਰਿਆਸਤਾਂ ਮਹਾਰਾਜੇ ਦੇ ਡਰ ਕਾਰਨ ਅੰਗਰੇਜ਼ੀ ਰਾਜ ਦੀ ਸ਼ਰਨ ਵਿਚ ਜਾਣ ਲਈ ਉਤਸੁਕ ਸਨ। ਸੋ ਇਨ੍ਹਾਂ ਹਾਲਾਤ ਨੂੰ ਧਿਆਨ ਵਿਚ ਰਖ ਕੇ ਹੁਣ ਅੰਗਰੇਜ਼ ਮਹਾਰਾਜੇ ਨੂੰ ਮਜਬੂਰ ਕਰ ਦੇਣਾ ਚਾਹੁੰਦੇ ਸਨ ਕਿ ਜਾਂ ਤਾਂ ਉਹ ਉਨ੍ਹਾਂ ਦੀਆਂ ਸ਼ਰਤਾਂ ਮੰਨ ਕੇ ਉਨ੍ਹਾਂ ਨਾਲ ਸੰਧੀ ਕਰ ਲਵੇ ਨਹੀਂ ਤੇ ਉਹ ਸਮਝਣਗੇ ਕਿ ਮਹਾਰਾਜੇ ਨੂੰ ਅੰਗਰੇਜ਼ਾਂ ਦੀ ਮਿੱਤਰਤਾ ਦੀ ਕੋਈ ਪਰਵਾਹ ਨਹੀਂ ਸਗੋਂ ਉਹ ਉਨ੍ਹਾਂ ਪ੍ਰਤੀ ਦੁਸ਼ਮਨੀ ਉਤੇ ਤੁਲਿਆ ਹੋਇਆ ਹੈ। ਇਹ ਸੂਚਨਾ ਇਕ 'ਇਤਲਾਹ-ਨਾਮਾ' ਅਥਵਾ ਸੂਚਨਾ ਪੱਤਰ ਜਾਰੀ ਕਰਕੇ ਮਹਾਰਾਜੇ ਤਕ ਪਹੁੰਚਾਈ ਗਈ। ਇਸ ਵਿਚ ਇਹ ਵੀ ਕਿਹਾ ਗਿਆ ਸੀ ਕਿ ਮਹਾਰਾਜੇ ਨੂੰ ਉਨ੍ਹਾਂ ਸਾਰੇ ਇਲਾਕਿਆਂ ਚੋਂ ਆਪਣੀਆਂ ਫੌਜਾਂ ਵਾਪਸ ਬੁਲਾ ਲੈਣੀਆਂ ਚਾਹੀਦੀਆਂ ਹਨ ਜੋ ਉਸ ਨੇ 1808 ਦੀ ਮਾਲਵੇ ਦੀ ਮੁਹਿੰਮ ਸਮੇਂ ਜਿਤੇ ਸਨ। ਦੂਜੇ ਸ਼ਬਦਾਂ ਵਿਚ ਸੂਚਨਾ ਪੱਤਰ ਦਾ ਅਰਥ ਇਹ ਵੀ ਸੀ ਕਿ ਜੇ ਮਹਾਰਾਜੇ ਨੇ ਅੰਗਰੇਜ਼ਾਂ ਦੀਆਂ ਸ਼ਰਤਾਂ ਪ੍ਰਵਾਨ ਨਾ ਕੀਤੀਆਂ ਤਾਂ ਅੰਗਰੇਜ਼ੀ ਫੋਜ ਜੋ ਅਖਤਰਲੋਨੀ ਦੀ ਕਮਾਨ ਥੱਲੇ ਲੁਧਿਆਣੇ ਪਹੁੰਚ ਚੁਕੀ ਸੀ, ਮਹਾਰਾਜੇ ਵਿਰੁਧ ਕੋਈ ਫੌਜੀ ਕਾਰਵਾਈ ਕਰਨ ਲਈ ਮਜਬੂਰ ਹੋ ਜਾਵੇਗੀ।

## ਅਕਾਲੀ ਫੂਲਾ ਸਿੰਘ ਦੀ ਪੇਸ਼ਕਸ਼

ਅਕਾਲੀ ਫੂਲਾ ਸਿੰਘ, ਜਿਨ੍ਹਾਂ ਨੇ ਅੰਗਰੇਜ਼ਾਂ ਨੂੰ ਸਦਾ ਹੀ ਚਲਾਕ ਤੇ ਮਕਾਰ ਸਮਝਿਆ ਸੀ, ਉਹਨਾਂ ਮਹਾਰਾਜੇ ਨੂੰ ਹੱਲਾ-ਸ਼ੇਰੀ ਦਿਤੀ ਤੇ ਕਿਹਾ ਕਿ ਉਹ ਵੀ ਅੰਗਰੇਜ਼ਾਂ ਦੁਆਰਾ ਅਪਨਾਏ ਗਏ ਸਖਤ ਰਵਈਏ ਦਾ ਉਤਰ ਡਟ ਕੇ ਦੇਵੇ। ਅਕਾਲੀ ਫੂਲਾ ਸਿੰਘ ਨੇ ਇਹ ਵੀ ਪੇਸ਼ਕਸ਼ ਕੀਤੀ ਕਿ ਜੇ ਲੋੜ ਪਈ ਤਾਂ ਪੰਥ ਦੇ ਹਿੱਤਾਂ ਨੂੰ ਬਣਾਏ ਰਖਣ ਵਾਸਤੇ ਉਹ ਆਪਣੇ ਸ਼ਕਤੀਸ਼ਾਲੀ ਜੱਥੇ ਸਮੇਤ ਅੰਗਰੇਜ਼ਾਂ ਨਾਲ ਲੋਹਾ ਲੈਣ ਲਈ ਮਹਾਰਾਜੇ ਦੀ ਪੂਰੀ ਪੂਰੀ ਮਦਦ ਕਰੇਗਾ ਤਾਂ ਜੋ ਇਨ੍ਹਾਂ ਫਿਰੰਗੀਆਂ ਨੂੰ ਇਕ

ਵਾਰ ਅਜੇਹਾ ਸਬਕ ਸਿਖਾਇਆ ਜਾ ਸਕੇ ਕਿ ਇਹ 'ਗੋਰੇ' ਮੁੜ ਪੰਜਾਬ ਵਲ ਝਾਕਣ ਦੀ ਜ਼ੁਰਅਤ ਨਾ ਕਰਨ ।

ਦੋਹਾਂ ਧਿਰਾਂ (ਸਿੱਖਾਂ ਤੇ ਅੰਗਰੇਜ਼ਾਂ) ਵਿਚਕਾਰ ਤਣਾਉ ਇਤਨਾ ਵਧਦਾ ਜਾ ਰਿਹਾ ਸੀ ਕਿ ਲਗਦਾ ਸੀ ਕਿ ਸਿੱਖਾਂ ਤੇ ਅੰਗਰੇਜ਼ਾਂ ਵਿਚ ਹੁਣ ਜੰਗ ਹੋ ਕੇ ਰਹੇਗੀ । ਲੇਪਲ ਗ੍ਰਿਫਨ ਕਹਿੰਦਾ ਹੈ ਕਿ ਮਹਾਰਾਜਾ ਵੀ ਅੰਗਰੇਜ਼ਾਂ ਦੀਆਂ ਚਾਲਾਂ ਤੋਂ ਇਤਨਾ ਤੰਗ ਆ ਗਿਆ ਸੀ ਕਿ ਉਸ ਨੇ ਜੰਗ ਦੀ ਤਿਆਰੀ ਸ਼ੁਰੂ ਕਰ ਦਿਤੀ । ਸਭ ਪਾਸਿਆਂ ਤੋਂ ਫੌਜੀ ਦਸਤੇ ਤੇ ਗੋਲਾ ਬਾਰੂਦ ਇਕੱਠਾ ਕੀਤਾ ਜਾਣ ਲਗ ਪਿਆ । ਅੰਮ੍ਰਿਤਸਰ ਦੇ ਕਿਲ੍ਹਾ ਗੋਬਿੰਦਗੜ ਨੂੰ ਮਜ਼ਬੂਤ ਕੀਤਾ ਗਿਆ ਤੇ ਇਸ ਵਿਚ ਜੰਗੀ ਹਥਿਆਰਾਂ ਤੋਂ ਛੁੱਟ ਭਾਰੀ ਮਾਤਰਾ ਵਿਚ ਰਸਦ ਪਾਣੀ ਇਕੱਠਾ ਕਰ ਲਿਆ ਗਿਆ ਤਾਂ ਜੁ ਘੇਰਾ ਪੈਣ ਦੀ ਸੂਰਤ ਵਿਚ ਇਸ ਨੂੰ ਵਰਤਿਆ ਜਾ ਸਕੇ । ਲਾਹੌਰ, ਸ਼ੇਖੂਪੁਰਾ ਤੇ ਜਲੰਧਰ ਦੇ ਫੌਜੀ ਟਿਕਾਣਿਆਂ ਨੂੰ ਵੀ ਮਜ਼ਬੂਤ ਕੀਤਾ ਗਿਆ । ਮਹਾਰਾਜੇ ਨੇ ਲਾਹੌਰ ਦਰਬਾਰ ਦੇ ਤਜਰਬੇਕਾਰ ਤੇ ਨਿਡਰ ਜਰਨੈਲ ਮੋਹਕਮ ਚੰਦ ਨੂੰ ਵੀ ਕਾਂਗੜੇ ਤੋਂ ਸੱਦ ਲਿਆ ਤੇ ਉਸ ਨੂੰ ਸਤਲੁਜ ਦੇ ਕੰਢੇ ਉਤੇ ਵਾਕਿਆ ਫਿਲੌਰ ਨਗਰ ਵਲ ਭੇਜ ਦਿਤਾ । ਅਕਾਲੀ ਫੂਲਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਅੰਤਿਸਰ ਦੀ ਰਖਿਆ ਲਈ ਨੀਯਤ ਕਰ ਦਿਤਾ ਗਿਆ । ਪੰਜਾਬ ਦੇ ਨਗਰਾਂ ਤੇ ਪਿੰਡਾਂ ਵਿਚੋਂ ਅੰਗਰੇਜ਼ਾਂ ਵਿਰੁਧ ਸੰਭਾਵਿਤ ਜੰਗ ਦੀ ਖਬਰ ਸੁਣ ਕੇ ਨੌਜੁਆਨ ਵਹੀਰਾਂ ਘੱਤ ਕੇ ਲਾਹੌਰ ਤੇ ਅੰਮ੍ਰਿਤਸਰ ਵਲ ਟੁਰ ਪਏ । ਇਕ ਹਪਤੇ ਦੇ ਅੰਦਰ ਅੰਦਰ ਕੇਸਰੀ ਦਸਤਾਰਾਂ ਸਜਾਈ ਨੌਜੁਆਨਾਂ ਦੀ ਸੰਖਿਆ ਇਕ ਲੱਖ ਤੋਂ ਉਪਰ ਪਹੁੰਚ ਗਈ ।

ਮੈਟਕਾਫ, ਸੰਧੀ ਦੀ ਗੱਲਬਾਤ ਨੂੰ ਅਗੇ ਤੋਰਨ ਲਈ ਅੰਮ੍ਰਿਤਸਰ ਪਹੁੰਚ ਚੁਕਾ ਸੀ । ਇਸ ਦੌਰਾਨ ਮਹਾਰਾਜਾ ਵੀ ਮਾਲਵੇ ਦੀਆਂ ਮੁਹਿੰਮਾਂ ਤੋਂ ਵੇਹਲਾ ਹੋ ਕੇ ਲਾਹੌਰ ਪਹੁੰਚ ਚੁਕਾ ਸੀ । ਕੋਈ ਵੀ ਨਿਰਣਾ ਲੈਣ ਤੋਂ ਪਹਿਲਾਂ ਮਹਾਰਾਜੇ ਨੇ ਆਪਣੇ ਪ੍ਰਮੁਖ ਸਲਾਹਕਾਰਾਂ ਨੂੰ ਕੋਲ ਸੱਦਿਆ ਤੇ ਜਾਣਨਾ ਚਾਹਿਆ ਕਿ ਇਹੋ ਜਿਹੀ ਸਥਿਤੀ ਵਿਚ ਉਸ ਨੂੰ ਕੀ ਕਰਨਾ ਚਾਹੀਦਾ ਸੀ । ਅਕਾਲੀ ਫੂਲਾ ਸਿੰਘ ਤੇ ਮੋਹਕਮ ਚੰਦ ਜੰਗ ਕਰਨ ਦੇ ਹਕ ਵਿਚ ਸਨ ਜਦ ਕਿ ਫਕੀਰ ਅਜੀਜ-ਉ-ਦੀਨ ਤੇ ਮੁਨਸ਼ੀ ਪ੍ਰਭੂ-ਦਿਆਲ ਜੰਗ ਟਾਲਣ ਤੇ ਅੰਗਰੇਜ਼ਾਂ ਨਾਲ ਸਮਝੌਤਾ ਕਰਨ ਵਿਚ ਹੀ ਖਾਲਸਾ ਦਰਬਾਰ ਦਾ ਫਾਇਦਾ ਸਮਝ ਰਹੇ ਸਨ । ਉਨ੍ਹਾਂ ਦਾ ਖਿਆਲ ਸੀ ਕਿ ਇਤਨੀਆਂ ਮੁਸ਼ਕਲਾਂ ਨਾਲ ਸਥਾਪਿਤ ਕੀਤਾ ਸਿੱਖ ਰਾਜ ਅਜੇ ਇਤਨਾ ਸ਼ਕਤੀਸ਼ਾਲੀ ਨਹੀਂ ਸੀ ਕਿ ਉਹ ਅੱਗਰੇਜ਼ਾਂ ਵਰਗੀ ਮਹਾਨ ਰਾਜਸੀ ਸ਼ਕਤੀ ਨਾਲ ਟੱਕਰ ਲੈ ਸਕੇ । ਉਨ੍ਹਾਂ ਕੋਲ ਹਿੰਦੁਸਤਾਨੀ ਸਾਧਨਾਂ ਤੋਂ ਛੁੱਟ ਇੰਗਲੈਂਡ ਦੀ ਸਰਕਾਰ ਤੇ ਹੋਰ ਦੇਸਾਂ ਦੇ ਸਾਧਨ ਵੀ ਉਪਲਬਧ ਸਨ । ਜਦ ਕਿ ਪੰਜਾਬ ਕੋਲ ਕੇਵਲ ਕੁਝ ਸਰਦਾਰਾਂ, ਨਿਹੰਗਾਂ ਤੇ ਅਣਸਿੱਖੇ ਨੌਜੁਆਨਾਂ ਦੀ ਹੀ ਫੌਜ ਸੀ ਜਿਨ੍ਹਾਂ ਦੁਆਰਾ ਅੰਗਰੇਜ਼ਾਂ ਦੀ ਤਜਰਬੇਕਾਰ ਤੇ ਯੁਧ ਵਿਦਿਆ ਵਿਚ ਪ੍ਰਬੀਨ ਜਥੇਬੰਧਕ ਫੌਜ ਨੂੰ ਹਰਾ ਸਕਣਾ ਜੇ ਅਸੰਭ ਨਹੀਂ ਤਾਂ ਕਠਨ ਜ਼ਰੂਰ ਸੀ ।

ਇਕ ਹੋਰ ਤੱਥ ਜੋ ਮਹਾਰਾਜੇ ਦੀ ਸਫਲਤਾ ਵਿਚ ਰੁਕਾਵਟ ਬਣ ਸਕਦਾ ਸੀ, ਉਹ ਸ਼ੀ ਮੁਲਤਾਨ, ਕਸ਼ਮੀਰ ਤੇ ਫਰੰਟੀਅਰ ਦੇ ਮੁਸਲਮਾਨ ਤੇ ਪਠਾਣ ਅਤੇ ਮਾਲਵੇ ਦੀਆਂ ਸਿੱਖ ਰਿਆਸਤਾਂ ਜੋਹੜੀਆਂ ਸੰਭਾਵਿਤ ਜੰਗ ਵਿਚ ਅੰਗਰੇਜ਼ਾਂ ਦਾ ਸਾਥ ਦੇਣ ਲਈ ਤਿਆਰ ਬੈਠੀਆਂ ਸਨ। ਮਹਾਰਾਜੇ ਨੂੰ ਆਪਣੇ ਖੁਫੀਆ ਏਜੰਟਾਂ ਤੋਂ ਇਹ ਵੀ ਪਤਾ ਲਗ ਚੁਕਾ ਸੀ ਕਿ ਅੰਗਰੇਜ਼ੀ ਫੌਜਾਂ ਦੇ ਕਈ ਦਸਤੇ ਦਿੱਲੀ, ਮੇਰਠ, ਕਰਨਾਲ, ਸਹਾਰਨਪੁਰ, ਰਿਵਾੜੀ, ਸ਼ਾਹਬਾਦ ਤੇ ਅੰਬਾਲਾ ਵਲ ਵਧਣੇ ਸ਼ੁਰੂ ਹੋ ਚੁਕੇ ਸਨ।

21 ਦਸੰਬਰ ਸੰਨ 1808 ਨੂੰ ਮਹਾਰਾਜੇ ਨੇ ਮੇਟਕਾਫ ਨੂੰ ਲਾਹੌਰ ਬੁਲਾਇਆ ਤੇ ਭਰੇ ਦਰਬਾਰ ਵਿਚ ਉਸ ਨਾਲ ਗੱਲ ਕੀਤੀ। ਫਕੀਰ ਅਜ਼ੀਜ਼-ਉ-ਦੀਨ ਤੇ ਮੁਨਸ਼ੀ ਪ੍ਰਭੂ-ਦਿਆਲ ਬਾਰ-ਬਾਰ ਇਸ ਗੱਲ ਤੇ ਜ਼ੋਰ ਦੇ ਰਹੇ ਸ਼ਨ ਕਿ ਮਾਲਵੇ ਦੀਆਂ ਸਿੱਖ ਰਿਆਸਤਾਂ ਤੇ ਮਹਾਰਾਜੇ ਦਾ ਹੱਕ ਹੈ ਨਾ ਕਿ ਅੰਗਰੇਜ਼ੀ ਕੰਪਨੀ ਦਾ। ਮੇਟਕਾਫ ਦੀ ਇਹ ਦਲੀਲ ਸੀ ਕਿ ਕਿਉਂਕਿ ਨਾਭਾ, ਜੀਂਦ ਅਤੇ ਪਟਿਆਲਾ ਆਦਿ ਸਿੱਖ ਸਰਦਾਰਾਂ ਨੇ ਅੰਗਰੇਜ਼ਾਂ ਦੀ ਸ਼ਰਨ ਵਿਚ ਜਾਣ ਦੀ ਇੱਛਾ ਪਰਗਟ ਕੀਤੀ ਹੈ ਇਸ ਲਈ ਮਹਾਰਾਜੇ ਦਾ ਉਨਾ ਉਪਰ ਅਧਿਕਾਰ ਜਮਾਣ ਦਾ ਕੋਈ ਹੱਕ ਨਹੀਂ ਬਣਦਾ। ਨਾਲ ਹੀ ਉਹ ਇਹ ਵੀ ਸੰਕੇਤ ਦੇ ਰਿਹਾ ਸੀ ਕਿ ਅੰਗਰੇਜ਼ੀ ਫੌਜਾਂ ਕਰਨਲ ਅਖ਼ਤਰਲੋਨੀ ਦੀ ਕਮਾਨ ਹੇਠ ਸਤਲੁਜ ਦੇ ਕੰਢੇ ਤਕ ਪਹੁੰਚ ਚੁਕੀਆਂ ਹਨ। ਅਕਾਲੀ ਫੂਲਾ ਸਿੰਘ ਵਰਗੇ ਅਣਖੀਲੇ ਜਰਨੈਲ ਲਈ ਇਹ ਗੱਲਾਂ ਬਰਦਾਸ਼ਤ ਤੋਂ ਬਾਹਰ ਸਨ। ਉਨ੍ਹਾਂ ਭਰੇ ਦਰਬਾਰ ਵਿਚ ਆਪਣੀ ਸਿਰੀ ਸਾਹਿਬ ਮਿਆਨ ਚੋਂ ਕਢੀ ਤੇ ਅੰਗਰੇਜ਼ ਸਫੀਰ ਮੇਟਕਾਫ ਨੂੰ ਵੰਗਾਰ ਕੇ ਕਿਹਾ, "ਆਉ, ਜੇ ਜ਼ੋਰ ਹੈ ਤਾਂ ਤਲਵਾਰ ਮੇਚ ਕੇ ਵੇਖ ਲਈਏ"। ਅਕਾਲੀ ਫੂਲਾ ਸਿੰਘ ਦਾ ਬੀਰ ਰੱਸ ਵਿਚ ਆਇਆ ਚੇਹਰਾ ਵੇਖ ਕੇ ਮੇਟਕਾਫ ਵੀ ਕੁਝ ਸਮੇਂ ਲਈ ਠਠੰਬਰ ਗਿਆ ਤੇ ਉਸ ਕਿਹਾ, "ਅੰਗਰੇਜ਼ ਵੀ ਮਹਾਰਾਜੇ ਨਾਲ ਸਦੀਵੀ ਮਿੱਤਰਤਾ ਦੇ ਇਛੁਕ ਹਨ, ਬਸ ਸਾਡੀ ਇਕੋ ਸ਼ਰਤ ਹੈ ਕਿ ਖਾਲਸਾ ਰਾਜ ਤੇ ਅੰਗਰੇਜ਼ਾਂ ਦੇ ਰਾਜ ਦੀ ਸੀਮਾਂ ਨੂੰ ਦਰਿਆ ਸਤਲੁਜ ਦੇ ਆਰ-ਪਾਰ ਮੰਨ ਲਿਆ ਜਾਵੇ।"

ਇਸ ਮੀਟਿੰਗ ਤੋਂ ਮਗਰੋਂ ਮਹਾਰਾਜੇ ਨੇ ਵਖਰਿਆਂ ਹੋ ਕੇ ਦੀਵਾਨ ਮੋਹਕਮ ਚੰਦ ਤੋਂ ਪੁਛਿਆ ਕਿ ਜੇ ਅੰਗਰੇਜ਼ਾਂ ਨਾਲ ਜੰਗ ਛਿੜ ਜਾਵੇ ਤਾਂ ਲਾਹੌਰ ਦਰਬਾਰ ਦੀ ਸਫਲਤਾ ਦੀਆਂ ਕੀ ਸੰਭਾਵਨਾ ਹਨ। ਮੋਹਕਮ ਚੰਦ ਕੇਵਲ ਇਤਨਾ ਹੀ ਕਹਿ ਸਕਿਆ ਕਿ ਇਸ ਬਾਰੇ ਨਿਸਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ, ਇਸ ਗੱਲ ਦਾ ਫੈਸਲਾ ਤਾਂ ਲੜਾਈ ਲਗਣ ਮਗਰੋਂ ਹੀ ਸਕੇਗਾ। ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਹੋਰ ਗੰਭੀਰ ਹੋ ਗਿਆ ਤੇ ਉਸ ਨੇ ਮਨ ਹੀ ਮਨ ਵਿਚ ਅੰਗਰੇਜ਼ਾਂ ਨਾਲ ਸੰਧੀ ਕਰਨ ਦਾ ਫੈਸਲਾ ਕਰ ਲਿਆ। ਬੇਸ਼ਕ ਅਜੇਹਾ ਕਰਨ ਨਾਲ ਉਸ ਦਾ ਉਹ ਸੁਪਨਾ ਹਮੇਸਾ ਹਮੇਸ਼ਾ ਲਈ ਅਧੂਰਾ ਰਹਿ ਜਾਣਾ ਸੀ ਕਿ ਉਹ ਸਮੁੱਚੀ ਸਿੱਖ ਕੌਮ ਦਾ ਸ਼ਹਿਨਸ਼ਾਹ ਅਖਵਾਣ ਦਾ ਗੌਰਵ ਹਾਸਲ ਕਰ ਸਕੇ, ਪਰ ਤਾਂ ਵੀ ਉਸ ਨੂੰ ਖ਼ਾਲਸਾ ਰਾਜ ਤੇ ਪੰਜਾਬ ਦੀ ਬੇਹਤਰੀ ਇਸੇ ਗੱਲ ਵਿਚ ਹੀ ਦਿਖਾਈ ਦਿਤੀ ਕਿ ਅੰਗਰੇਜ਼ਾਂ ਨਾਲ

ਸੰਧੀ ਕਰ ਲਈ ਜਾਵੇ, ਅਜੇਹਾ ਕਰਨ ਨਾਲ ਹੀ ਪੰਜਾਬ ਦੇ ਲੋਕ ਖੁਸ਼ਹਾਲ ਤੇ ਅਮਨ ਦਾ ਜੀਵਨ ਜੀ ਸਕਣਗੇ।

## ਮੈਟਕਾਫ ਦੇ ਕੁਝ ਸੈਨਿਕਾਂ ਤੇ ਅਕਾਲੀ ਫੂਲਾ ਸਿੰਘ ਦੇ ਨਿਹੰਗਾਂ ਵਿਚਕਾਰ ਝਗੜਾ :

ਅਜੇ ਗੱਲ ਸਿਰੇ ਨਹੀਂ ਸੀ ਚੜ੍ਹੀ ਕਿ ਮੈਟਕਾਫ ਫਿਰ ਅੰਮ੍ਰਿਤਸਰ ਵਾਪਸ ਪਰਤ ਆਇਆ। ਖੁਲਰ ਲਿਖਦਾ ਹੈ ਕਿ ਉਹ ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਦੇ ਦਰਸ਼ਨਾਂ ਨੂੰ ਵੀ ਗਿਆ। ਉਥੇ ਉਸ ਨੇ ਗੁਰਦੁਆਰੇ ਦੇ ਸੇਵਾਦਾਰਾਂ (ਗਰੰਥੀਆਂ) ਤੇ ਹੋਰ ਸਿੱਖਾਂ ਨੂੰ ਖੁਸ਼ ਕਰਨ ਲਈ 2065 ਰੁਪਏ ਭੇਟ ਕੀਤੇ। ਪਰ ਜਦੋਂ ਇਸ ਗੱਲ ਦਾ ਪਤਾ ਅਕਾਲੀ ਫੂਲਾ ਸਿੰਘ ਨੂੰ ਲਗਾ (ਜਿਹੜੇ ਕਿ ਅਕਾਲ ਤਖਤ ਦੇ ਜਥੇਦਾਰ ਸਨ), ਤਾਂ ਉਨ੍ਹਾਂ ਫਰੰਗੀਆਂ ਦੀ ਇਹ ਭੇਂਟ ਸਵੀਆਰ ਕਰਨ ਤੋਂ ਇਨਕਾਰ ਕਰ ਦਿਤਾ। ਉਨ੍ਹਾਂ ਨੂੰ ਫਰੰਗੀਆਂ ਦੀ ਇਹ 'ਰਿਸ਼ਵਤ' ਦੇ ਕੇ ਸਿੱਖਾਂ ਨੂੰ ਪ੍ਰਸੰਨ ਕਰਨ ਦੀ ਚਾਲ ਚੰਗੀ ਨਹੀਂ ਸੀ ਲਗੀ। ਮੈਟਕਾਫ ਤੇ ਹੋਰ ਕਈ ਅੰਗਰੇਜ਼ ਅਧਿਕਾਰੀ ਉਸੇ ਦਿਨ ਤੋਂ ਅਕਾਲੀ ਫੂਲਾ ਸਿੰਘ ਤੋਂ ਨਫਰਤ ਕਰਨ ਲਗ ਪਏ ਤੇ ਉਨ੍ਹਾਂ ਆਪਣੀਆਂ ਲਿਖਤਾਂ ਵਿਚ ਇਸ ਸੱਚੇ, ਨਿਡਰ ਤੇ ਦੇਸ਼ ਭਗਤ ਯੋਧੇ ਨੂੰ ਝੂਠੀਆਂ ਊਜਾਂ ਲਾ ਲਾ ਕੇ ਬਦਨਾਮ ਕਰਨ ਦਾ ਨਿਸ਼ਚਾ ਕਰ ਲਿਆ। ਉਨ੍ਹਾਂ ਨੂੰ ਪ੍ਰਤੀਤ ਹੋਣ ਲਗ ਪਿਆ ਕਿ ਅੰਗਰੇਜ਼ੀ ਰਾਜ ਦਾ ਵਡਾ ਦੁਸ਼ਮਣ ਮਹਾਰਾਜਾ ਨਹੀਂ ਸਗੋਂ ਅਕਾਲੀ ਫੂਲਾ ਸਿੰਘ ਹੈ ਜਿਹੜਾ ਉਹਨਾਂ ਅਗੇ ਕਿਸੇ ਸ਼ਰਤ ਤੇ ਵੀ ਘੁਟਣੇ ਟੇਕਣ ਲਈ ਤਿਆਰ ਨਹੀਂ ਹੋਵੇਗਾ।

ਅਕਾਲੀ ਫੂਲਾ ਸਿੰਘ ਅਜੇ ਵੀ ਨਹੀਂ ਨਹੀਂ ਸੀ ਚਾਹੁੰਦਾ ਕਿ ਮਹਾਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਕੋਈ ਸੰਧੀ ਕਰੇ। 25 ਫਰਵਰੀ 1809 ਨੂੰ ਮੁਹਰਮ ਦਾ ਦਿਨ ਸੀ। ਇਤਫਾਕ ਐਸਾ ਹੋਇਆ ਕਿ ਉਸੇ ਦਿਨ ਹੋਲਾ-ਮਹੱਲਾ ਮਨਾਣ ਲਈ ਬਹੁਤ ਸਾਰੇ ਨਿਹੰਗ ਵੀ ਅੰਮ੍ਰਿਤਸਰ ਇਕੱਠੇ ਹੋਏ ਹੋਏ ਸਨ। ਅਕਾਲ ਤਖਤ ਸਾਹਿਬ ਵਿਖੇ ਦੁਪਹਿਰ ਬਾਅਦ ਦਾ ਦੀਵਾਨ ਸਜਿਆ ਹੋਇਆ ਸੀ ਤੇ ਕਥਾ ਕੀਰਤਨ ਦਾ ਪਰਵਾਹ ਜਾਰੀ ਸੀ। ਮੈਟਕਾਟ ਦੇ ਨਾਲ ਆਏ ਕੁਝ ਸ਼ੀਆ ਮੁਸਲਮਾਨ ਤਾਜ਼ੀਏ ਕਢ ਕੇ ਦਰਬਾਰ ਸਾਹਿਬ ਦੇ ਕੋਲੋਂ ਲੰਘ ਰਹੇ ਸਨ ਕਿ ਉਨ੍ਹਾਂ ਦੇ 'ਯਾ ਅਲੀ' 'ਯਾ ਹੁਸੈਨ' ਦੇ ਨਾਹਰਿਆਂ ਨਾਲ, ਭਾਰੀ ਸ਼ੋਰ ਪੈ ਗਿਆ। ਅਕਾਲੀ ਜੀ ਵੀ ਅਕਾਲ ਤਖਤ ਸਾਹਿਬ ਸਾਹਮਣੇ ਸਜੇ ਦੀਵਾਨ ਵਿਚ ਬੈਠੇ ਸਨ। ਬਾਹਰਲੇ ਸ਼ੋਰ ਸ਼ਰਾਬੇ ਕਾਰਣ ਸਜੇ ਹੋਏ ਦੀਵਾਨ ਵਿਚ ਵਿਘਨ ਪੈ ਗਿਆ। ਅਕਾਲੀ ਜੀ ਨੇ ਦੋ ਤਿੰਨ ਨਿਹੰਗਾਂ ਨੂੰ ਬਾਹਰ ਭੇਜਿਆ ਕਿ ਉਹ ਜਾ ਕੇ ਜਲੂਸ ਵਾਲਿਆਂ ਨੂੰ ਬੇਨਤੀ ਕਰਨ ਕਿ ਉਹ ਦਰਬਾਰ ਸਾਹਿਬ ਦੇ ਅਹਾਤੇ ਚੋਂ ਸ਼ਾਂਤੀ ਨਾਲ ਲੰਘ ਜਾਣ। ਅਕਾਲੀ ਸਿੰਘਾਂ ਦੀ ਬੇਨਤੀ ਮੰਨਣ ਦੀ ਬਜਾਇ ਮੈਟਕਾਫ ਦੇ ਸਿਪਾਹੀ ਸਿੰਘਾਂ ਦੇ ਗਲ ਪੈ ਗਏ ਤੇ ਆਪੋ ਵਿਚ ਹਥੋ-ਪਾਈ ਸ਼ੁਰੂ ਗਈ। ਇਸ ਰੌਲੇ-ਗੌਲੇ ਵਿਚ ਇਕ ਸਿੰਘ ਦੀ ਦਸਤਾਰ ਹੇਠਾਂ ਡਿਗ ਪਈ। ਜਦੋਂ ਇਸ ਘਟਨਾਂ ਦੀ ਖਬਰ ਅਕਾਲੀ ਫੂਲਾ ਸਿੰਘ ਨੂੰ ਪਹੁੰਚੀ ਤਾਂ ਉਹ ਕੁਝ ਕੁ ਅਕਾਲੀ

ਸਿੰਘਾਂ ਨੂੰ ਨਾਲ ਲੈ ਕੇ ਮੌਕੇ ਤੇ ਪਹੁੰਚ ਗਏ। ਅਕਾਲੀ ਸਿੰਘਾਂ ਕੋਲ ਬਹੁਤਾ ਕਰਕੇ ਤਲਵਾਰਾਂ ਤੇ ਭਾਲੇ ਹੀ ਸਨ ਜਦ ਕਿ ਮੈਟਕਾਫ ਦੇ ਸੈਨਿਕ ਬੰਦੂਕਾਂ ਤੇ ਗੋਲੀਆਂ ਨਾਲ ਲੈਸ ਸਨ। ਪਲੋ-ਪਲੀ ਦੋਹਾਂ ਪਾਸੋਂ ਉਥੇ ਲਾਸ਼ਾਂ ਦੇ ਢੇਰ ਲਗ ਗਏ। ਸਿੱਕਾ ਬਾਰੂਦ ਕੋਲ ਨਾ ਹੋਣ ਕਰਕੇ ਬਹੁਤਾ ਜਾਨੀ ਨੁਕਸਾਨ ਅਕਾਲੀਆਂ ਦਾ ਖੋਇਆ। ਪਰ ਮੈਟਕਾਫ ਦੇ ਸਿਪਾਹੀ ਹਾਲਤ ਵਿਗੜਦੀ ਵੇਖ ਕੇ ਉਥੋਂ ਭੱਜ ਗਏ ਕੁਝ ਇਕ ਨੇ ਇਸ ਘਟਨਾ ਦੀ ਖਬਰ ਮਹਾਰਾਜਾ ਰਣਜੀਤ ਸਿੰਘ ਨੂੰ ਜਾ ਕੇ ਦਿਤੀ ਜੋ ਉਸ ਸਮੇਂ ਗੋਬਿੰਦਗੜ ਦੇ ਕਿਲੇ ਵਿਚ ਠਹਿਰਿਆ ਹੋਇਆ ਸੀ। ਖਬਰ ਮਿਲਦਿਆਂ ਹੀ ਮਹਾਰਾਜਾ ਤੁਰੰਤ ਉਥੇ ਪਹੁੰਚ ਗਿਆ ਤੇ ਉਸ ਨੇ ਬੜੀ ਮੁਸ਼ਕਲ ਨਾਲ ਅਕਾਲੀ ਫੂਲਾ ਸਿੰਘ ਨੂੰ ਸ਼ਾਂਤ ਕਰਕੇ ਉਨ੍ਹਾਂ ਨੂੰ ਉਨ੍ਹਾਂ ਦੇ ਡੇਰੇ ਭੇਜਿਆ ਤੇ ਮੈਟਕਾਫ ਨੂੰ ਮਿਲ ਕੇ ਇਸ ਗੱਲ ਦਾ ਅਫਸੋਸ ਪ੍ਰਗਟ ਕੀਤਾ ਕਿ ਉਸ ਦੇ ਕੁਝ ਸਾਥੀਆਂ ਨਾਲ ਇਹ ਅਣਸੁਖਾਵੀ ਘਟਨਾ ਵਾਪਰੀ ਸੀ।

ਇਸ ਝਗੜੇ ਦਾ ਫੌਰੀ ਤੇ ਇਕ ਸਥਾਈ ਅਸਰ ਇਹ ਜ਼ਰੂਰ ਹੋਇਆ ਕਿ ਉਸ ਦਿਨ ਤੋਂ ਦਰਬਾਰ ਸਾਹਿਬ ਲਾਗਿਉਂ ਤਾਜੀਏ ਨਿਕਲਣੇ ਬੰਦ ਹੋ ਗਏ।

## ਅੰਮ੍ਰਿਤਸਰ ਦੀ ਸੰਧੀ

ਹੁਣ ਮਹਾਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਗੱਲਬਾਤ ਨੂੰ ਹੋਰ ਅਗੇਰੇ ਨਹੀਂ ਸੀ ਲਮਕਾਣਾ ਚਾਹੁੰਦਾ। ਅਕਾਲੀ ਫੂਲਾ ਸਿੰਘ ਤੇ ਦੀਵਾਨ ਮੋਹਕਮ ਚੰਦ ਦੇ ਕਰੜੇ ਵਿਰੋਧ ਦੇ ਬਾਵਜੂਦ ਰਣਜੀਤ ਸਿੰਘ ਨੇ 25 ਅਪ੍ਰੈਲ 1809 ਨੂੰ ਅੰਮ੍ਰਿਤਸਰ ਦੀ ਸੰਧੀ ਤੇ ਦਸਖਤ ਕਰ ਦਿਤੇ। ਇਸ ਸੰਧੀ ਦੀਆਂ ਨਿਮਨ-ਲਿਖਤ ਚਾਰ ਧਾਰਾਵਾਂ ਸਨ :

(1) ਦਰਿਆ ਸਤਲੁਜ ਤੋਂ ਉਤਰ ਦੇ ਇਲਾਕੇ ਨਾਲ ਰਣਜੀਤ ਸਿੰਘ ਦਾ ਕੋਈ ਸਬੰਧ ਨਹੀਂ ਹੋਵੇਗਾ। ਇਹ ਇਲਾਕੇ ਅੰਗਰੇਜ਼ਾਂ ਦੀ ਸੁਰਖਿਆ ਵਿਚ ਹੋਣਗੇ। ਦਰਿਆ ਸਤਿਲੁਜ ਅੰਗਰੇਜ਼ੀ ਸਰਕਾਰ ਤੇ ਲਾਹੌਰ ਦਰਬਾਰ ਵਿਚਕਾਰ ਇਲਾਕਾਈ ਸਰਹੱਦ ਦਾ ਕੰਮ ਦੇਵੇਗਾ।

(2) ਦਰਿਆ ਸਤਲੁਜ ਦੇ ਪਾਰ ਦੇ ਉਨ੍ਹਾਂ ਇਲਾਕਿਆਂ ਉਤੇ ਜੋ ਇਸ ਸੰਧੀ ਤੋਂ ਪਹਿਲਾਂ ਰਣਜੀਤ ਸਿੰਘ ਦੇ ਕਬਜ਼ੇ ਵਿਚ ਸਨ, ਲਾਹੌਰ ਦਰਬਾਰ ਦਾ ਅਧਿਕਾਰ ਬਣਿਆ ਰਹੇਗਾ। ਰਣਜੀਤ ਸਿੰਘ ਉਥੇ ਕੇਵਲ ਉਤਨੀ ਸੈਨਾ ਹੀ ਤੈਨਾਤ ਕਰੇਗਾ ਜਿਤਨੀ ਉਥੋਂ ਦਾ ਪਰਬੰਧ ਚਲਾਣ ਲਈ ਲੁੜੀਂਦੀ ਹੈ। ਉਹ ਫੌਜ ਨਾਲ, ਸਿੱਖ ਸਰਦਾਰਾਂ ਦੇ ਇਲਾਕਿਆਂ ਵਿਚ (ਜੋ ਹੁਣ ਅੰਗਰੇਜ਼ੀ ਰਾਜ ਦੀ ਸ਼ਰਨ ਵਿਚ ਆ ਚੁਕੇ ਹਨ) ਕੋਈ ਦਖਲ ਨਹੀਂ ਦੇਵੇਗਾ ਤੇ ਨਾ ਹੀ ਰਣਜੀਤ ਸਿੰਘ ਉਨ੍ਹਾਂ ਸਰਦਾਰਾਂ ਉਪਰ ਕਿਸੇ ਤਰ੍ਹਾਂ ਦਾ ਰਾਜਨੀਤਕ ਅਧਿਕਾਰ ਜਿਤਾਣ ਦਾ ਦਾਹਵਾ ਕਰੇਗਾ।

(3) ਅੰਗਰੇਜ਼ੀ ਸਰਕਾਰ ਮਹਾਂਰਾਜੇ ਨਾਲ ਹੋਈ ਮਿਤਰਤਾ ਨੂੰ ਸਭ ਤੋਂ ਵੱਧ ਮਹੱਤਤਾ ਦੇਵੇਗੀ ਤੇ ਮਹਾਂਰਾਜਾ ਵੀ ਇਸ ਆਦਰ ਦਾ ਸਦਾ ਖਿਆਲ ਰਖੇਗਾ। ਜੇ ਇਨ੍ਹਾਂ

ਸ਼ਰਤਾਂ ਵਿਚੋਂ ਕਿਸੇ ਵੀ ਸ਼ਰਤ ਦੀ ਉਲੰਘਣਾ ਕੀਤੀ ਗਈ ਤਾਂ ਇਹ ਸੰਧੀ ਰੱਦ ਹੋਈ ਸਮਝੀ ਜਾਵੇਗੀ ।

(4) ਚੌਥੀ ਧਾਰਾ ਵਿਚ ਕੇਵਲ ਇਹੀ ਲਿਖਿਆ ਗਿਆ ਸੀ ਕਿ ਇਹ ਸੰਧੀ ਅੰਮ੍ਰਿਤਸਰ ਵਿਖੇ 25 ਅਪਰੈਲ 1809 ਈਸਵੀ ਨੂੰ ਕੀਤੀ ਗਈ । ਲਾਹੌਰ ਦਰਬਾਰ ਵਲੋਂ ਇਸ ਤੇ ਦਸਖਤ ਮਹਾਰਾਜਾ ਰਣਜੀਤ ਸਿੰਘ ਅਤੇ ਅੰਗਰੇਜ਼ ਸਰਕਾਰ ਵਲੋਂ ਚਾਰਲਸ ਮੈਟਕਾਫ਼ ਨੇ ਕੀਤੇ ।

ਅਕਾਲੀ ਫੂਲਾ ਸਿੰਘ ਨੇ ਇਸ ਸੰਧੀ ਨੂੰ ਪੰਜਾਬ ਦੀ ਆਜ਼ਾਦੀ ਅੰਗਰੇਜ਼ਾਂ ਹਥ ਵੇਚ ਦੇਣ ਦੇ ਤੁਲ ਸਮਝਿਆ ਜਦ ਕਿ ਪੰਜਾਬ ਦੇ ਲੋਕਾਂ ਨੇ ਸੁੱਖ ਦਾ ਸਾਹ ਲਿਆ ਕਿ ਪੰਜਾਬ ਕਿਸੇ ਵਡੇ ਖ਼ੂਨ ਖਰਾਬੇ ਤੋਂ ਬਚ ਗਿਆ ਸੀ । ਬਹੁਤੇ ਇਤਿਹਾਸਕਾਰਾਂ ਨੇ ਇਸ ਸੰਧੀ ਨੂੰ ਮਹਾਰਾਜੇ ਦੀ ਰਾਜਸੀ ਸੂਝ ਬੂਝ ਤੇ ਸਿਆਣਪ ਦੀ ਇਕ ਬੜੀ ਵਡੀ ਪ੍ਰਾਪਤੀ ਕਹਿ ਕੇ ਬਿਆਨ ਕੀਤਾ ਤੇ ਸਲਾਹਿਆ ਹੈ । ਬੇਸ਼ਕ ਇਸ ਸੰਧੀ ਨਾਲ ਮਹਾਰਾਜੇ ਦੇ ਪੰਜਾਬ ਦੇ ਏਕੀਕਰਨ ਦੇ ਸੁਪਨੇ ਨੂੰ ਭਾਰੀ ਸੱਟ ਵਜੀ ਸੀ ਪਰ ਤਾਂ ਵੀ ਖਾਲਸਾ ਫੌਜਾਂ ਲਈ ਕਸ਼ਮੀਰ ਮੁਲਤਾਨ ਤੇ ਉੱਤਰ ਪੱਛਮ ਤਕ ਦੀ ਸਰਹੱਦੀ ਇਲਾਕਿਆਂ ਨੂੰ ਜਿਤ ਸਕਣ ਦਾ ਰਾਹ ਖੁਲ੍ਹ ਗਿਆ ।

ਅਸਲ ਵਿਚ ਇਹੀ ਉਹ ਇਲਾਕੇ ਸਨ ਜਿਨ੍ਹਾਂ ਦੀ ਜਿਤ ਸਮੇਂ ਅਕਾਲੀ ਫੂਲਾ ਸਿੰਘ ਨੇ ਆਪਣੇ ਨਿਡਰ ਤੇ ਸਾਹਸੀ ਕਿਰਦਾਰ ਦਾ ਪ੍ਰਗਟਾਵਾ ਕਰਕੇ ਆਪਣੇ ਲਈ ਸਿੱਖ ਇਤਿਹਾਸ ਵਿਚ ਇਕ ਅਮਰ ਸਥਾਨ ਪੈਦਾ ਕੀਤਾ ।

## ਲੈਫਟੀਨੈਂਟ ਵਾਈਟ ਦੇ ਦਸਤੇ ਤੇ ਹਮਲਾ :

ਅਕਾਲੀ ਫੂਲਾ ਸਿੰਘ ਅੰਮ੍ਰਿਤਸਰ ਦੀ ਸੰਧੀ ਕਾਰਨ ਮਹਾਰਾਜੇ ਨਾਲ ਖੁਸ਼ ਨਹੀਂ ਸਨ । ਉਹ ਥੋੜਾ ਚਿਰ ਅੰਮ੍ਰਿਤਸਰ ਰਹਿ ਕੇ ਦਮਦਮਾ ਸਾਹਿਬ (ਤਲਵੰਡੀ ਸਾਬੋ) ਚਲੇ ਗਏ ਤਾਂ ਕਿ ਉਥੋਂ ਦੇ ਗੁਰਦੁਆਰਿਆਂ ਦੀ ਸੇਵਾ ਤੇ ਸੰਭਾਲ ਕੀਤੀ ਜਾ ਸਕੇ । ਅਕਾਲੀ ਸਿੰਘਾਂ ਦਾ ਜਥਾ ਵੀ ਉਨ੍ਹਾਂ ਦੇ ਨਾਲ ਹੀ ਸੀ ।

ਸਰਦੀਆਂ ਦੇ ਦਿਨ ਸਨ ਤੇ 1809 ਦਾ ਅਖੀਰ ਸੀ ਜਦੋਂ ਇਹ ਖਬਰ ਅਕਾਲੀ ਫੂਲਾ ਸਿੰਘ ਤਕ ਪਹੁੰਚੀ ਕਿ ਅੰਗਰੇਜ਼ੀ ਸਰਕਾਰ ਦਾ ਕੋਈ ਅਫ਼ਸਰ 'ਫਤੋਕੇ' ਦੇ ਨੇੜੇ ਪਿੰਡਾਂ ਦੇ ਨਕਸ਼ੇ ਤਿਆਰ ਕਰ ਰਿਹਾ ਹੈ । ਉਸ ਕੋਲ ਕੁਝ ਹਥਿਆਰਬੰਦ ਸਿਪਾਹੀ ਵੀ ਹਨ । ਪੰਜਾਬ ਦੇ ਉਸ ਪਾਸੇ ਦੇ ਪਿੰਡਾਂ ਵਿਚ ਵੀ ਇਹ ਖ਼ਬਰ ਫੈਲ ਗਈ ਕਿ ਇਹ ਅਫ਼ਸਰ ਫ਼ਰੰਗੀਆਂ ਦਾ ਜਸੂਸ ਹੈ ਤੇ ਅੰਗਰੇਜ਼ ਜਲਦੀ ਹੀ ਪੰਜਾਬ ਉਪਰ ਕਬਜ਼ਾ ਕਰਨ ਦੀ ਯੋਜਨਾ ਬਣਾ ਰਹੇ ਸਨ । ਜੇ ਉਨ੍ਹਾਂ ਨੂੰ ਇਹੋ ਜਿਹੇ ਨਾਜ਼ਕ ਸਮੇਂ ਰੋਕਿਆ ਨਾ ਗਿਆ ਤਾਂ ਦੇਸ਼ ਦਾ ਬਹੁਤ ਵਡਾ ਨੁਕਸਾਨ ਹੋ ਸਕਦਾ ਹੈ ।

ਅਕਾਲੀ ਫੂਲਾ ਸਿੰਘ ਜੋ ਕਿ ਵੈਸੇ ਵੀ ਅੰਗਰੇਜ਼ਾਂ ਨੂੰ ਦੇਸ਼ ਦਾ ਦੁਸ਼ਮਨ ਸਮਝਦੇ ਸਨ, ਖਬਰ ਮਿਲਦਿਆਂ ਹੀ ਨਿਹੰਗਾਂ ਦੀ ਇਕ ਟੁਕੜੀ ਲੈ ਕੇ ਪਿੰਡ ਚਾਉਕੇ ਜਾ ਪਹੁੰਚੇ ਜਿਥੇ ਅੰਗਰੇਜ਼ੀ ਸਰਕਾਰ ਵਲੋਂ ਭੇਜਿਆ ਲੈਫਟੀਨੈਂਟ ਐਫ਼. ਐਸ. ਵਾਈਟ ਨਕਸ਼ੇ ਬਣਾਨ ਤੇ

ਹੋਰ ਜਾਣਕਾਰੀ ਹਾਸਲ ਕਰਨ ਵਾਲੇ ਆਪਣੇ ਅਮਲੇ ਸਮੇਤ ਟੈਂਟ ਲਗਾਈ ਠਹਿਰਿਆ ਹੋਇਆ ਸੀ। ਦਰ ਅਸਲ ਵਾਈਟ ਨੂੰ ਇਸ ਤੋਂ ਪਹਿਲਾਂ 1807 ਈਸਵੀ ਵਿਚ ਪਟਿਆਲੇ ਰਾਜ ਦੇ ਇਲਾਕੇ ਵਿਚ ਵੀ ਭੇਜਿਆ ਗਿਆ ਸੀ ਤਾ ਕਿ ਉਹ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਸਿੱਖ ਸਰਦਾਰਾਂ ਦੇ ਰਾਜਸੀ ਖੇਤਰ, ਮਾਇਕ ਸਾਧਨਾਂ ਤੇ ਫੌਜੀ ਸ਼ਕਤੀ ਬਾਰੇ ਰਿਪੋਰਟ ਤਿਆਰ ਕਰਕੇ ਦਿੱਲੀ ਦੇ ਰੈਜ਼ੀਡੈਂਟ ਮਿਸਟਰ ਸੀਟਨ ਨੂੰ ਭੇਜੇ। ਇਸ ਕੰਮ ਵਿਚ ਪਟਿਆਲੇ ਦੀ ਰਾਣੀ ਆਸ ਕੌਰ ਦੇ ਬੰਦਿਆਂ ਨੇ ਉਸ ਦਾ ਵਿਰੋਧ ਕੀਤਾ ਸੀ ਤੇ ਮਿਸਟਰ ਵਾਈਟ ਨੂੰ ਮਜਬੂਰ ਹੋ ਕੇ ਵਾਪਸ ਅੰਗਰੇਜ਼ੀ ਇਲਾਕੇ ਵਿਚ ਜਾਣਾ ਪੈ ਗਿਆ ਸੀ। ਹੁਣ ਦੇ ਸਰਵੇਖਣ ਦਾ ਕੰਮ ਪਟਿਆਲੇ ਦੇ ਰਾਜੇ ਸਾਹਿਬ ਸਿੰਘ ਤੇ ਮਹਾਰਾਜਾ ਰਣਜੀਤ ਸਿੰਘ ਦੀ ਰਜ਼ਾਮੰਦੀ ਨਾਲ ਹੋ ਰਿਹਾ ਸੀ ਜਿਸ ਬਾਰੇ ਅਕਾਲੀ ਫੂਲਾ ਸਿੰਘ ਨੂੰ ਕੋਈ ਖਬਰ ਨਹੀਂ ਸੀ।

ਅਕਾਲੀ ਦਸਤੇ ਨੇ ਪਿੰਡ ਦੇ ਲਾਗੇ ਪਹੁੰਚਦਿਆਂ ਹੀ ਲੈਫਟੀਨੈਂਟ ਵਾਈਟ ਦੇ ਟੈਂਟ ਤੇ ਹਮਲਾ ਬੋਲ ਦਿਤਾ। ਉਸ ਨਾਲ ਸੌ ਦੇ ਕਰੀਬ ਪੈਦਲ ਸਿਪਾਹੀ ਸਨ ਜਿਹੜੇ ਉਸ ਦੀ ਰਖਿਆ ਲਈ ਨਾਲ ਭੇਜੇ ਗਏ ਸਨ। ਅਚਾਨਕ ਹੋਇਆ ਹਮਲਾ ਵੇਖ ਕੇ ਉਨ੍ਹਾਂ ਆਪਣੀਆਂ ਬੰਦੂਕਾਂ ਸੰਭਾਲੀਆਂ ਤੇ ਅਕਾਲੀ ਘੁੜ ਸਵਾਰਾਂ ਤੇ ਫਾਇਰ ਕਰਨਾ ਸ਼ੁਰੂ ਕਰ ਦਿਤਾ। ਇਸ ਤੋਂ ਪਹਿਲਾਂ ਕਿ ਵਾਈਟ ਦੇ ਬੰਦੇ ਅਕਾਲੀ ਫੂਲਾ ਸਿੰਘ ਦੇ ਦਸਤੇ ਨੂੰ ਕੋਈ ਨੁਕਸਾਨ ਪਹੁੰਚਾ ਸਕਦੇ, ਅਕਾਲੀ ਸਿੰਘਾਂ ਨੇ ਉਨ੍ਹਾਂ ਦੇ ਕਈ ਬੰਦੇ ਝਟਕਾ ਦਿਤੇ। ਬਾਕੀ ਆਪਣਾ ਮਾਲ ਅਸਬਾਬ ਛੱਡ ਕੇ ਪਿੰਡ ਫਤੋਕੇ (ਨਾਭਾ) ਵਲ ਨੱਸ ਗਏ। ਇਹ ਇਲਾਕਾ ਰਾਜਾ ਜਸਵੰਤ ਸਿੰਘ ਦਾ ਸੀ। ਉਸ ਨੇ ਅਕਾਲੀ ਸਿੰਘਾਂ ਦੇ ਹਮਲੇ ਦੀ ਖਬਰ ਮਿਲਦਿਆਂ ਹੀ ਮਿਸਟਰ ਵਾਈਟ ਦੀ ਰਾਖੀ ਲਈ ਫੌਜ ਦੀ ਇਕ ਟੁਕੜੀ ਆਪਣੇ ਭਤੀਜੇ ਰਣ ਸਿੰਘ ਦੀ ਕਮਾਨ ਥਲੇ ਪਿੰਡ ਫਤੋਕੇ ਵਲ ਰਵਾਨਾ ਕਰ ਦਿਤੀ। ਅਕਾਲੀ ਦੇ ਇਸ ਹਮਲੇ ਵਿਚ ਵਾਈਟ ਤੇ 6 ਬੰਦੇ ਮਾਰੇ ਗਏ ਸਨ ਤੇ 14 ਜ਼ਖਮੀ ਹੋਏ ਸਨ। ਉਨ੍ਹਾਂ ਦਾ ਸਾਰਾ ਸਮਾਨ ਲੁਟ ਕੇ ਅਕਾਲੀਆਂ ਨੇ ਅੰਗਰੇਜ਼ਾਂ ਦੁਆਰਾ ਤਿਆਰ ਕੀਤੇ ਸਾਰੇ ਨਕਸ਼ੇ ਤੇ ਹੋਰ ਕਾਗਜ਼ ਪੱਤਰ ਜਲਾ ਦਿਤੇ ਸਨ। ਇਸ ਤੋਂ ਪਹਿਲਾਂ ਕਿ ਰਣ ਸਿੰਘ ਦੀਆਂ ਫੌਜਾਂ ਉਥੇ ਪਹੁੰਚਦੀਆਂ, ਅਕਾਲੀ ਸਿੰਘ ਲੈਫਟੀਨੈਂਟ ਵਾਈਟ ਨੂੰ ਭਜ ਗਿਆ ਵੇਖ ਕੇ ਮੁਕਤਸਰ ਵਲ ਚਲ ਪਏ। ਮਿਸਟਰ ਵਾਈਟ ਨੇ ਦਿੱਲੀ ਦੇ ਅੰਗਰੇਜ਼ ਰੈਜ਼ੀਡੈਂਟ ਮਿਸਟਰ ਏ. ਸੀਟਨ ਨੂੰ ਲਿਖੀ 24 ਦਸੰਬਰ 1809 ਦੀ ਆਪਣੀ ਚਿੱਠੀ ਵਿਚ ਇਸ ਹਮਲੇ ਦਾ ਸੁਵਿਸਥਾਰ ਵਰਣਨ ਕੀਤਾ ਹੈ।

"ਮੈਂ 29 ਨਵੰਬਰ 1809 ਨੂੰ ਪਟਿਆਲੇ ਤੋਂ ਚਲ ਕੇ ਬਜੀਦ ਪੁਰ ਪਹੁੰਚਿਆ ਤੇ 30 ਨਵੰਬਰ ਦੂਹਦਾ ਨਗਰ ਪਹੁੰਚ ਗਿਆ। ਜਿਥੇ ਪਟਿਆਲੇ ਦਾ ਰਾਜਾ ਠਹਿਰਿਆ ਹੋਇਆ ਸੀ। ਮੈਂ ਆਪਣੇ ਮੁਨਸ਼ੀ ਹੱਥ ਉਨ੍ਹਾਂ ਨੂੰ ਕੁਝ ਤੁਹਫ਼ੇ ਤੇ ਆਪਣਾ ਸਤਿਕਾਰ ਭੇਜਿਆ। ਕਈ ਘੰਟਿਆਂ ਮਗਰੋਂ ਰਾਜੇ ਦਾ ਚੋਬਦਾਰ ਸਾਡੇ ਲਈ ਕੁਝ ਰੁਪੈ ਤੇ ਵਸਤਾਂ ਲੈ ਕੇ ਆ ਗਿਆ। ਪਰ ਮੈਂ ਇਹ ਸਭ ਕੁਝ ਲੈਣ ਤੋਂ ਨਾਂਹ ਕਰ ਦਿੱਤੀ ਤੇ ਖਿਮਾਂ ਮੰਗੀ।

ਸ਼ਾਮ ਨੂੰ ਉਹ ਲੋਕ ਸਾਡੇ ਕੋਲ ਪਹੁੰਚ ਗਏ ਜਿਨ੍ਹਾਂ ਨੇ ਇਸ ਇਲਾਕੇ ਦੇ ਦੌਰੇ ਵਿਚ ਮੇਰਾ ਸਾਥ ਦੇਣਾ ਸੀ।

3 ਦਸੰਬਰ ਨੂੰ ਮੈਂ ਲੌਂਗੋਵਾਲ ਪਹੁੰਚਿਆ ਤੇ 9 ਦਸੰਬਰ ਨੂੰ ਬਠਿੰਡਾ ਪਹੁੰਚ ਗਿਆ। ਿਥੋਂ ਮੈਂ ਲੈਫ਼ਟੀਨੈਂਟ ਮਾਰਸ਼ਲ ਨੂੰ ਲੁਧਿਆਣੇ ਭੇਜ ਦਿਤਾ। ਉਹ ਕਈ ਦਿਨਾਂ ਬੀਮਾਰ ਚਲ ਰਿਹਾ ਸੀ। ਇਥੋਂ ਮੈਂ ਤਲਵੰਡੀ ਜਾਣਾ ਚਾਹੁੰਦਾ ਸਾਂ ਪਰ ਕਿਉਂਕਿ ਆਸ ਪਾਸ ਦੇ ਜੰਗਲ ਚੋਂ ਕਈ ਵਾਰ ਗੋਲੀਆਂ ਚਲਣ ਦੀ ਆਵਾਜ਼ ਸੁਣਾਈ ਦਿਤੀ ਸੀ, ਇਸ ਲਈ ਮੈਂ ਪਿੰਡ ਮੋਹੀ ਦੇ ਰਸਤੇ 'ਚਾਉਕੀ' ਪਹੁੰਚ ਗਿਆ। ਇਹ ਪਿੰਡ ਮਲੌਦ ਦੇ ਦੁਲੇਲ ਸਿੰਘ ਦਾ ਹੈ। ਇਥੇ ਪਹੁੰਚਦਿਆਂ ਹੀ ਸਾਨੂੰ ਖਬਰ ਮਿਲੀ ਕਿ ਕੁਝ ਲੋਕ ਸਾਡੇ ਤੇ ਹਮਲਾ ਕਰਨ ਲਈ ਇਧਰ ਆ ਰਹੇ ਹਨ। ਮੈਂ ਜਾਣਦਾ ਸਾਂ ਕਿ ਇਨ੍ਹਾਂ ਦੀ ਸੰਖਿਆ ਪਲ ਪਲ ਵੱਧ ਜਾਵੇਗੀ, ਇਸ ਲਈ ਮੈਂ ਆਪਣੇ ਬੰਦਿਆਂ ਨੂੰ ਜਲਦੀ ਜਲਦੀ 'ਪਖੋਕੇ' ਪਿੰਡ ਵਲ ਚਲਣ ਦਾ ਹੁਕਮ ਦਿਤਾ ਤਾਂ ਜੋ ਅਸੀਂ ਆਪਣੇ ਆਪ ਨੂੰ ਸੁਰੱਖਸ਼ਿਤ ਕਰ ਸਕੀਏ। ਮੈਨੂੰ ਪਤਾ ਸੀ ਕਿ ਇਹ ਪਿੰਡ ਅੰਗਰੇਜ਼ੀ ਸਰਕਾਰ ਦੇ ਮਿੱਤਰ ਤੇ ਵਫ਼ਾਦਾਰ ਰਾਜਾ ਜਸਵੰਤ ਸਿੰਘ ਦਾ ਹੈ।

ਅਜੇ ਅਸੀਂ ਇਕ ਕੋਹ ਹੀ ਗਏ ਹੋਵਾਂਗੇ ਕਿ ਹਮਲਾ ਕਰਨ ਵਾਲਿਆਂ ਦੀ ਸੰਖਿਆ 500 ਤਕ ਪਹੁੰਚ ਗਈ। ਮੈਂ ਬਹੁਤ ਸਾਰਾਂ ਸਮਾਨ ਤੇ 16 ਊਠ ਰਾਹ ਵਿਚ ਹੀ ਛਡ ਦਿਤੇ ਕਿਉਂਕਿ ਇਹ ਬੁਰੀ ਤਰ੍ਹਾਂ ਜ਼ਖਮੀ ਹੋ ਚੁਕੇ ਸਨ, ਤੇ ਕਿਸੇ ਤਰ੍ਹਾਂ 'ਪਖੋਕੇ' ਪਹੁੰਚਣ ਵਿਚ ਸਫਲ ਹੋ ਗਿਆ। ਪਿੰਡ ਵਿਚ ਪਹੁੰਚਦਿਆਂ ਹੀ ਅਸੀਂ ਜ਼ਬਰਦਸਤੀ ਲੋਕਾਂ ਦੇ ਘਰਾਂ ਵਿਚ ਸ਼ਰਨ ਲੈ ਲਈ। ਹਮਲਾ ਕਰਨ ਵਾਲਿਆਂ ਨੇ, ਜਿਨ੍ਹਾਂ ਦੀ ਸੰਖਿਆ 1000 ਤੋਂ ਉਪਰ ਪਹੁੰਚ ਚੁਕੀ ਸੀ, ਸਾਰੇ ਪਿੰਡ ਨੂੰ ਘੇਰ ਲਿਆ। ਇਸ ਹਮਲੇ ਵਿਚ ਸਾਡੇ ਕਈ ਬੰਦੇ ਮਾਰੇ ਗਏ ਤੇ ਬਹੁਤ ਸਾਰੇ ਜ਼ਖਮੀ ਹੋਏ। ਸਭ ਤੋਂ ਵਧ ਨੁਕਸਾਨ ਸਾਨੂੰ ਉਨ੍ਹਾਂ ਕਾਗਜ਼ਾਂ ਪੱਤਰਾਂ ਦਾ ਹੋਇਆ ਜਿਨ੍ਹਾਂ ਨੂੰ ਅਸੀਂ ਬੜੀ ਮੇਹਨਤ ਨਾਲ ਤਿਆਰ ਕੀਤਾ ਸੀ।

ਮੈਂ ਇਥੋਂ ਦੋ ਹਰਕਾਰਿਆਂ ਨੂੰ ਬਹੁਤ ਪੈਸੇ ਦਾ ਲਾਲਚ ਦੇ ਕੇ ਕਰਨਲ ਅਖ਼ਤਰ ਲੋਨੀ ਵਲ ਲੁਧਿਆਣੇ ਭੇਜਿਆ। ਪਰ ਅਗਲੀ ਭਲਕ ਤਕ ਹਮਲਾ ਕਰਨ ਵਾਲੇ ਵਾਪਸ ਪਰਤ ਗਏ ਤੇ ਸਾਡੇ ਬਾਕੀ ਬੰਦਿਆਂ ਦੀ ਜਾਨ ਬਚ ਗਈ। ਰਾਜਾ ਜਸਵੰਤ ਸਿੰਘ ਦਾ ਭਤੀਜਾ ਰਣ ਸਿੰਘ ਵੀ ਫੌਜ ਦੀ ਇਕ ਟੁਕੜੀ ਲੈ ਕੇ ਪਿੰਡ ਫੂਲ ਤੋਂ ਸਾਡੀ ਸਹਾਇਤਾ ਲਈ ਪਹੁੰਚ ਚੁਕਾ ਸੀ। ਵਾਈਟ ਅਗੇ ਚਲ ਕੇ ਲਿਖਦਾ ਹੈ ਕਿ ਹਮਲਾ ਕਰਨ ਵਾਲਾ ਵਿਅਕਤੀ ਅਕਾਲੀ ਫੂਲਾ ਸਿੰਘ ਸੀ ਜਿਸ ਨੇ ਕੁਝ ਮਹੀਨੇ ਪਹਿਲਾਂ ਚਾਰਲਸ ਮੈਟਕਾਫ ਦੇ ਮੁਸਲਮਾਨ ਸੈਨਿਕਾਂ ਤੇ ਮੁਹੱਰਮ ਦੇ ਮੌਕੇ ਤੇ ਹਮਲਾ ਕੀਤਾ ਸੀ। ਉਸ ਨੇ ਇਹ ਵੀ ਲਿਖਿਆ ਕਿ ਉਸ ਦਾ ਇਸ ਇਲਾਕੇ ਦੇ ਲੋਕਾਂ ਵਿਚ ਬੜਾ ਦਬਦਬਾ ਤੇ ਸਤਿਕਾਰ ਹੈ। ਲੋਕ ਉਸ ਨੂੰ ਸੰਤ ਤੇ ਸਿਪਾਹੀ ਸਮਝਦੇ ਹਨ ਤੇ ਉਸ ਤੋਂ ਬਹੁਤ ਭੈ ਖਾਂਦੇ ਹਨ।

ਅਕਾਲੀ ਫੂਲਾ ਸਿੰਘ ਬਾਰੇ ਅੰਗਰੇਜ਼ਾਂ ਦੀਆਂ ਲਿਖਤਾਂ ਵਿਚ ਇਹ ਵੀ ਦਰਜ ਹੈ ਕਿ ਉਹ ਜ਼ਬਰਦਸਤੀ ਲੋਕਾਂ ਕੋਲੋਂ ਹਥਿਆਰ, ਘੋੜੇ ਤੇ ਰਸ਼ਦ ਪਾਣੀ ਇਕੱਠਾ ਕਰਿਆ ਕਰਦਾ

ਸੀ। ਪਰ ਇਹ ਗੱਲ ਜਚਦੀ ਨਹੀਂ ਕਿ ਜਿਸ ਇਨਸਾਨ ਦਾ ਲੋਕਾਂ ਦੇ ਮਨਾਂ ਵਿਚ ਇਤਨਾ ਸਤਿਕਾਰ ਹੋਵੇ ਉਹ ਉਨ੍ਹਾਂ ਕੋਲੋਂ ਜ਼ਬਰਦਸਤੀ ਕੋਈ ਚੀਜ਼ ਖੋਂਹਦਾ ਹੋਵੇਗਾ। ਲੋਕ ਸ਼ਰਧਾਂ ਨਾਲ ਹਰ ਉਹ ਚੀਜ਼ ਅਕਾਲੀਆਂ ਅਗੇ ਲਿਆ ਕੇ ਅਰਪਿਤ ਕਰ ਦਿਆ ਕਰਦੇ ਸਨ ਜਿਸ ਦੀ ਉਨ੍ਹਾਂ ਦੇ ਜਥੇ ਨੂੰ ਲੋੜ ਹੋਵੇ। ਪੰਜਾਬ ਦੇ ਲੋਕ ਉਨ੍ਹਾਂ ਨੂੰ ਦੇਸ਼ ਤੇ ਧਰਮ ਦੀ ਰੱਖਿਆ ਕਰਨ ਵਾਲੇ ਸੂਰਮਿਆਂ ਦੇ ਤੌਰ ਦੇ ਜਾਣਦੇ ਤੇ ਸਤਿਕਾਰ ਕਰਦੇ ਸਨ। ਇਸ ਸਾਰੀ ਭਾਵਨਾ ਪਿਛੇ ਅਕਾਲੀ ਫੂਲਾ ਸਿੰਘ ਦਾ ਆਪਣਾ ਸੱਚਾ-ਸੁੱਚਾ ਤੇ ਨੇਕ ਕਿਰਦਾਰ ਸੀ ਜਿਸ ਦੀ ਤਾਬ ਝਲ ਸਕਣਾ ਕਿਸੇ ਵੀ ਬੰਦੇ ਲਈ ਸੌਖਾ ਨਹੀਂ ਸੀ।

ਲੈਫਟੀਨੈਂਟ ਵਾਈਟ 20 ਦਸੰਬਰ 1809 ਨੂੰ 'ਪਖੋਕੇ' ਤੋਂ ਚਲਿਆ ਤੇ 22 ਤਰੀਕ ਨੂੰ ਲੁਧਿਆਣੇ ਪਹੁੰਚ ਗਿਆ। ਰਾਜਾ ਜਸਵੰਤ ਸਿੰਘ ਦਾ ਇਕ ਖ਼ਾਸ ਨੌਕਰ ਸੇਵਾ ਸਿੰਘ ਕੁਝ ਘੁੜ-ਸਵਾਰਾਂ ਸਮੇਤ ਉਸ ਦੇ ਨਾਲ ਸੀ।

ਸਰਕਾਰ ਅੰਗਰੇਜ਼ੀ ਨੂੰ ਜਦੋਂ ਇਸ ਸਾਰੀ ਘਟਨਾ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਮਹਾਂਰਾਜਾ ਰਣਜੀਤ ਸਿੰਘ ਪਾਸ ਇਸ ਗੱਲ ਦਾ ਕਰੜਾ ਵਿਰੋਧ ਪ੍ਰਗਟ ਕੀਤਾ ਤੇ ਮੰਗ ਕੀਤੀ ਕਿ ਲੈਫਟੀਨੈਂਟ ਵਾਈਟ ਦੇ ਅਮਲੇ ਤੇ ਹਮਲਾ ਕਰਨ ਵਾਲੇ ਅਕਾਲੀ ਫੂਲਾ ਸਿੰਘ ਨੂੰ ਉਨ੍ਹਾਂ ਦੇ ਹਵਾਲੇ ਕੀਤਾ ਜਾਵੇ। ਉਹ ਇਹ ਵੀ ਚਾਹੁੰਦੇ ਸਨ ਕਿ ਮਹਾਂਰਾਜਾ ਇਹੋ ਜਿਹੇ 'ਚੋਰ', 'ਡਾਕੂ' ਤੇ 'ਧਾੜਵੀ' ਨੂੰ ਸਖ਼ਤ ਸਜ਼ਾ ਦੇਵੇ ਜਿਸ ਦੇ ਬੰਦੇ ਪਿੰਡਾਂ ਵਿਚੋਂ ਜ਼ਬਰਦਸਤੀ ਲੋਕਾਂ ਕੋਲੋਂ ਨਜ਼ਰਾਨੇ ਤੇ ਹੋਰ ਵਸਤਾਂ ਇਕੱਠੀਆਂ ਕਰਦੇ ਤੇ ਉਨ੍ਹਾਂ ਨੂੰ ਲੁਟਦੇ ਫਿਰਦੇ ਹਨ। ਦਰ ਅਸਲ ਅੰਗਰੇਜ਼ੀ ਲਿਖਾਰੀਆਂ ਨੇ ਅਕਾਲੀ ਫੂਲਾ ਸਿੰਘ ਬਾਰੇ ਇਹੋ ਜਿਹੇ ਸ਼ਬਦ ਜਾਣ ਬੁਝ ਕੇ ਵਰਤੇ ਹਨ ਤਾਂ ਜੁ ਉਨ੍ਹਾਂ ਨੂੰ ਅੰਗਰੇਜ਼ੀ ਹਲਕਿਆਂ ਤੇ ਮਹਾਂਰਾਜੇ ਕੋਲ ਰਜ ਕੇ ਬਦਨਾਮ ਕੀਤਾ ਜਾ ਸਕੇ। ਹਰ ਸਮੇਂ ਦੀਆਂ ਸਰਕਾਰਾਂ ਇਹੋ ਕੁਝ ਕਰਿਆ ਕਰਦੀਆਂ ਹਨ। ਮੁਸਲਮਾਨਾਂ ਨੇ ਬੰਦਾ ਬਹਾਦਰ ਨੂੰ 'ਕੁੱਤਾ', 'ਲਹੂ ਪੀਣਾ' ਤੇ 'ਜ਼ਾਲਮ' ਕਰਕੇ ਲਿਖਿਆ ਹੈ। ਮਹਾਂਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਦੇ ਕਹੇ ਤੇ ਅਕਾਲੀ ਫੂਲਾ ਸਿੰਘ ਵਿਰੁਧ ਕੋਈ ਕਾਰਵਾਈ ਕਰਕੇ ਆਪਣੇ ਲਈ ਕੋਈ ਨਵੀਂ ਬਿਪਤਾ ਨਹੀਂ ਸੀ ਖੜੀ ਕਰਨਾ ਚਾਹੁੰਦਾ। ਉਹ ਕਾਫੀ ਸਮੇਂ ਤਕ ਗੱਲ ਨੂੰ ਟਾਲਦਾ ਰਿਹਾ ਤੇ ਅੰਤ ਅੰਗਰੇਜ਼ ਫੂਲਾ ਸਿੰਘ ਨੂੰ ਸਜ਼ਾ ਦੇਣ ਦੇ ਮਸਲੇ ਤੇ ਹੌਲੀ ਹੌਲੀ ਚੁਪ ਹੋ ਗਏ।

ਇਸ ਮੌਕੇ ਤੇ ਪੰਜਾਬ ਦੇ ਡੋਗਰੇ ਸਰਦਾਰਾਂ ਨੇ ਅਕਾਲੀ ਫੂਲਾ ਸਿੰਘ ਵਿਰੁਧ ਸਖ਼ਤ ਕਾਰਵਾਈ ਕਰਨ ਲਈ ਬੜਾ ਜ਼ੋਰ ਲਾਇਆ, ਪਰ ਅਕਾਲੀ ਫੂਲਾ ਸਿੰਘ ਵਿਰੁਧ ਉਨ੍ਹਾਂ ਦੇ ਇਹ ਜਤਨ ਸਫਲ ਨਾ ਹੋ ਸਕੇ ਤੇ ਮਹਾਂਰਾਜਾ ਇਸ ਸ਼ੇਰ ਦੇ ਗਲੇ ਵਿਚ ਕੋਈ ਪਟਾ ਨਾ ਪਾ ਸਕਿਆ।

ਅਕਾਲੀ ਫੂਲਾ ਸਿੰਘ ਦੇ ਇਸ ਮਸਲੇ ਨੂੰ ਲੈ ਕੇ ਅੰਗਰੇਜ਼ਾਂ ਨੇ ਆਪਸ ਵਿਚ ਕਈ ਚਿੱਠੀਆਂ ਲੁਧਿਆਣੇ—ਦਿੱਲੀ ਤੇ ਫੋਰਟ ਵਿਲੀਅਮ (ਕਲਕੱਤੇ) ਲਿਖੀਆਂ। ਅੰਗਰੇਜ਼ੀ ਸਰਕਾਰ ਦੇ ਹੁਕਮ ਨਾਲ ਸਤਲੁਜ ਉਰਾਰ ਦੀਆਂ ਸਿਖ ਰਿਆਸਤਾਂ ਅਤੇ ਇਨ੍ਹਾਂ ਦੇ ਰਾਜਿਆਂ ਸ: ਸਾਹਿਬ ਸਿੰਘ (ਪਟਿਆਲਾ) ਸ੍ਰ: ਜਸਵੰਤ ਸਿੰਘ ਨਾਭਾ, ਭਾਈ ਲਾਲ ਸਿੰਘ

ਤੇ ਭਾਗ ਸਿੰਘ ਆਦਿ ਤੇ ਦਬਾਉ ਪਾਇਆ ਗਿਆ ਕਿ ਉਹ ਸਾਂਝਾ ਜਤਨ ਕਰਕੇ ਅਕਾਲੀ ਫੂਲਾ ਸਿੰਘ ਵਿਰੁਧ ਸਖਤ ਕਾਰਵਾਈ ਕਰਨ। ਪਰ ਸੁਆਲ ਇਹ ਸੀ ਕਿ ਸ਼ੇਰ ਦੀ ਮੁੱਛ ਨੂੰ ਕੌਣ ਹੱਥ ਪਾਵੇ ? ਮਾਲਵਾ ਪ੍ਰਦੇਸ਼ ਦੇ ਰਾਜੇ ਵੀ ਫੂਲਾ ਸਿੰਘ ਵਿਰੁਧ ਕੁਝ ਕਰ ਕੇ ਉਸ ਨੂੰ ਗ੍ਰਿਫਤਾਰ ਕਰਨ ਦਾ ਹੌਸਲਾ ਨਾ ਕਰ ਸਕੇ। ਹਾਲਾਂਕਿ ਪਟਿਆਲੇ ਦੇ ਵਕੀਲ ਹਮੀਰ ਸਿੰਘ ਨੂੰ ਇਸ ਕਿਸਮ ਦਾ ਲਾਲਚ ਵੀ ਦਿਤਾ ਗਿਆ ਸੀ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਦਮਦਮਾ ਤੇ ਮੁਕਤਸਰ ਚੋਂ ਕਢ ਕੇ ਪਕੜਵਾ ਦੇਣ ਤਾਂ ਇਨ੍ਹਾਂ ਸਥਾਨਾਂ ਉਪਰ ਉਨ੍ਹਾਂ ਦਾ ਅਧਿਕਾਰ ਮਜ਼ਬੂਤ ਹੋ ਸਕਦਾ ਹੈ। ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਤੇ ਵੀ ਦਬੀ ਆਵਾਜ਼ ਵਿਚ ਦੋਸ਼ ਲਾਇਆ ਕਿ ਉਹ ਅੰਮ੍ਰਿਤਸਰ ਦੀ ਸੰਧੀ ਦੀ ਉਲੰਘਣਾ ਕਰਕੇ ਅੰਗਰੇਜ਼ੀ ਰਾਜ ਦੇ ਦੁਸ਼ਮਣ ਅਕਾਲੀ ਫੂਲਾ ਸਿੰਘ ਦੀ ਗੁਪਤ ਰੂਪ ਵਿਚ ਸਹਾਇਤਾ ਕਰ ਰਿਹਾ ਹੈ। ਉਨ੍ਹਾਂ ਕਿਹਾ ਕਿ ਪਟਿਆਲਾ ਰਾਜ ਦੇ ਦੋ ਅਫਸਰਾਂ ਮਲਿਕ ਸ਼ੇਰਾ ਤੇ ਬੁਹਾਲੀ ਸਿੰਘ ਨੇ ਅਕਾਲੀ ਫੂਲਾ ਸਿੰਘ ਦੇ ਦਮਦਮਾ ਸਾਹਿਬ ਤੋਂ ਬਚ ਕੇ ਚਲੇ ਜਾਣ ਵਿਚ ਉਸ 'ਖੂੰਖਾਰ ਡਾਕੂ' ਤੇ 'ਜ਼ਾਲਮ' ਸਰਦਾਰ ਦੀ ਮਦਦ ਕੀਤੀ ਸੀ। ਵੈਸੇ ਇਹ ਸਾਰੇ ਇਤਰਾਜ਼ ਬੇਬੁਨਿਆਦ ਤੇ ਕਿਸੇ ਵੀ ਤਰਕ ਤੇ ਆਧਾਰਿਤ ਨਹੀਂ ਸਨ। ਕੇਂਦਰੀ ਪੰਜਾਬ ਵਿਚ ਅਕਾਲੀ ਫੂਲਾ ਸਿੰਘ ਦਾ ਇਤਨਾ ਦਬਦਬਾ ਤੇ ਸਤਿਕਾਰ ਸੀ ਕਿ ਲੋਕ ਉਨ੍ਹਾਂ ਵਿਰੁਧ ਕੋਈ ਕਾਰਵਾਈ ਕਰਨ ਬਾਰੇ ਸੋਚ ਵੀ ਨਹੀਂ ਸਨ ਸਕਦੇ। ਇਸ ਤੱਥ ਨੂੰ ਲੈਫਟੀਨੈਂਟ ਕਰਨਲ ਡੀ. ਅਖਤਰ ਲੋਨੀ ਨੇ ਆਪਣੀ 30 ਅਪਰੈਲ 1810 ਦੀ ਲਿਖੀ ਚਿੱਠੀ ਅਤੇ ਏ. ਸੀਟਨ, ਰੈਜ਼ੀਡੈਂਟ ਦਿੱਲੀ ਦੁਆਰਾ ਸੀ। ਲਸਿੰਗਟਨ ਨੂੰ 7 ਮਈ 1810 ਦੀ ਲਿਖੀ ਚਿੱਠੀ ਵਿਚ ਵੀ ਮੰਨਿਆ ਗਿਆ ਹੈ ਕਿ ਲੋਕਾਂ ਵਿਚ ਉਸ ਦੀ ਇਤਨੀ ਇਜ਼ਤ ਸੀ ਕਿ ਅੰਗਰੇਜ਼ੀ ਸਰਕਾਰ ਆਪਣੇ ਸਾਰੇ ਜਤਨਾਂ ਦੇ ਬਾਵਜੂਦ ਉਸ ਨੂੰ ਗ੍ਰਿਫਤਾਰ ਕਰਨ ਜਾਂ ਸਜ਼ਾ ਦੇ ਸਕਣ ਵਿਚ ਸਫਲ ਨਾ ਹੋ ਸਕੀ।

ਕੁਝ ਸਮਾਂ ਦਮਾਦਮਾ ਸ਼ਾਹਿਬ ਤੇ ਮੁਕਤਸਰ ਰਹਿ ਕੇ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਕਰਨ ਮਗਰੋਂ ਅਕਾਲੀ ਫੂਲਾ ਸਿੰਘ ਆਪਣੇ ਜਥੇ ਸਮੇਤ ਅੰਮ੍ਰਿਤਸਰ ਪਰਤ ਆਏ। ਇਹੀ ਅਕਾਲੀ ਜਥੇ ਦਾ ਕੇਂਦਰ ਸੀ। ਬੇਸ਼ਕ ਮਹਾਰਾਜੇ ਨੇ ਕਈ ਵਾਰ ਅਕਾਲੀ ਜੀ ਨੂੰ ਲਾਹੌਰ ਵਿਖੇ ਹੀ ਪੱਕਾ ਟਿਕਾਣਾ ਬਣਾਨ ਦੀ ਬੇਨਤੀ ਕੀਤੀ ਸੀ। ਪਰ ਅਕਾਲੀ ਫੂਲਾ ਸਿੰਘ ਨੇ ਹਰ ਵਾਰ ਇਸ ਬੇਨਤੀ ਨੂੰ ਅਪ੍ਰਵਾਨ ਕਰ ਦਿਤਾ ਸੀ। ਉਹ ਸਮਝਦੇ ਸਨ ਕਿ ਅਜਿਹਾ ਕਰਨ ਨਾਲ ਉਹ ਮਹਾਰਾਜੇ ਦੇ ਮੁਲਾਜ਼ਮ ਬਣ ਕੇ ਰਹਿ ਜਾਣਗੇ। ਉਹ ਸਿਆਸਤ ਤੋਂ ਦੂਰ ਰਹਿ ਕੇ ਵੀ ਸਦਾ ਪੰਥ ਦੀ ਚੜ੍ਹਦੀ ਕਲਾ ਤੇ ਖਾਲਸਾ ਰਾਜ ਦੀ ਰਖਿਆ ਲਈ ਜੂਝਦੇ ਤੇ ਕੰਮ ਕਰਦੇ ਰਹੇ। ਮਹਾਰਾਜੇ ਦਾ ਹੁਕਮ ਉਹਨਾਂ ਤੇ ਲਾਗੂ ਨਹੀਂ ਸੀ ਹੁੰਦਾ ਜਿਵੇਂ ਕਿ ਲਾਹੌਰ ਦਰਬਾਰ ਦੇ ਹੋਰ ਦਰਬਾਰੀਆਂ ਤੇ ਸਿੱਖ ਸਰਦਾਰਾਂ ਤੇ ਹੁੰਦਾ ਸੀ।

## ਮੋਰਾਂ ਦਾ ਕਿੱਸਾ ਤੇ ਮਹਾਰਾਜੇ ਨੂੰ ਧਾਰਮਕ ਸਜ਼ਾ :

ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਦੀ ਜਿਤ ਤੇ ਸ਼ਹਿਜ਼ਾਦਾ ਖੜਕ ਸਿੰਘ

ਦੀ ਕੁੜਮਾਈ ਦੀ ਖੁਸ਼ੀ ਵਿਚ ਲਾਹੌਰ ਦਰਬਾਰ ਵਿਚ ਇਕ ਬਹੁਤ ਵਡਾ ਜਸ਼ਨ ਕੀਤਾ। ਜਿਸ ਵਿਚ ਹੋਰ ਨਾਚ ਪਾਰਟੀਆਂ ਤੋਂ ਛੁਟ ਮੋਰਾਂ ਨਾਮ ਦੀ ਨਾਚੀ ਜੋ ਕਸ਼ਮੀਰ ਦੀ ਰਹਿਣ ਵਾਲੀ ਸੀ, ਤੇ ਅੰਮ੍ਰਿਤਸਰ ਦੀ ਨਾਚੀਆਂ ਵਿਚੋਂ ਪ੍ਰਮੁਖ ਸੀ, ਬੁਲਾਇਆ ਗਿਆ। ਉਸ ਵੇਲੇ ਮਹਾਰਾਜਾ 22 ਸਾਲਾਂ ਦਾ ਜੁਆਨ ਤੇ ਮੋਰਾਂ ਬਹੁਤ ਸੁੰਦਰ ਸੀ। ਮੋਰਾਂ ਦੇ ਨਾਚ ਤੇ ਗਾਣੇ ਦੇ ਬੋਲ ਸਨ, "ਕਾਨਹਾ ਨਜ਼ਰੀਆ ਨ ਡਾਲ ਦੇਹੀ ਪੇ" ਲੇਕਿਨ ਮੋਰਾਂ ਕਦੇ ਕਾਨਹਾ ਕਹਿੰਦੀ ਸੀ ਕਦੇ "ਕਾਣਾ" ਲੇਕਿਨ ਮਹਾਰਾਜੇ ਨੇ ਇਸ ਗਲ ਵਲ ਧਿਆਨ ਨਾ ਦਿਤਾ। ਮਹਾਰਾਜਾ ਮੋਰਾਂ ਦੀ ਸੁੰਦਰਤਾ ਤੇ ਇਤਨਾ ਮੋਹਿਆ ਗਿਆ ਕਿ ਉਸ ਨਾਲ ਵਿਆਹ ਕਰਕੇ ਆਪਣੇ ਹਰਮ ਵਿਚ ਲਿਆਣ ਲਈ ਮਨ ਬਣਾ ਲਿਆ। ਕੁਛ ਦਿਨ ਮਗਰੋਂ ਆਪਣੇ ਪਿਓ ਨਾਲ ਸ਼ਾਲੀਮਾਰ ਬਾਗ ਵਿਚ ਸੈਰ ਕਰ ਰਹੀ ਸੀ ਤੇ ਅਚਾਨਕ ਮਹਾਰਾਜਾ ਸਾਹਿਬ ਦੀ ਉਸ ਉਤੇ ਨਜ਼ਰ ਪੈ ਗਈ। ਜਦ ਮੋਰਾਂ ਨੇ ਵੇਖਿਆ ਤਾਂ ਸਤਿਕਾਰ ਵਜੋਂ ਬੁਰਕਾ ਕਰ ਲਿਆ। ਮਹਾਰਾਜੇ ਨੇ ਨਾਲ ਆਏ ਅਜੀਜੁਦੀਨ ਨੂੰ ਆਪਣੇ ਦਿਲ ਦੀ ਗੱਲ ਦਸੀ। ਅਜੀਜੁਦੀਨ ਨੇ ਜਦ ਮੋਰਾਂ ਦੇ ਪਿਉ ਨੂੰ ਮਹਾਰਾਜਾ ਦੀ ਮੋਰਾਂ ਨਾਲ ਵਿਆਹੁਣ ਦੀ ਗੱਲ ਦਸੀ ਤਾਂ ਮੋਰਾਂ ਦਾ ਪਿਉ ਹੈਰਾਨ ਹੋ ਗਿਆ ਕਿ ਕਿਥੇ ਉਹ ਤੇ ਕਿਥੇ ਮਹਾਰਾਜਾ। ਪਹਿਲਾਂ ਤਾਂ ਨਾਂਹ ਕੀਤੀ ਲੇਕਿਨ ਬਾਅਦ ਵਿਚ ਇਕ ਸ਼ਰਤ ਰਖੀ ਕਿ ਉਹ ਮੋਰਾਂ ਦਾ ਵਿਆਹ ਮੁਸਲਮਾਨੀ ਤਰੀਕੇ ਨਾਲ ਭਾਵ 'ਨਿਕਾਹ' ਕਰੇਗਾ। ਮਹਾਰਾਜੇ ਨੇ ਕਿਸੇ ਗੱਲ ਦੀ ਪ੍ਰਵਾਹ ਨਾ ਕੀਤੀ। ਉਸ ਦੀ ਇਹ ਸ਼ਰਤ ਮਨਜ਼ੂਰ ਕਰ ਲਈ। ਨਿਕਾਹ ਦੀ ਰਸਮ ਮੋਰਾਂ ਦੇ ਧਰਮ ਪਿਤਾ ਮੀਆਂ ਸਮਧੂ ਦੇ ਘਰ ਹੋਈ ਜਿਹੜਾ ਅੰਮ੍ਰਿਤਸਰ ਦਾ ਵਡਾ ਸ਼ਾਹੂਕਾਰ ਸੀ। ਵਿਆਹ ਬੜੀ ਸ਼ਾਨ-ਸ਼ੌਕਤ ਨਾਲ ਹੋਇਆ ਜਿਸ ਵਿਚ ਮੀਆਂ ਸਮਧੂ ਨੇ ਕਈ ਲੱਖ ਰੁਪਏ ਦਾਜ ਵਿਚ ਦਿਤੇ।

ਮਹਾਰਾਜਾ ਆਮ ਤੌਰ ਤੇ ਆਪਣੇ 700 ਹਾਥੀਆਂ ਵਿਚੋਂ ਅਤੀ ਸੋਹਣੇ ਸੁੰਦਰਗਜ ਨਾਮ ਦੇ ਹਾਥੀ ਉਤੇ ਹੀਰੇ, ਜਵਾਹਰਾਤ ਨਾਲ ਲੱਦੀ ਪਾਲਕੀ ਤੇ ਮੋਰਾਂ ਨਾਲ ਜਦ ਲਾਹੌਰ ਦੇ ਜੌਹਰੀਆ ਦੀ ਮੋਤੀ ਬਜ਼ਾਰ ਤੋਂ ਲੰਘਦਾ ਸੀ ਤਾਂ ਮੋਰਾਂ ਦੀ ਖੂਬਸੂਰਤੀ ਦੀ ਝਲਕ ਵੇਖਣ ਵਾਲੀ ਹੁੰਦੀ ਸੀ ਤੇ ਆਮ ਲੋਕਾਂ ਵਿਚ ਮੋਰਾਂ ਦੀ ਗੱਲ ਦੀ ਚਰਚਾ ਹੁੰਦੀ ਰਹਿੰਦੀ ਸੀ।

ਮੋਰਾਂ ਕਈ ਵਾਰ ਮਹਾਰਾਜੇ ਨਾਲ ਹਲਕੇ ਫੁਲਕੇ ਮਜਾਕ ਕਰਨ ਦੀ ਖੁਲ੍ਹ ਲੈ ਲਿਆ ਕਰਦੀ ਸੀ। ਮੋਰਾਂ ਨੇ ਮਹਾਰਾਜੇ ਦੇ ਚੇਹਰੇ ਵਲ ਤਕ ਕੇ ਪੁਛਿਆ ਜਦ ਰੱਬ ਹੁਸਨ ਵੰਡ ਰਿਹਾ ਸੀ ਤੁਸੀਂ ਕਿਥੇ ਸੀ ਤਾਂ ਮਹਾਰਾਜੇ ਨੇ ਫੌਰਨ ਜਵਾਬ ਦਿਤਾ, ਮੈਂ ਰਾਜ ਪ੍ਰਾਪਤ ਕਰਨ ਵਿਚ ਲਗਾ ਹੋਇਆ ਸੀ ਤਾਂ ਜੋ ਤੇਰੇ ਜਿਹੀਆਂ ਨੂੰ ਆਪਣੇ ਹਰਮ ਦਾ ਸ਼ਿੰਗਾਰ ਬਣਾ ਸਕਾਂ।

ਮੋਰਾਂ ਨੇ ਮਹਾਰਾਜੇ ਨੂੰ ਪਿਆਰ ਵਿਚ ਦਿਵਾਨਾ ਹੋਇਆ ਵੇਖ, ਪੁਛਿਆ ਤੁਸੀਂ ਮੈਨੂੰ ਕਿਤਨਾ ਚਾਹੁੰਦੇ ਹੋ? ਮਹਾਰਾਜੇ ਨੇ ਕਿਹਾ ਰਾਜ ਦੀ ਹਰ ਚੀਜ਼ ਤੋਂ ਵਧ ਉਸ ਨੂੰ

ਪਿਆਰ ਕਰਦਾ ਹੈ। ਇਸ ਗੱਲ ਦਾ ਫਾਇਦਾ ਉਠਾਂਦਿਆਂ ਮੋਰਾਂ ਨੇ ਆਪਣੇ ਨਾਂ ਦੇ ਸਿੱਕੇ ਜਾਰੀ ਕਰਨ ਨੂੰ ਕਿਹਾ। ਮਹਾਰਾਜੇ ਨੇ ਸੰਨ 1806 ਵਿਚ ਸੋਨੇ ਦੇ ਸਿੱਕੇ ਬਣਵਾਏ ਜਿਨ੍ਹਾਂ ਦਾ ਨਾਮ ਮੋਰਾਂ ਸ਼ਾਹੀ ਸਿੱਕੇ ਰਖਿਆ। ਇਨ੍ਹਾਂ ਸਿੱਕਿਆਂ ਦੇ ਇਕ ਪਾਸੇ ਮੋਰ-ਪੰਛੀ ਦਾ ਚਿਤਰ ਬਣਿਆ ਹੋਇਆ ਸੀ। ਮਹਾਰਾਜਾ ਜਦ ਸਿੱਕਿਆਂ ਦੀ ਪ੍ਰਵਾਨਗੀ ਲਈ ਅਕਾਲ ਤਖਤ ਸਾਹਿਬ ਪੁਜੇ ਤਾਂ ਅਕਾਲੀ ਫੂਲਾ ਸਿੰਘ ਨੂੰ ਬਹੁਤ ਵੱਟ ਚੜ੍ਹਿਆ। ਅਕਾਲੀ ਜੀ ਨੇ ਕਿਹਾ ਮਹਾਰਾਜਾ ਜੀ ਇਕ ਸਿੱਖ ਲਈ—

ਖੋਟੈ ਵਣਜਿ ਵਣੰਜਿਐ, ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ, ਦੂਖੁ ਘਣੋ ਨਿਤ ਰੋਇ॥
(ਗੁਰੂ ਗਰੰਥ ਜੀ, ਪੰਨਾ-33)

ਫਿਰ ਮਹਾਰਾਜਾ ਹੋ ਕੇ, ਆਪ ਜੀ ਨੇ ਸਿੱਖ ਆਦਰਸ਼ ਦੇ ਖਿਲਾਫ ਕੰਮ ਕੀਤਾ ਹੈ।

ਪਹਿਲਾਂ ਤਾਂ ਇਕ ਨਾਚੀ ਨਾਲ ਵਿਆਹ ਕੀਤਾ ਹੈ।

ਦੂਸਰਾ ਉਸ ਨਾਲ ਮੁਸਲਮਾਨ ਤਰੀਕੇ ਨਾਲ ਨਿਕਾਹ ਕੀਤਾ ਹੈ।

ਤੀਸਰਾ ਉਸ ਦੇ ਨਾਂ ਤੇ ਸੋਨੇ ਦੇ ਸਿੱਕੇ ਬਣਾ ਕੇ ਪ੍ਰਵਾਨਗੀ ਲਈ ਆਏ ਹੋ।

ਹੁਣ ਆਪ ਤਨਖਾਹੀਆ ਹੋ। ਮਹਾਰਾਜੇ ਨੇ ਬਗੈਰ ਕਿਸੇ ਹੀਲ-ਹੁਜਤ ਦੇ ਹੱਥ ਜੋੜ ਕੇ ਮੁਆਫੀ ਮੰਗੀ ਤੇ "ਤਨਖਾਹ" ਧਾਰਮਕ ਦੰਡ ਲਾਉਣ ਲਈ ਤਿਆਰ ਹੋ ਗਿਆ। ਅਕਾਲੀ ਫੂਲਾ ਸਿੰਘ ਨੇ 5 ਕੋੜੇ ਤੇ ਸਵਾ ਲੱਖ ਰੁਪਏ ਦੀ ਤਨਖਾਹ ਲਗਾਈ, ਜਿਹੜੀ ਮਹਾਰਾਜੇ ਨੇ ਪਰਵਾਨ ਕਰ ਲਈ।

ਅਕਾਲ ਤਖਤ ਦੇ ਨਾਲ ਇਮਲੀ ਦੇ ਦਰੱਖਤ ਹੇਠਾਂ ਮਹਾਰਾਜੇ ਨੂੰ ਕੋੜੇ ਮਾਰਨ ਨੂੰ ਖੜਾ ਕਰ ਦਿਤਾ। ਮਹਾਰਾਜੇ ਨੇ ਆਪਣੀ ਅਚਕਨ ਦੀਆਂ ਕਹੀਆਂ ਖੋਲ੍ਹ ਲਈਆਂ ਤੇ ਨੰਗੇ ਪਿੰਡੇ ਤੇ ਸਜ਼ਾ ਪਾਉਣ ਲਈ ਹਥ ਜੋੜ ਕੇ ਖੜਾ ਹੋ ਗਿਆ। ਕੋਰੜਾ ਮਾਰਨ ਵਾਲੇ ਨੇ ਕੋਰੜਾ ਉਪਰ ਉਠਾਇਆ ਤਾਂ ਅਕਾਲੀ ਜੀ ਨੇ ਕਿਹਾ ਇਕ ਮਹਾਰਾਜਾ ਲਈ ਇਤਨਾ ਹੀ ਬਹੁਤ ਹੈ, ਕੋਰੜੇ ਮਾਰਨ ਵਾਲੇ ਨੂੰ ਰੋਕ ਦਿਤਾ। ਇਸ ਤਰ੍ਹਾਂ ਸੰਗਤ ਦੇ ਸਾਹਮਣੇ ਮਹਾਰਾਜਾ ਨੇ ਨ੍ਰਿਮਾਣਤਾ ਤੇ ਸਿੱਖ ਆਦਰਸ਼ ਪੇਸ਼ ਕੀਤਾ। ਰਾਜਸੀ ਸ਼ਕਤੀ ਉਪਰ ਅਕਾਲੀ ਜੀ ਦੀ ਇਹ ਬੜੀ ਵਡੀ ਸਦਾਚਾਰਕ ਤੇ ਧਾਰਮਕ ਸਫਲਤਾ ਸੀ।

1802-1806 ਤੋਂ ਪਹਿਲਾਂ ਮਹਾਰਾਜਾ ਧਾਰਮਿਕ ਵਿਚਾਰਾਂ ਵਿਚ ਬਹੁਤ ਪੱਕਾ ਨਹੀਂ ਸੀ ਪਰ ਅਕਾਲੀ ਫੂਲਾ ਸਿੰਘ ਵਲੋਂ ਅਕਾਲ ਤਖਤ ਸਾਹਿਬ ਵਿਖੇ ਲਾਏ ਗਏ ਦੰਡ ਤੋਂ ਮਗਰੋਂ ਉਸ ਨੇ ਆਪਣੇ ਜੀਵਨ ਵਿਚ ਬੜਾ ਸੁਧਾਰ ਲਿਆਂਦਾ ਸੀ। ਮਹਾਰਾਜੇ ਨੂੰ ਸਦਾਚਾਰ, ਗੁਰਮਤਿ ਤੇ ਸ੍ਰਿਸ਼ਟਾਚਾਰ ਦੇ ਰਾਹ ਤੇ ਤੋਰਨ ਵਿਚ ਅਕਾਲੀ ਫੂਲਾ ਸਿੰਘ ਦਾ ਬਹੁਤ ਵਡਾ ਹੱਥ ਸੀ।

ਅਕਾਲੀ ਫੂਲਾ ਸਿੰਘ ਦੇ ਸਮਝਾਣ ਤੇ ਮਹਾਰਾਜੇ ਨੇ ਮੋਰਾਂ ਤੋਂ ਦੂਰ ਰਹਿਣ ਦਾ ਵਿਚਾਰ ਬਣਾ ਲਿਆ ਤੇ ਜਲਦੀ ਹੀ ਪਠਾਨਕੋਟ ਵਿਖੇ ਉਸ ਦੀ ਰਿਹਾਇਸ਼ ਦਾ ਪਰਬੰਧ

ਕਰਕੇ ਉਸ ਨੂੰ ਉਥੇ ਚਲੇ ਜਾਣ ਦਾ ਹੁਕਮ ਦੇ ਦਿਤਾ। ਹਿਊਗਿਲ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਮੋਰਾਂ ਦਾ ਦੇਹਾਂਤ 1835 ਤੋਂ ਮਗਰੋਂ ਪਠਾਨਕੋਟ ਵਿਖੇ ਹੋਇਆ।

## ਅਕਾਲ ਤਖਤ ਤੋਂ ਮਹਾਰਾਜੇ ਨੂੰ ਦੂਜੀ ਵਾਰ ਸਜ਼ਾ :—

ਆਮ ਤੌਰ ਤੇ ਇਹ ਖਿਆਲ ਕੀਤਾ ਜਾਂਦਾ ਹੈ ਕਿ ਮਹਾਰਾਜੇ ਨੂੰ ਇਕੋ ਵਾਰ ਅਕਾਲ ਤਖਤ ਸਾਹਿਬ ਸੱਦ ਕੇ ਕੋੜੇ ਮਾਰਨ ਦੀ ਸਜ਼ਾ ਸੁਣਾਈ ਗਈ ਸੀ ਪਰ ਪੁਰਾਣੇ ਇਤਿਹਾਸਕ ਗਰੰਥਾਂ ਵਿਚ ਇਕ ਹੋਰ ਸਜ਼ਾ ਦਾ ਵੀ ਜ਼ਿਕਰ ਮਿਲਦਾ ਹੈ। ਇਹ ਉਸ ਚਾਨਣੀ ਦੇ ਸਬੰਧ ਵਿਚ ਦਿਤੀ ਗਈ ਸੀ ਜਿਹੜੀ ਨਵਾਬ ਹੈਦਰਾਬਾਦ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਤੁਹਫੇ ਵਜੋਂ 18[illegible] ਵਿਚ ਭੇਟ ਕੀਤੀ ਸੀ। ਸਭ ਤੋਂ ਪਹਿਲਾਂ ਹੀਰਿਆਂ ਜੜੀ ਇਸ ਚਾਨਣੀ ਨੂੰ ਸ਼ਾਲੀਮਾਰ ਬਾਗ (ਲਾਹੌਰ) ਵਿਚ ਤਾਣਿਆ ਗਿਆ। ਇਸ ਥੱਲੇ ਮਹਾਰਾਜੇ ਦਾ ਸਿੰਘਾਸਨ ਲਗਾਇਆ ਗਿਆ। ਜਦੋਂ ਮਹਾਰਾਜਾ ਇਸ ਥੱਲੇ ਆ ਕੇ ਬੈਠਾ ਤਾਂ ਉਸ ਦੇ ਮਨ ਵਿਚ ਵਿਚਾਰ ਆਇਆ ਕਿ ਇਹੋ ਜਿਹੀ ਸੁੰਦਰ ਤੇ ਕੀਮਤੀ ਚੀਜ਼ ਤਾਂ ਗੁਰੂ ਰਾਮਦਾਸ ਦੇ ਦਰਬਾਰ, ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਣੀ ਚਾਹੀਦੀ ਹੈ। ਉਹਨਾਂ ਉਸ ਵੇਲੇ ਉਹ ਚਾਨਣੀ ਉਤਰਵਾ ਕੇ ਅੰਮ੍ਰਿਤਸਰ ਭੇਜ ਦਿਤੀ। ਪਰ ~~ਜਦੋਂ ਅਕਾਲੀ ਫੂਲਾ ਸਿੰਘ ਨੂੰ ਪਤਾ ਲਗਾ ਤਾਂ ਉਨ੍ਹਾਂ~~ ਇਕ ਵਾਰ ਫਿਰ ਮਹਾਰਾਜੇ ਨੂੰ ਅਕਾਲ ਤਖਤ ਪੇਸ਼ ਹੋਣ ਲਈ ਕਿਹਾ ਗਿਆ। ਇਸ ਵਾਰ ਦੋਸ਼ ਇਹ ਸੀ ਕਿ ਮਹਾਰਾਜੇ ਨੇ ਵਰਤੀ ਹੋਈ ਚੀਜ਼ ਗੁਰੂ ਕੇ ਦਰਬਾਰ ਭੇਜ ਕੇ ਗੁਰੂ ਘਰ ਦਾ ਅਪਮਾਨ ਕੀਤਾ ਹੈ। ਇਸ ਦੋਸ਼ ਦੀ ਸਜ਼ਾ ਵਜੋਂ ਮਹਾਰਾਜੇ ਤੇ ਭਾਰੀ ਜੁਰਮਾਨਾ ਕੀਤਾ ਗਿਆ, ਜੋ ਮਹਾਰਾਜੇ ਨੇ ਖੁਸ਼ੀ ਖੁਸ਼ੀ ਪ੍ਰਵਾਨ ਕੀਤਾ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਲਿਖਦੇ ਹਨ ਇਹ ਰਕਮ ਤਾਰਨ ਲਈ ਮਹਾਰਾਜੇ ਨੇ ਸਥਾਈ ਤੌਰ ਤੇ ਕੁਝ ਜਗੀਰ ਭਣੋਰੀ (ਕਾਂਗੜਾ) ਤੇ ਨਰੈਣ ਪੁਰ (ਗੁਰਦਾਸ ਪੁਰ) ਦੇ ਇਲਾਕਿਆਂ ਚੋਂ ਅਕਾਲ ਤਖਤ ਦੇ ਨਾਮ ਲਗਵਾ ਕੇ ਖਿਮਾਂ ਦੀ ਯਾਚਨਾ ਕੀਤੀ। ਇਸ ਜਗੀਰ ਦਾ ਮੁਲ ਉਸ ਸਮੇਂ ਦੇ ਹਿਸਾਬ ਨਾਲ 80 ਹਜ਼ਾਰ ਰੁਪਏ ਸੀ। 1849 ਵਿਚ ਪੰਜਾਬ ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਮਗਰੋਂ ਇਹ ਘਟ ਕੇ 22 ਹਜ਼ਾਰ ਰੁਪਏ ਰਹਿ ਗਿਆ ਤੇ ਫਿਰ 1892 ਵਿਚ ਇਹ ਜਗੀਰ ਬਿਲਕੁਲ ਖਤਮ ਕਰ ਦਿਤੀ ਗਈ। ਅਪ੍ਰਵਾਨ ਹੋਈ ਇਸ ਚਾਨਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਨਹੀਂ ਤਾਣਿਆ ਗਿਆ। ਅਕਾਲੀ ਫੂਲਾ ਸਿੰਘ ਜੀ ਦੇ ਬਾਅਦ ਅਕਾਲ ਤਖਤ ਦਾ ਪ੍ਰਬੰਧ ਫਿਰ ਮਹੰਤਾਂ ਦੇ ਹੱਥ ਵਿਚ ਚਲਾ ਗਿਆ। 1911 ਵਿਚ ਜਦ ਜਾਰਜ ਪੰਚਮ ਪੰਜਾਬ ਦੇ ਦੌਰੇ ਤੇ ਹਰਿਮੰਦਰ ਸਾਹਿਬ ਦਰਸ਼ਨਾਂ ਲਈ ਗਿਆ ਤੇ ਉਥੋਂ ਦੇ ਮਹੰਤਾਂ ਨੇ ਜੀ ਆਇਆਂ ਵਜੋਂ ਇਸ ਚਾਨਣੀ ਨੂੰ ਉਸ ਉਪਰ ਤਾਣਿਆ ਤਾਂ ਸੰਗਤਾਂ ਵਿਚ ਰੋਸ਼ ਫੈਲ ਗਿਆ। ਉਸ ਉਪਰੰਤ ਚਾਨਣੀ ਨੂੰ ਤੋਸ਼ੇਖਾਨੇ ਵਿਚ ਰਖ ਦਿਤਾ ਗਿਆ।

3 ਜੂਨ 1984 ਸਮੇਂ ਜਦੋਂ ਭਾਰਤ ਸਰਕਾਰ ਵਲੋਂ ਦਰਬਾਰ ਸਾਹਿਬ ਤੇ ਫੌਜੀ ਕਾਰਵਾਈ ਕੀਤੀ ਗਈ ਤਾਂ ਟੈਂਕਾਂ ਦੀ ਮਾਰ ਥੱਲੇ ਆਏ ਤੋਸ਼ੇਖਾਨੇ ਦੀਆਂ ਅਨੇਕ

ਕੀਮਤੀ ਚੀਜ਼ਾਂ ਨਸ਼ਟ ਹੋ ਗਈਆਂ ਜਿਨ੍ਹਾ ਵਿਚ ਨਵਾਬ ਹੈਦਰਾਬਾਦ ਵਲੋਂ ਭੇਟ ਕੀਤੀ ਗਈ ਇਹ ਚਾਨਣੀ ਵੀ ਸੀ ।

## ਗੁਲਬਹਾਰ ਬੇਗਮ :

ਮਹਾਰਾਜੇ ਦੇ ਮਨ ਤੇ ਅਕਾਲੀ ਫੂਲਾ ਸਿੰਘ ਦੀ ਸ਼ਖਸੀਅਤ ਦਾ ਕਿਤਨਾ ਪ੍ਰਭਾਵ ਸੀ ਇਸ ਗੱਲ ਦਾ ਅੰਦਾਜ਼ਾ ਮਹਾਰਾਜੇ ਦੀ ਗੁਲ-ਬਹਾਰ ਬੇਗਮ ਨਾਲ 1832 ਵਿਚ ਹੋਈ ਸ਼ਾਦੀ ਤੋਂ ਲਗ ਸਕਦਾ ਹੈ । ਮਹਾਰਾਜਾ ਉਦੋਂ 52 ਸਾਲ ਦਾ ਹੋ ਚੁਕਾ ਸੀ ਤੇ ਇਕ ਤਰ੍ਹਾਂ ਨਾਲ ਮਰਨ ਕਿਨਾਰੇ ਬੈਠਾ ਸੀ । ਅਕਾਲੀ ਫੂਲਾ ਸਿੰਘ ਜੀ ਨੂੰ ਸ਼ਹੀਦ ਹੋਇਆਂ 9 ਸਾਲ ਹੋ ਚੁਕੇ ਸਨ । ਪਰ ਕਈ ਵਾਰ ਰਾਤ ਨੂੰ ਸੁਤਿਆਂ ਸੁਤਿਆਂ ਮਹਾਰਾਜਾ ਸੁਪਨੇ ਵਿਚ ਅਕਾਲੀ ਫੂਲਾ ਸਿੰਘ ਨੂੰ ਵੇਖ ਕੇ ਡਰ ਜਾਇਆ ਕਰਦਾ ਸੀ । ਅਕਾਲੀ ਜੀ ਉਸ ਨੂੰ ਲਾਹਨਤਾਂ ਪਾਂਦਾ ਦਿਖਾਈ ਦਿੰਦਾ ਸੀ ਕਿ ਤੂੰ ਫਿਰ ਉਨ੍ਹਾਂ ਗੱਲਾਂ ਤੇ ਹੀ ਆ ਗਿਆ ਹੈਂ, ਜਿਨ੍ਹਾਂ ਤੋਂ ਤੈਨੂੰ ਵਰਜਿਆ ਸੀ । ਨਿਸੰਦੇਹ ਅਕਾਲੀ ਫੂਲਾ ਸਿੰਘ ਮਹਾਰਾਜੇ ਲਈ ਇਕ ਤਰ੍ਹਾਂ ਨਾਲ ਉਸ ਦਾ ਸਦਾਚਾਰਕ ਰਹਿਬਰ ਤੇ ਨਿਗਾਹਬਾਨ ਸੀ ।

## ਅਕਾਲੀ ਫੂਲਾ ਸਿੰਘ ਦੇ ਮਹਾਰਾਜੇ ਨਾਲ ਮਤਭੇਦ ਤੇ ਅਨੰਦਪੁਰ ਸਾਹਿਬ ਜਾਣਾ :

1809 ਵਿਚ ਅੰਗਰੇਜ਼ਾਂ ਨਾਲ ਹੋਈ ਅੰਮ੍ਰਿਤਸਰ ਦੀ ਸੰਧੀ ਤੋਂ ਮਗਰੋਂ ਮਹਾਰਾਜੇ ਨੇ ਆਪਣੇ ਰਾਜ ਦੀਆਂ ਹੱਦਾਂ ਨੂੰ ਉਤਰ ਤੇ ਪੱਛਮ ਵਲ ਵਧਾਣਾ ਸ਼ੁਰੂ ਕਰ ਦਿਤਾ ਸੀ । ਪੰਜਾਬ ਵਿਚ ਅਮਨ ਤੇ ਸ਼ਾਂਤੀ ਸਥਾਪਿਤ ਹੋ ਜਾਣ ਕਾਰਨ ਹਿੰਦੁਸਤਾਨ ਦੇ ਹੋਰ ਭਾਗਾਂ ਤੇ ਬਦੇਸ਼ਾਂ ਤੋਂ ਲੋਕ ਲਾਹੌਰ ਦਰਬਾਰ ਵਿਚ ਨੌਕਰੀ ਦੀ ਤਲਾਸ਼ ਵਿਚ ਮਹਾਰਾਜੇ ਕੋਲ ਆਉਣੇ ਸ਼ੁਰੂ ਹੋ ਗਏ ਸਨ । ਇਨ੍ਹਾਂ ਵਿਚ ਜੰਮੂ ਦੇ ਡੋਗਰੇ ਭਰਾਵਾਂ ਤੋਂ ਛੁੱਟ ਮੇਰਠ ਦੇ ਕੁਝ ਬ੍ਰਾਹਮਣ ਪ੍ਰਵਾਰ ਤੇ ਯੂਰਪੀਨ ਅਫਸਰ ਵੀ ਸਨ ਜਿਨ੍ਹਾਂ ਨੂੰ ਮਹਾਰਾਜੇ ਨੇ ਰਾਜ ਦੇ ਮਹੱਤਵਪੂਰਨ ਅਹੁਦਿਆਂ ਤੇ ਤੈਨਾਤ ਕਰ ਦਿਤਾ ਸੀ । ਇਨ੍ਹਾਂ ਵਿਚੋਂ ਕਈਆਂ ਨੇ ਮਹਾਰਾਜੇ ਨੂੰ ਖੁਸ਼ ਕਰਨ ਲਈ ਕੇਸ ਧਾਰਨ ਕਰ ਲਏ ਸਨ ਜਾਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ । ਅਕਾਲੀ ਫੂਲਾ ਸਿੰਘ ਦੀ ਰਾਏ ਇਨ੍ਹਾਂ ਲੋਕਾਂ ਬਾਰੇ ਕੋਈ ਚੰਗੀ ਨਹੀਂ ਸੀ । ਉਹ ਸਮਝਦੇ ਸਨ ਕਿ ਇਹ 'ਸਵਾਰਥੀ' ਲੋਕ ਜਿਨ੍ਹਾਂ ਨੇ ਨਿੱਜੀ ਹਿੱਤਾਂ ਨੂੰ ਮੁਖ ਰਖ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ ਹੈ ਜਾਂ ਦਾੜ੍ਹੀ-ਕੇਸ ਰਖੇ ਹਨ ਇਹ ਕਦੇ ਵੀ ਖਾਲਸਾ ਪੰਥ ਦੇ ਵਫਾਦਾਰ ਸਾਬਤ ਨਹੀਂ ਹੋਣਗੇ । ਮਹਾਰਾਜਾ ਇਨ੍ਹਾਂ ਨੂੰ ਉੱਚੇ ਉੱਚੇ ਅਹੁਦੇ ਦੇ ਕੇ ਬੜੀ ਵਡੀ ਭੁਲ ਕਰ ਰਿਹਾ ਹੈ । ਇਕ ਹੋਰ ਗੱਲ ਜੋ ਅਕਾਲੀ ਫੂਲਾ ਸਿੰਘ ਨੂੰ ਅਣ-ਸੁਖਾਵੀ ਲਗਦੀ ਸੀ ਉਹ ਇਹ ਕਿ ਗੈਰ ਸਿੱਖ ਪਦ-ਅਧਿਕਾਰੀਆਂ ਦੀ ਗਿਣਤੀ ਵਧ ਜਾਣ ਕਾਰਣ ਰਾਜ ਕਾਲ ਦੇ ਕਈ ਕੰਮਾਂ ਤੇ ਸਿੱਖ ਸਰਦਾਰਾਂ ਦੇ ਨਿਤਾਪ੍ਰਤੀ ਜੀਵਨ ਵਿਚ ਬ੍ਰਾਹਮਣਵਾਦ ਦਾ ਅਸਰ ਵਧਣਾ ਸ਼ੁਰੂ

ਹੋ ਗਿਆ ਸੀ ਜੋ ਕਿ ਖਾਲਸਾ ਪੰਥ ਦੇ ਹਿਤਾਂ ਦੇ ਅਨੁਕੂਲ ਨਹੀਂ ਸੀ।

1811 ਵਿਚ ਮਿਸ਼ਰ ਦੀਵਾਨ ਚੰਦ ਨੇ ਡੋਗਰੇ ਭਰਾਵਾਂ, ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਨੂੰ ਮਹਾਰਾਜੇ ਦੀ ਫੌਜ ਵਿਚ ਸਾਧਾਰਨ ਸਿਪਾਹੀ ਦੇ ਤੌਰ ਤੇ ਭਰਤੀ ਕਰਵਾਇਆ ਸੀ, ਪਰ ਕੁਝ ਹੀ ਸਾਲਾਂ ਵਿਚ ਇਹ ਭਰਾ ਤਰੱਕੀ ਕਰਦੇ ਕਰਦੇ 'ਰਾਜੇ' ਦੀ ਪਦਵੀ ਤਕ ਪਹੁੰਚ ਗਏ। ਇਹਨਾਂ ਵਿਚੋਂ ਸਭ ਤੋਂ ਵਧ ਚਾਲਾਕ ਧਿਆਨ ਸਿੰਘ ਤੇ ਗੁਲਾਬ ਸਿੰਘ ਸਨ ਜਿਨ੍ਹਾਂ ਨੇ ਹੌਲੀ-ਹੌਲੀ ਆਪਣੇ ਪ੍ਰਭਾਵ ਨੂੰ ਇਸ ਹੱਦ ਤਕ ਵਧਾ ਲਿਆ ਸੀ ਕਿ ਵਡੇ ਵਡੇ ਸਿੱਖ ਸਰਦਾਰ ਵੀ ਇਨ੍ਹਾਂ ਦੇ ਰਹਿਮੋਂ ਕਰਮ ਤੇ ਹੋ ਗਏ ਸਨ। ਤੋੜ-ਫੋੜ ਦੀਆਂ ਕਾਰਵਾਈਆਂ ਵਿਚ ਇਹ ਇਤਨੇ ਨਿਪੁੰਨ ਸਨ ਕਿ ਕੋਈ ਵੀ ਦਰਬਾਰੀ ਇਨ੍ਹਾਂ ਦੀ ਨਾਰਾਜ਼ਗੀ ਮੁਲ ਲੈਣ ਦਾ ਹੌਸਲਾ ਨਹੀਂ ਸੀ ਕਰ ਸਕਦਾ। ਇਸੇ ਤਰ੍ਹਾਂ ਦੀਵਾਨ ਗੰਗਾ ਰਾਮ, ਤੇਜ ਸਿੰਘ, ਮਿਸ਼ਰ ਬੇਲੀ ਰਾਮ ਤੇ ਦੀਵਾਨ ਭਿਵਾਨੀ ਦਾਸ ਆਦਿ ਨੇ ਵਿੱਤ ਵਿਭਾਗ ਤੋਂ ਛੁੱਟ ਕਈ ਹੋਰ ਮਹਿਕਮਿਆਂ ਵਿਚ ਆਪਣੀ ਪ੍ਰਭੁਤਾ ਬਣਾ ਲਈ ਸੀ ਤੇ ਆਪੋ ਆਪਣੇ ਸਾਕ-ਸੰਬੰਧੀਆਂ ਨੂੰ ਲਾਹੌਰ ਦਰਬਾਰ ਵਿਚ ਨੌਕਰੀ ਦੁਆ ਕੇ ਆਪਣੇ ਅਸਰ ਨੂੰ ਮਜ਼ਬੂਤ ਕਰਨ ਦੀ ਚੇਸ਼ਟਾ ਵਿਚ ਲਗੇ ਹੋਏ ਸਨ। ਅਕਾਲੀ ਫੂਲਾ ਸਿੰਘ ਕਈ ਵਾਰ ਮਹਾਰਾਜੇ ਨੂੰ ਇਨ੍ਹਾਂ ਲੋਕਾਂ ਦੀਆਂ ਸੁਆਰਥੀ ਤੇ ਮਨ-ਮਾਨੀਆਂ ਕਰਤੂਤਾਂ ਬਾਰੇ ਚੇਤਾਵਨੀ ਦੇ ਚੁਕੇ ਸਨ। ਪਰ ਮਹਾਰਾਜੇ ਨੇ ਇਸ ਦਿਸ਼ਾ ਵਲ ਕੋਈ ਯੋਗ ਕਾਰਵਾਈ ਨਹੀਂ ਸੀ ਕੀਤੀ।

1812 ਵਿਚ ਉੱਤਰਾਧਿਕਾਰੀ ਸ਼ਾਹਜ਼ਾਦਾ ਖੜਕ ਸਿੰਘ ਦੀ ਸ਼ਾਦੀ ਤੇ ਮਹਾਰਾਜੇ ਨੂੰ ਕਾਬਲ ਦੇ ਅਮੀਰ, ਮੁਲਤਾਨ ਤੇ ਕਸ਼ਮੀਰ ਦੇ ਸੂਬੇਦਾਰਾਂ, ਮਾਲਵੇ ਦੀਆਂ ਸਿੱਖ ਰਿਆਸਤਾਂ ਤੇ ਅੰਗਰੇਜ਼ ਈਸਟ ਇੰਡੀਆ ਕੰਪਨੀ ਦੇ ਅਧਿਕਾਰੀਆਂ ਨੂੰ ਸੱਦੇ ਪੱਤਰ ਭੇਜੇ ਗਏ। ਖੜਕ ਸਿੰਘ ਦੀ ਸ਼ਾਦੀ ਫਤਿਹਗੜ੍ਹ ਦੇ ਸ੍ਰ: ਜੈਮਲ ਸਿੰਘ ਘਨੱਈਆ ਦੀ ਲੜਕੀ ਚੰਦ ਕੌਰ ਨਾਲ ਬੜੀ ਧੂਮ ਧਾਮ ਨਾਲ ਕੀਤੀ ਗਈ। ਇਸ ਵਿਚ ਅੰਮ੍ਰਿਤਸਰ ਤੋਂ ਅਕਾਲੀ ਫੂਲਾ ਸਿੰਘ ਤੇ ਉਨ੍ਹਾਂ ਦੇ ਅਕਾਲੀ ਜਥੇ ਨੇ ਭੀ ਭਾਗ ਲਿਆ। ਅੰਗਰੇਜ਼ਾਂ ਵਲੋਂ ਲੁਧਿਆਣੇ ਤੋਂ ਕਰਨਲ ਅਖ਼ਤਰਲੋਨੀ ਸ਼ਾਮਲ ਹੋਇਆ। ਮਹਾਰਾਜੇ ਨੇ ਇਹ ਜ਼ਾਹਿਰ ਕਰਨ ਲਈ ਕਿ ਉਹ ਅੰਗਰੇਜ਼ਾਂ ਦੀ ਦੋਸਤੀ ਨੂੰ ਕਿਤਨਾ ਮਹੱਤਵ ਦੇਂਦਾ ਹੈ, ਲਾਹੌਰ ਤੇ ਅੰਮ੍ਰਿਤਸਰ ਦੇ ਕਿਲਿਆਂ ਅਤੇ ਫੌਜੀ ਸ਼ਕਤੀ ਬਾਰੇ ਕਈ ਗੱਲਾਂ ਦੀ ਜਾਣਕਾਰੀ ਅਖ਼ਤਰਲੋਨੀ ਨੂੰ ਦਿਤੀ। ਉਸ ਨੇ ਅਖ਼ਤਰਲੋਨੀ ਨੂੰ ਲਾਹੌਰ ਦਾ ਕਿਲ੍ਹਾ ਵੀ ਵਿਖਾਇਆ। ਇਹ ਕੁਝ ਫੌਜੀ ਦ੍ਰਿਸ਼ਟੀ ਤੋਂ ਬਹੁਤ ਗਲਤ ਤੇ ਲਾਹੌਰ ਦਰਬਾਰ ਲਈ ਬੜਾ ਹਾਨੀਕਾਰਕ ਸਾਬਤ ਹੋ ਸਕਦਾ ਸੀ। ਅਕਾਲੀ ਫੂਲਾ ਸਿੰਘ ਤੇ ਦੀਵਾਨ ਮੋਹਕਮ ਚੰਦ ਨੇ ਇਸ ਗੱਲ ਦੀ ਬੜੀ ਵਿਰੋਧਤਾ ਕੀਤੀ। ਅਕਾਲੀ ਫੂਲਾ ਸਿੰਘ ਨੇ ਮਹਾਰਾਜੇ ਨੂੰ ਕਿਹਾ ਕਿ ਜਿਨ੍ਹਾਂ ਚਿੱਟੇ ਸੱਪਾਂ ਨੂੰ ਤੁਸੀਂ ਮਿੱਤਰਤਾ ਦੇ ਕਟੋਰੇ ਵਿਚ ਦੁੱਧ ਪਿਆ ਕੇ ਆਪਣਾ ਸਮਝ ਰਹੇ ਹੋ ਕਦੇ ਇਹੀ ਤੁਹਾਡੇ ਰਾਜ ਨੂੰ ਡਸ ਕੇ ਇਸ ਦੀ ਮੌਤ ਦਾ ਕਾਰਣ ਬਣਨਗੇ। ਪਰ ਮਹਾਰਾਜਾ ਐਸ ਵੇਲੇ ਅੰਗਰੇਜ਼ਾਂ ਦੀ ਦੋਸਤੀ ਤੇ ਸ਼ੱਕ ਕਰਨ ਜਾਂ ਉਨ੍ਹਾਂ ਨਾਲ ਅਕਾਲੀ ਜੀ ਦੇ ਕਹਿਣ ਤੇ

ਸਬੰਧ ਵਿਗਾੜਨ ਦੇ ਰਉਂ ਵਿਚ ਨਹੀਂ ਸੀ । ਵਿਆਹ ਮਗਰੋਂ ਮਹਾਰਾਜੇ ਨੇ ਆਏ ਮਹਿਮਾਨਾਂ ਨੂੰ ਬੜੇ ਕੀਮਤੀ ਤੋਹਫ਼ੇ ਦੇ ਕੇ ਵਿਦਾ ਕੀਤਾ । ਮਗਰੋਂ ਪ੍ਰਾਪਤ ਹੋਈਆਂ ਅੰਗਰੇਜ਼ੀ ਲਿਖਤਾ ਤੋਂ ਪਤਾ ਚਲਦਾ ਹੈ ਕਿ ਅਖਤਰਲੋਨੀ ਮਹਾਰਾਜੇ ਨਾਲ ਹੋਈ ਮੁਲਾਕਾਤ, ਉਸ ਦੀ ਫੌਜੀ ਸ਼ਕਤੀ ਤੇ ਟਿਕਾਣਿਆਂ ਬਾਰੇ ਪੂਰੀ ਜਾਣਕਾਰੀ ਅੰਗਰੇਜ਼ੀ ਸਰਕਾਰ ਨੂੰ ਦੇਂਦਾ ਰਿਹਾ ਸੀ ਤੇ 1845 ਅਤੇ 1848-49 ਵਿਚ ਅੰਗਰੇਜ਼ਾਂ ਦੀਆਂ ਸਿੱਖਾਂ ਨਾਲ ਹੋਈਆਂ ਲੜਾਈਆਂ ਸਮੇਂ ਇਹ ਜਾਣਕਾਰੀ ਉਨ੍ਹਾਂ ਦੇ ਬੜੇ ਕੰਮ ਆਈ ਸੀ ।

ਬੇਸ਼ਕ ਮਹਾਰਾਜੇ ਨੇ ਖੜਕ ਸਿੰਘ ਨੂੰ ਉਚੇਚੇ ਅਧਿਕਾਰ ਦੇਣੇ ਸ਼ੁਰੂ ਕਰ ਦਿਤੇ ਸਨ ਤਾ ਕਿ ਉਹ ਰਾਜ ਕਾਜ ਦੇ ਕੰਮਾਂ ਵਿਚ ਨਿਪੁੰਨਤਾ ਹਾਸਲ ਕਰ ਸਕੇ, ਪਰ ਸਵਾਰਥੀ ਲੋਕ (ਮਹਾਂਰਾਜੇ ਦੇ ਦਰਬਾਰੀ) ਜਿਨ੍ਹਾਂ ਵਿਚ ਕਸ਼ਮੀਰ ਦੇ ਡੋਗਰੇ ਭਰਾ ਤੇ ਕਈ ਸਿੱਖ ਅਤੇ ਗੈਰ ਸਿੱਖ ਅਧਿਕਾਰੀ ਸ਼ਾਮਲ ਸਨ, ਸ਼ਹਿਜ਼ਾਦੇ ਤੇ ਮਹਾਰਾਜੇ ਵਿਚਕਾਰ ਪਾੜ ਪਾਣ ਦੇ ਜਤਨ ਕਰਦੇ ਰਹਿੰਦੇ ਸਨ । ਭਾਈ ਰਾਮ ਸਿੰਘ ਜਿਸ ਨੂੰ ਖੜਕ ਸਿੰਘ ਦੀ ਜਗੀਰ ਦੀ ਦੇਖ ਰੇਖ ਕਰਨ ਲਈ ਸ਼ਹਿਜ਼ਾਦੇ ਦਾ ਦੀਵਾਨ ਮੁਕਰਰ ਕੀਤਾ ਗਿਆ ਸੀ ਬਾਰੇ ਇਹ ਆਮ ਚਰਚਾ ਸੀ ਕਿ ਉਹ ਪੈਸਿਆਂ ਦੇ ਮਾਮਲੇ ਵਿਚ ਹੇਰਾ ਫੇਰੀ ਕਰਦਾ ਹੈ ਤੇ ਉਸ ਦੇ ਸ਼ਹਿਜ਼ਾਦੇ ਦੀ ਮਾਤਾ ਨਾਲ ਸੰਬੰਧ ਠੀਕ ਨਹੀਂ । ਸਵਾਰਥੀ ਦਰਬਾਰੀਆਂ ਨੇ ਇਹੋ ਜਿਹੇ ਵਿਵਾਦ ਨੂੰ ਵੀ ਜਾਣ ਬੁਝ ਕੇ ਗਰਮ ਰਖਿਆ ਹੋਇਆ ਸੀ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਤਾਰਾ ਸਿੰਘ ਮਹਾਰਾਜੇ ਦੀ ਜਾਇਜ਼ ਸੰਤਾਨ ਨਹੀਂ । ਅਕਾਲੀ ਫੂਲਾ ਸਿੰਘ ਇਨ੍ਹਾਂ ਗੱਲਾਂ ਨੂੰ ਨਾ ਸਿਰਫ ਰਾਜ ਲਈ ਸਗੋਂ ਪੰਥ ਲਈ ਵੀ ਵੀ ਘਾਤਕ ਸਮਝਦੇ ਸਨ । 1813-14 ਦੇ ਆਸਪਾਸ ਉਨ੍ਹਾਂ ਨੇ ਫੈਸਲਾ ਕਰ ਲਿਆ ਕਿ ਉਹ ਮਹਾਰਾਜੇ ਨੂੰ ਇਨ੍ਹਾਂ ਗੱਲਾਂ ਬਾਰੇ ਖ਼ਬਰਦਾਰ ਕਰਨਗੇ । ਜਾਂ ਤਾਂ ਮਹਾਰਾਜਾ ਖਾਲਸਾ ਰਾਜ ਨੂੰ ਅੰਦਰੋ ਅੰਦਰ ਲਗ ਰਹੇ ਇਸ ਘੁਣ ਤੋਂ ਬਚਾਣ ਦਾ ਉਪਰਾਲਾ ਕਰ ਲਵੇ ਨਹੀਂ ਤਾਂ ਉਹ ਲਾਹੌਰ ਤੇ ਅੰਮ੍ਰਿਤਸਰ ਨੂੰ ਤਿਆਗ ਕੇ ਅਨੰਦਪੁਰ ਸਾਹਿਬ ਚਲੇ ਜਾਣਗੇ ਤਾ ਕਿ ਆਪਣੀ ਅੱਖੀਂ ਖਾਲਸਾ ਰਾਜ ਦਾ ਵਿਨਾਸ਼ ਹੁੰਦਾ ਨਾ ਵੇਖ ਸਕਣ ।

ਲਾਹੌਰ ਦਰਬਾਰ ਦੇ ਬਹੁਤ ਸਾਰੇ ਉੱਚ ਅਧਿਕਾਰੀ ਅਕਾਲੀ ਫੂਲਾ ਸਿੰਘ ਦੀਆਂ ਸੱਚੀਆਂ ਤੇ ਬੇਬਾਕ ਗੱਲਾਂ ਤੋਂ ਭੈ ਖਾਂਦੇ ਸਨ ਤੇ ਸਹਾਰਾਜੇ ਦਾ ਵੀ ਮਨ ਉਨ੍ਹਾਂ ਤੋਂ ਖੱਟਾ ਕਰੀ ਰਖਦੇ ਸਨ । ਇਸ ਕਰਕੇ ਉਨ੍ਹਾਂ ਦਾ ਵੀ ਇਹ ਜਤਨ ਰਹਿੰਦਾ ਸੀ ਕਿ ਅਕਾਲੀ ਫੂਲਾ ਸਿੰਘ ਨੂੰ ਮਹਾਂਰਾਜੇ ਤੋਂ ਜਿਤਨਾ ਦੂਰ ਰਖਿਆ ਜਾ ਸਕੇ ਉਤਨਾ ਹੀ ਉਨ੍ਹਾਂ ਦੇ ਹਿਤ ਵਿਚ ਹੋਵੇਗਾ ।

1814 ਦੇ ਅੱਧ ਵਿਚ ਅਕਾਲੀ ਫੂਲਾ ਸਿੰਘ ਮਹਾਂਰਾਜੇ ਨੂੰ ਮਿਲਣ ਲਈ ਲਾਹੌਰ ਪਹੁੰਚੇ । ਧਿਆਨ ਸਿੰਘ ਡੋਗਰੇ ਤੇ ਹੋਰ ਕਈ ਦਰਬਾਰੀਆਂ ਨੇ ਕਈ ਦਿਨ ਤਕ ਅਕਾਲੀ ਫੂਲਾ ਸਿੰਘ ਨੂੰ ਮਹਾਰਾਜੇ ਨਾਲ ਮੁਲਾਕਾਤ ਨਾ ਕਰਨ ਦਿਤੀ ਤੇ ਨਾ ਹੀ ਮਹਾਰਾਜੇ ਨੂੰ ਖ਼ਬਰ ਦਿਤੀ ਕਿ ਅਕਾਲੀ ਫੂਲਾ ਸਿੰਘ ਉਨ੍ਹਾਂ ਨੂੰ ਮਿਲਣ ਲਈ ਅੰਮ੍ਰਿਤਸਰ ਤੋਂ ਆਏ ਹੋਏ ਹਨ । ਇਕ ਦਿਨ ਅਕਾਲੀ ਫੂਲਾ ਸਿੰਘ ਆਪਣੇ ਜਥੇ ਦੇ ਕੁਝ ਨਿਹੰਗਾਂ ਨੂੰ ਨਾਲ

ਲੈ ਕੇ ਸਿਧੇ ਲਾਹੌਰ ਦੇ ਕਿਲ੍ਹੇ ਵਿਚ ਜਾ ਵੜੇ ਤੇ ਮਹਾਰਾਜੇ ਨੂੰ ਜਾ ਫਤਹਿ ਗਜਾਈ। ਮਹਾਰਾਜੇ ਨੇ ਸੋਚਿਆ ਅਕਾਲੀ ਫੂਲਾ ਸਿੰਘ ਆਪਣੇ ਜਥੇ ਲਈ ਰਸਦ ਪਾਣੀ ਤੇ ਮਾਇਆ ਆਦਿ ਲੈਣ ਲਈ ਲਾਹੌਰ ਆਏ ਹਨ। ਮਹਾਰਾਜਾ ਰਣਜੀਤ ਸਿੰਘ ਤਖਤ (ਕੁਰਸੀ) ਤੋਂ ਉਠ ਕੇ ਬੜੇ ਸਤਿਕਾਰ ਨਾਲ ਅਕਾਲੀ ਜੀ ਨੂੰ ਮਿਲੇ ਤੇ ਲੰਗਰ ਆਦਿ ਲਈ ਖੁਲ੍ਹੇ ਗੱਫੇ ਅਕਾਲੀ ਜੀ ਨੂੰ ਭੇਂਟ ਕਰਨੇ ਚਾਹੇ ਪਰ ਅਕਾਲੀ ਫੂਲਾ ਸਿੰਘ ਨੇ ਇਹ ਭੇਟਾ ਸਵੀਕਾਰ ਕਰਨ ਤੋਂ ਨਾਂਹ ਕਰ ਦਿਤੀ ਤੇ ਕੜਕ ਕੇ ਕਿਹਾ, "ਮੈਂ ਤੁਹਾਨੂੰ ਇਹ ਕਹਿਣ ਆਇਆ ਹਾਂ ਕਿ ਤੁਸੀਂ ਦਿਨ ਬਦਿਨ ਡੋਗਰਿਆਂ ਤੇ ਅਣਮਤੀਆਂ ਦੇ ਅਧਿਕਾਰ ਨੂੰ ਲਾਹੌਰ ਦਰਬਾਰ ਵਿਚ ਵਧਾ ਕੇ ਪੰਥ ਨੂੰ ਭਾਰੀ ਨੁਕਸਾਨ ਪਹੁੰਚਾ ਰਹੇ ਹੋ। ਜਿਨ੍ਹਾਂ ਨੂੰ ਤੁਸੀਂ ਆਪਣੇ ਰਾਜ ਦੇ ਹਿਤੈਸ਼ੀ ਜਾ ਵਫ਼ਾਦਾਰ ਸਮਝ ਰਹੇ ਹੋ ਕਦੇ ਇਹੀ ਆਸਤੀਨ ਦੇ ਸੱਪ ਬਣ ਕੇ ਖ਼ਾਲਸਾ ਰਾਜ ਨੂੰ ਡਸ ਲੈਣਗੇ। ਜਿਹੜੇ ਸਵਾਰਥੀ ਹਿਤਾਂ ਜਾਂ ਪਦਵੀਆਂ ਖਾਤਰ ਪਾਹੁਲ ਲੈ ਕੇ ਸਿੰਘ ਸੱਜੇ ਹਨ ਉਹ ਵਕਤ ਪੈਣ ਤੇ ਕਦੇ ਵੀ ਚੰਗੇ ਸਾਬਤ ਨਹੀਂ ਹੋਣਗੇ। ਲਾਹੌਰ ਦਰਬਾਰ ਨੂੰ ਇਨ੍ਹਾਂ ਦੀਆਂ ਚਾਲਾਂ ਤੋਂ ਬਚਾਓ, ਬ੍ਰਾਹਮਣ-ਵਾਦ ਦੇ ਪ੍ਰਭਾਵ ਤੋਂ ਬਚਾਓ ਤੇ ਤੁਹਾਡੇ ਪ੍ਰਵਾਰ ਸਬੰਧੀ ਜੋ ਊਜਾਂ ਲਗ ਰਹੀਆਂ ਹਨ ਇਨ੍ਹਾਂ ਨੂੰ ਲਗਾਮ ਦਿਓ ਨਹੀਂ ਤੇ ਇਹ ਸਭ ਗੱਲਾਂ ਤੁਹਾਡੇ ਰਾਜ ਨੂੰ ਨਸ਼ਟ ਕਰਕੇ ਰਖ ਦੇਣਗੀਆਂ। ਅਕਾਲੀ ਫੂਲਾ ਸਿੰਘ ਨੇ ਮਹਾਰਾਜੇ ਵਲੋਂ ਅੰਗਰੇਜ਼ਾਂ ਪ੍ਰਤੀ ਵਿਖਾਈ ਗਈ ਪ੍ਰਾਹੁਣੇਚਾਰੀ ਤੇ ਵੀ ਕਿੰਤੂ ਕੀਤਾ ਤੇ ਕਿਹਾ ਇਹ ਕਿਸੇ ਵੀ ਤੁਹਾਡੇ ਵਰਗੇ ਸੂਝਵਾਨ ਮਹਾਰਾਜਾ ਤੇ ਜਰਨੈਲ ਲਈ ਯੋਗ ਨਹੀਂ ਸੀ ਕਿ ਉਹ 'ਦੁਸ਼ਮਨ' ਨੂੰ ਆਪਣੇ ਟਿਕਾਣੇ ਵਿਖਾਂਦਾ ਤੇ ਉਨ੍ਹਾਂ ਨੂੰ ਖੁਸ਼ ਕਰਦਾ। ਅਸੀਂ ਤੁਹਾਨੂੰ ਆਖਰੀ ਫਤਹਿ ਬੁਲਾਣ ਆਏ ਹਾਂ।

ਮਹਾਰਾਜਾ ਰਣਜੀਤ ਸਿੰਘ ਨੇ ਨੀਤੀ ਤੋਂ ਕੰਮ ਲੈਂਦਿਆਂ ਅਕਾਲੀ ਫੂਲਾ ਸਿੰਘ ਨੂੰ ਬਹੁਤੇਰਾ ਸਮਝਾਣ ਦੀ ਕੋਸ਼ਿਸ਼ ਕੀਤੀ ਪਰ ਅਕਾਲੀ ਫੂਲਾ ਸਿੰਘ ਨੇ ਮਹਿਸੂਸ ਕਰ ਲਿਆ ਕਿ ਮਹਾਰਾਜਾ ਕੋਈ ਵੀ ਠੋਸ ਕਦਮ ਚੁਕਣ ਦੀ ਦਿਸ਼ਾ ਵਲ ਸੰਕੇਤ ਨਹੀਂ ਕਰ ਰਿਹਾ। ਉਹ ਰਣਜੀਤ ਸਿੰਘ ਤੋਂ ਨਾਰਾਜ਼ ਹੋ ਕੇ ਪਹਿਲਾਂ ਅੰਮ੍ਰਿਤਸਰ ਆਏ ਤੇ ਫਿਰ ਜਥੇ ਸਮੇਤ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਚਲੇ ਗਏ।

ਅਕਾਲੀ ਫੂਲਾ ਸਿੰਘ ਦੇ ਉਥੋਂ ਜਾਣ ਦੀ ਦੇਰ ਸੀ ਕਿ ਦਰਬਾਰੀਆਂ ਨੂੰ ਉਨ੍ਹਾਂ ਦੇ ਖ਼ਿਲਾਫ਼ ਮਹਾਰਾਜੇ ਦੇ ਕੰਨ ਭਰਨ ਦਾ ਮੌਕਾ ਮਿਲ ਗਿਆ। ਉਹਨਾਂ ਖੁਲ੍ਹਮ ਖੁਲ੍ਹਾ ਮਹਾਰਾਜੇ ਨੂੰ ਕਹਿਣਾ ਸ਼ੁਰੂ ਕਰ ਦਿਤਾ ਕਿ ਅਕਾਲੀ ਫੂਲਾ ਸਿੰਘ ਬਗਾਵਤ ਕਰਨ ਤੇ ਤੁਲੇ ਹੋਏ ਹਨ। ਖ਼ਾਲਸਾ ਰਾਜ ਦਾ ਭਲਾ ਇਸੇ ਵਿਚ ਹੈ ਕਿ ਇਸ 'ਬਾਗ਼ੀ' ਨੂੰ ਫੌਜ ਭੇਜ ਕੇ ਦਬਾ ਦਿਤਾ ਜਾਵੇ। ਇਧਰ ਅੰਗਰੇਜ਼ਾਂ ਨੂੰ ਵੀ ਅਕਾਲੀ ਫੂਲਾ ਸਿੰਘ ਦੇ ਮਾਖੋਵਾਲ (ਅਨੰਦਪੁਰ ਸਾਹਿਬ) ਆ ਜਾਣ ਨਾਲ ਇਹ ਫਿਕਰ ਪੈ ਗਿਆ ਸੀ ਕਿ ਕਿਤੇ ਉਹ ਮਾਲਵੇ ਦੇ ਸਿੱਖ ਸਰਦਾਰਾਂ ਤੇ ਅੰਗਰੇਜ਼ੀ ਰਾਜ ਲਈ ਕੋਈ ਨਵੀਂ ਮੁਸੀਬਤ ਖੜੀ ਕਰ ਦੇਵੇ। ਉਨ੍ਹਾਂ ਨੇ ਵੀ ਮਹਾਰਾਜੇ ਨੂੰ ਚਿੱਠੀਆਂ ਲਿਖੀਆਂ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਆਪਣੇ

ਇਲਾਕੇ ਵਿਚ ਵਾਪਸ ਬੁਲਾ ਲਵੇ ਨਹੀਂ ਤਾਂ ਦੋਹਾਂ ਦੇਸਾਂ (ਪੰਜਾਬ ਤੇ ਅੰਗਰੇਜ਼ੀ ਹਕੂਮਤ) ਵਿਚਕਾਰ ਦੋਸਤੀ ਦੇ ਸੰਬੰਧਾਂ ਵਿਚ ਤ੍ਰੇੜ ਪੈ ਜਾਵੇਗੀ ।

## ਜੀਂਦ ਦੇ ਸ਼ਹਿਜ਼ਾਦੇ ਪ੍ਰਤਾਪ ਸਿੰਘ ਦਾ ਅਕਾਲੀ ਫੂਲਾ ਸਿੰਘ ਦੀ ਸ਼ਰਨ ਵਿਚ ਆਉਣਾ :

ਜੀਂਦ ਦਾ ਰਾਜਾ ਭਾਗ ਸਿੰਘ ਕੁਝ ਸਮੇਂ ਤੋਂ ਬੀਮਾਰ ਚਲ ਰਿਹਾ ਸੀ । ਉਸ ਨੇ ਬੀਮਾਰੀ ਤੋਂ ਕੁਝ ਸਮਾਂ ਪਹਿਲਾਂ ਇਕ ਵਸੀਅਤ ਨਾਮਾ ਲਿਖ ਕੇ ਅੰਗਰੇਜ਼ ਰੈਜ਼ੀਡੈਂਟ ਨੂੰ ਪ੍ਰਵਾਨਗੀ ਲਈ ਦਿਤਾ ਸੀ । ਇਸ ਵਿਚ ਉਸ ਨੇ ਲਿਖਿਆ ਸੀ ਕਿ ਉਸ ਦੇ ਮਰਨ ਮਗਰੋਂ ਰਿਆਸਤ ਦੀ ਵਾਗਡੋਰ ਉਸ ਦੇ ਦੂਜੇ ਪੁੱਤਰ ਕੰਵਰ ਪ੍ਰਤਾਪ ਸਿੰਘ ਨੂੰ ਸੌਂਪੀ ਜਾਵੇ ।

ਭਾਗ ਸਿੰਘ ਦੇ ਤਿੰਨ ਪੁੱਤਰ ਸਨ, ਵਡਾ ਫਤਹਿ ਸਿੰਘ, ਜਿਸ ਦੀ ਮਾਤਾ ਦਾ ਨਾਮ ਦਇਆ ਕੌਰ ਸੀ । ਵਿਚਕਾਰਲਾ ਪ੍ਰਤਾਪ ਸਿੰਘ, ਇਸ ਦੀ ਮਾਤਾ ਦਾ ਨਾਮ ਸਦਾ ਕੌਰ ਸੀ ਤੇ ਤੀਸਰਾ ਪੁੱਤਰ ਮਹਿਤਾਬ ਸਿੰਘ ਸੀ ਜਿਸ ਦਾ ਜਨਮ ਸਭਰਾਈ ਦੀ ਕੁੱਖ ਤੋਂ ਹੋਇਆ ਸੀ । ਵਸੀਅਤ ਨਾਮੇ ਅਨੁਸਾਰ ਸਭ ਤੋਂ ਵਡੇ ਤੇ ਛੋਟੇ ਸਾਹਿਬਜ਼ਾਦੇ ਨੂੰ ਗੁਜ਼ਾਰੇ ਲਈ ਜਗੀਰ ਮਿਲਣੀ ਸੀ । ਕਿਉਂਕਿ ਅੰਗਰੇਜ਼ ਹਮੇਸ਼ਾਂ ਇਸ ਭਾਲ ਵਿਚ ਰਹਿੰਦੇ ਸਨ ਕਿ ਉਨ੍ਹਾਂ ਦੇ ਪ੍ਰਭਾਵ ਥਲੇ ਕੰਮ ਕਰ ਰਹੀਆਂ ਰਿਆਸਤਾਂ ਦੇ ਰਾਜੇ ਅਜੇਹੇ ਹੋਣ ਜੋ ਉਨ੍ਹਾਂ ਦੇ ਹੁਕਮ ਤੇ ਮਰਜ਼ੀ ਅਨੁਸ਼ਾਰ ਕੰਮ ਕਰ ਸਕਣ । ਇਸ ਲਈ ਉਨ੍ਹਾਂ ਨੇ ਕੰਵਰ ਪ੍ਰਤਾਪ ਸਿੰਘ ਨੂੰ ਰਿਆਸਤ ਦਾ ਹਾਕਮ ਬਣਾਨ ਵਾਲੀ ਗੱਲ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿਤਾ । ਕੰਵਰ ਪ੍ਰਤਾਪ ਸਿੰਘ ਉਤਸਾਹੀ, ਦਲੇਰ ਤੇ ਆਪਣੇ ਵਡੇ ਭਰਾ ਫਤਹਿ ਸਿੰਘ ਤੋਂ ਸਿਆਣਾ ਸੀ । ਪਰ ਅੰਗਰੇਜ਼ ਭਾਗ ਸਿੰਘ ਦੀ ਮੌਤ ਤੋਂ ਮਗਰੋਂ ਫਤਹਿ ਸਿੰਘ ਨੂੰ ਰਾਜਾ ਬਣਾਉਣਾ ਚਾਹੁੰਦੇ ਸਨ । ਦੂਜੇ ਬੰਨੇ ਇਹ ਗੱਲ ਭਾਗ ਸਿੰਘ ਨੂੰ ਪ੍ਰਵਾਨ ਨਹੀਂ ਸੀ । ਇਸ ਕਰਕੇ ਅਸਥਾਈ ਤੌਰ ਤੇ ਭਾਗ ਸਿੰਘ ਦੀ ਬੀਮਾਰੀ ਦੇ ਦੌਰਾਨ ਰਾਜ ਦਾ ਕੰਮ ਕਾਜ ਤੇ ਪ੍ਰਬੰਧ ਸਭ ਤੋਂ ਛੋਟੀ ਰਾਨੀ ਸਭਰਾਈ ਨੂੰ ਸੌਂਪ ਦਿਤਾ ਗਿਆ । ਇਹ ਗੱਲ ਅੰਗਰੇਜ਼ਾਂ ਨੂੰ ਵੀ ਪ੍ਰਵਾਨ ਸੀ ਕਿਉਂਕਿ ਹੁਣ ਉਹ ਭਾਗ ਸਿੰਘ ਦੀ ਮੌਤ ਮਗਰੋਂ ਜੀਂਦ ਦੀ ਗੱਦੀ ਲਈ ਆਪਣੀ ਮਰਜ਼ੀ ਦਾ ਸ਼ਹਿਜ਼ਾਦਾ ਨਾਮਜ਼ਦ ਕਰ ਸਕਦੇ ਸਨ ।

ਜਦੋਂ ਪ੍ਰਤਾਪ ਸਿੰਘ ਨੇ ਵੇਖਿਆ ਕਿ ਇਹ ਸਭ ਕੁਝ ਉਸ ਨੂੰ ਜੀਂਦ ਦੀ ਰਾਜ ਗੱਦੀ ਤੋਂ ਲਾਂਭੇ ਕਰਨ ਲਈ ਕੀਤਾ ਜਾ ਰਿਹਾ ਹੈ ਤਾਂ ਉਸ ਨੇ ਰਾਨੀ ਸਭਰਾਈ ਤੇ ਅੰਗਰੇਜ਼ਾਂ ਵਿਰੁਧ ਸਾਜ਼ਸ਼ ਕਰਨੀ ਸ਼ੁਰੂ ਕਰ ਦਿਤੀ । ਜੂਨ 1814 ਵਿਚ ਇਸ ਗੱਲ ਦੀ ਖਬਰ ਲੁਧਿਆਣੇ ਤੇ ਦਿੱਲੀ ਦੇ ਅੰਗਰੇਜ਼ੀ ਰੈਜ਼ੀਡੈਂਟ ਪਾਸ ਵੀ ਪਹੁੰਚ ਗਈ । ਅੰਗਰੇਜ਼ਾਂ ਨੇ ਪ੍ਰਤਾਪ ਸਿੰਘ ਨੂੰ ਤਾੜਨਾ ਕੀਤੀ ਕਿ ਜੇ ਉਹ ਇਹੋ ਜਿਹੀਆਂ ਗੱਲਾਂ ਤੋਂ ਬਾਜ਼ ਨਹੀਂ ਆਵੇਗਾ ਤਾਂ ਜੀਂਦ ਦੀ ਗੱਦੀ ਤਾਂ ਇਕ ਪਾਸੇ ਰਹੀ ਉਸ ਨੂੰ ਰਿਆਸਤ ਵਿਚੋਂ ਕੋਈ ਜਾਗੀਰ ਹਾਸਲ ਕਰਨ ਦੇ ਅਧਿਕਾਰ ਤੋਂ ਵੀ ਵੰਚਿਤ ਕਰ ਦਿਤਾ ਜਾਵੇਗਾ । ਇਸ ਦੇ ਨਾਲ ਹੀ ਅੰਗਰੇਜ਼ੀ ਸਰਕਾਰ ਵਲੋਂ ਕੰਵਰ ਪਰਤਾਪ ਸਿੰਘ ਨੂੰ ਕਰੜੀ ਡਾਂਟ ਵੀ ਲਾਈ ਗਈ ਸੀ । ਪ੍ਰਤਾਪ ਸਿੰਘ ਨੂੰ ਜਦੋਂ ਅੰਗਰੇਜ਼ੀ ਸਰਕਾਰ ਦੀ ਕੂਟਲਨੀਤੀ ਦਾ ਯਕੀਨ

ਹੋ ਗਿਆ ਤਾਂ ਉਸ ਨੇ 23 ਅਗਸਤ 1814 ਨੂੰ ਅਚਨਚੇਤ ਜੀਂਦ ਦੇ ਕਿਲ੍ਹੇ ਤੇ ਹਮਲਾ ਬੋਲ ਕੇ ਉਸ ਤੇ ਕਬਜ਼ਾ ਕਰ ਲਿਆ। ਇਸ ਹਮਲੇ ਦੌਰਾਨ ਰਾਣੀ ਸਭਰਾਈ ਤੇ ਉਸ ਦਾ ਮੁੱਖ ਸਲਾਹਕਾਰ ਜੈ ਸ੍ਰੀ ਰਾਮ ਮਾਰੇ ਗਏ।

ਅੰਗਰੇਜ਼ੀ ਸਰਕਾਰ ਜੋ ਕਿ ਜੀਂਦ ਦੇ ਅੰਦਰੂਨੀ ਮਸਲੇ ਨੂੰ ਕਾਫੀ ਸਮੇਂ ਤੋਂ ਬੜੀ ਗੰਭੀਰਤਾ ਨਾਲ ਵੇਖ ਰਹੀ ਸੀ, ਅਚਨਚੇਤ ਪ੍ਰਤਾਪ ਸਿੰਘ ਦੇ ਬਾਗੀਆਨਾ ਵਤੀਰੇ ਨੂੰ ਵੇਖ ਕੇ ਹਰਕਤ ਵਿਚ ਆ ਗਈ। ਦਿੱਲੀ ਦੇ ਅੰਗਰੇਜ਼ ਰੈਜ਼ੀਡੈਂਟ ਨੇ ਕਰਨਾਲ ਤੇ ਹਾਂਸੀ ਦੇ ਕਮਾਂਡਿੰਗ ਅਫਸਰਾਂ ਨੂੰ ਲਿਖਿਆ ਕਿ ਉਹ ਲੜੀਂਦੀ ਸੈਨਾ ਲੈ ਕੇ ਜੀਂਦ ਵੱਲ ਵਧਣ ਤੇ ਕੰਵਰ ਪ੍ਰਤਾਪ ਸਿੰਘ ਨੂੰ ਗ੍ਰਿਫਤਾਰ ਕਰਕੇ ਦਿੱਲੀ ਭੇਜ ਦੇਣ। ਜੇ ਕੰਵਰ ਪ੍ਰਤਾਪ ਸਿੰਘ ਵੱਲੋਂ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਉਸ ਨੂੰ ਸਖਤੀ ਨਾਲ ਦਬਾ ਦਿਤਾ ਜਾਵੇ।

ਜਦੋਂ ਕੰਵਰ ਪ੍ਰਤਾਪ ਸਿੰਘ ਨੇ ਵੇਖਿਆ ਕਿ ਉਸ ਨੂੰ ਘੇਰਨ ਵਾਸਤੇ ਅੰਗਰੇਜ਼ ਚੌਹਾਂ ਪਾਸੇ ਜਾਲ ਵਿਛਾ ਰਹੇ ਹਨ ਤਾਂ ਉਹ ਜੀਂਦ ਦਾ ਕਿਲ੍ਹਾ ਛੱਡ ਕੇ ਕਿਲ੍ਹਾ ਬਾਲਾਂ ਵਾਲੀ ਵਿਚ ਚਲਾ ਗਿਆ। ਇਹ ਕਿਲ੍ਹਾ ਬਠਿੰਡੇ ਦੇ ਇਲਾਕੇ ਵਿਚ ਸੀ ਤੇ ਇਥੇ ਪਹੁੰਚਣਾ ਜ਼ਰਾ ਕਠਨ ਸੀ। ਪਰ ਜਦੋਂ ਉਸ ਨੂੰ ਪਤਾ ਲੱਗਾ ਕਿ ਅੰਗਰੇਜ਼ ਨਾਭਾ ਤੇ ਪਟਿਆਲਾ ਦੀ ਮਦਦ ਨਾਲ ਇਸ ਕਿਲ੍ਹੇ ਨੂੰ ਵੀ ਘੇਰਨ ਦੀ ਯੋਜਨਾ ਬਣਾ ਰਹੇ ਹਨ ਤਾਂ ਉਹ ਉਥੋਂ ਵੀਹ ਪੱਚੀ ਹਜ਼ਾਰ ਰੁਪਏ ਤੇ ਚਾਲੀ ਪੰਜਾਹ ਫੌਜੀਆਂ ਦੀ ਟੁਕੜੀ ਲੈ ਕੇ, ਬਚਦਾ ਬਚਾਂਦਾ ਮਾਖੋਵਾਲ (ਅਨੰਦਪੁਰ ਸਾਹਿਬ) ਅਕਾਲੀ ਫੂਲਾ ਸਿੰਘ ਦੀ ਸ਼ਰਨ ਵਿਚ ਪਹੁੰਚ ਗਿਆ।

## ਮਹਾਰਾਜੇ ਵੱਲੋਂ ਫੌਜਾਂ ਦਾ ਇਕ ਦਸਤਾ ਭੇਜਣਾ :

ਅੰਗਰੇਜ਼ ਪਹਿਲਾਂ ਹੀ ਅਕਾਲੀ ਫੂਲਾ ਸਿੰਘ ਦੇ ਅਨੰਦਪੁਰ ਸਾਹਿਬ ਆ ਜਾਣ ਤੋਂ ਪ੍ਰੇਸ਼ਾਨ ਸਨ ਤੇ ਉਹ ਇਸ ਬਾਰੇ ਰਣਜੀਤ ਸਿੰਘ ਨੂੰ ਲਿਖ ਵੀ ਚੁਕੇ ਸਨ ਪਰ ਹੁਣ ਇਕ ਬਾਗੀ ਸ਼ਹਿਜ਼ਾਦੇ ਦਾ ਅਕਾਲੀ ਫੂਲਾ ਸਿੰਘ ਦੀ ਸ਼ਰਨ ਵਿਚ ਆ ਜਾਣ ਕਾਰਨ ਉਨ੍ਹਾਂ ਨੇ ਮੁੜ ਕੇ ਰਣਜੀਤ ਸਿੰਘ ਤੇ ਦਬਾਅ ਪਾਉਣਾ ਸ਼ੁਰੂ ਕਰ ਦਿਤਾ ਕਿ ਉਹ ਫੂਲਾ ਸਿੰਘ ਵਿਰੁਧ ਫੌਜੀ ਕਾਰਵਾਈ ਕਰਕੇ ਉਸ ਦੀਆਂ 'ਬਾਗੀਆਨਾ' ਹਰਕਤਾਂ ਨੂੰ ਲਗਾਮ ਪਾਵੇ। ਅੰਗਰੇਜ਼ਾਂ ਵੱਲੋਂ ਵਿਰੋਧਤਾ ਭਰੇ ਪੱਤਰ ਆਉਣ ਤੇ ਰਾਜ ਦੇ ਡੋਗਰੇ ਤੇ ਮਿਸਰ ਦਰਬਾਰੀਆਂ ਨੇ ਵੀ ਮਹਾਰਾਜੇ ਤੇ ਜ਼ੋਰ ਪਾਉਣਾ ਸ਼ੁਰੂ ਕਰ ਦਿਤਾ ਤੇ ਕਿਹਾ ਕਿ ਉਹ ਅਕਾਲੀ ਫੂਲਾ ਸਿੰਘ ਵਿਰੁਧ ਸਖ਼ਤ ਕਦਮ ਚੁਕ ਕੇ ਉਸ ਨੂੰ ਹਮੇਸ਼ਾਂ ਲਈ ਦਬਾ ਦੇਣ ਨਹੀਂ ਤੇ ਉਹ ਦਰਬਾਰ ਖਾਲਸਾ ਵਾਸਤੇ ਵੀ ਖਤਰਾ ਬਣ ਸਕਦਾ ਹੈ। ਲਗਦਾ ਹੈ ਕਿ ਮਹਾਰਾਜਾ ਇਨ੍ਹਾਂ ਦਬਾਵਾਂ ਦੇ ਅਸਰ ਥੱਲੇ ਆ ਗਿਆ ਤੇ ਉਸ ਨੇ ਫਿਲੌਰ ਦੇ ਕਿਲ੍ਹੇਦਾਰ ਦੀਵਾਨ ਮੋਤੀ ਰਾਮ ਦੀ ਕਮਾਨ ਥੱਲੇ ਪੰਜ ਸੌ ਘੁੜਸਵਾਰਾਂ ਨੂੰ ਅਕਾਲੀ ਫੂਲਾ ਸਿੰਘ ਵਿਰੁਧ ਕਾਰਵਾਈ ਕਰਕੇ ਉਸ ਨੂੰ ਗ੍ਰਿਫਤਾਰ ਕਰਨ ਲਈ ਅਨੰਦਪੁਰ ਸਾਹਿਬ ਵੱਲ ਭੇਜ ਦਿਤਾ।

ਜਦੋਂ ਅਕਾਲੀ ਫੂਲਾ ਸਿੰਘ ਨੂੰ ਦੀਵਾਨ ਮੋਤੀ ਰਾਮ ਦੇ ਅਨੰਦਪੁਰ ਸਾਹਿਬ ਵੱਲ ਵਧਣ ਦੀ ਖਬਰ ਮਿਲੀ ਤਾਂ ਉਨ੍ਹਾਂ ਨੇ ਵੀ ਲੜਾਈ ਲਈ ਕਮਰਕਸਾ ਕਰ ਲਿਆ। ਜਦੋਂ ਲਾਹੌਰ ਦਰਬਾਰ ਦੀਆ ਫੌਜਾਂ ਅਨੰਦਪੁਰ ਸਾਹਿਬ ਪਹੁੰਚੀਆਂ ਤਾਂ ਉਨ੍ਹਾਂ ਨੇ ਆਪਣੇ ਕਮਾਂਡਰ ਦੀਵਾਨ ਮੋਤੀ ਰਾਮ ਦੇ ਹੁਕਮ ਦੀ ਪ੍ਰਵਾਹ ਨਾ ਕਰਦੇ ਹੋਏ ਅਕਾਲੀ ਫੂਲਾ ਸਿੰਘ ਤੇ ਹਮਲਾ ਕਰਨ ਤੋਂ ਇਨਕਾਰ ਕਰ ਦਿਤਾ। ਅਕਾਲੀ ਫੂਲਾ ਸਿੰਘ ਸਾਰੇ ਸਿੱਖ ਫੌਜੀਆਂ ਵਿਚ 'ਸੰਤ-ਸਿਪਾਹੀ' ਅਤੇ ਧਰਮੀ ਪੁਰਸ਼ ਵਜੋਂ ਸਤਿਕਾਰੇ ਜਾਂਦੇ ਸਨ। ਦੀਵਾਨ ਮੋਤੀ ਰਾਮ ਦੇ ਸੈਨਿਕਾਂ ਨੇ ਨਾ ਸਿਰਫ ਹਮਲਾ ਕਰਨ ਤੋਂ ਹੀ ਇਨਕਾਰ ਕੀਤਾ ਸਗੋਂ ਉਨ੍ਹਾਂ ਨੇ ਅਕਾਲੀ ਫੂਲਾ ਸਿੰਘ ਅੱਗੇ ਹਥਿਆਰ ਸੁਟ ਕੇ ਉਨ੍ਹਾਂ ਪਾਸੋਂ ਮੁਆਫ਼ੀ ਵੀ ਮੰਗੀ। ਦੀਵਾਨ ਮੋਤੀ ਰਾਮ ਲਈ ਇਹ ਬੜਾ ਅਜੀਬ ਤੇ ਵਿਲੱਖਣ ਜਿਹਾ ਤਜਰਬਾ ਸੀ। ਉਸ ਸਾਹਮਣੇ ਇਹੋ ਜਿਹੀ ਕੋਈ ਮਿਸਾਲ ਨਹੀਂ ਸੀ ਜਦੋਂ ਪੂਰੀ ਫੌਜ (ਜਾਂ ਫੌਜੀ ਟੁਕੜੀ ਨੇ) ਕਿਸੇ ਵਿਅਕਤੀ ਪ੍ਰਤੀ ਸਤਿਕਾਰ ਵਜੋਂ ਇਸ ਤਰ੍ਹਾਂ ਲੜਾਈ ਕਰਨ ਤੋਂ ਇਨਕਾਰ ਕੀਤਾ ਹੋਵੇ। ਉਸ ਨੇ ਬੜਾ ਜਤਨ ਕੀਤਾ ਕਿ ਕਿਸੇ ਤਰ੍ਹਾਂ ਅਕਾਲੀ ਫੂਲਾ ਸਿੰਘ ਨੂੰ ਗ੍ਰਿਫਤਾਰ ਕਰਕੇ ਜਾਂ ਸਮਝਾ ਬੁਝਾ ਕੇ ਹੀ ਲਾਹੌਰ ਲਿਜਾ ਸਕੇ, ਪਰ ਉਹ ਆਪਣੇ ਮਿਸ਼ਨ ਵਿਚ ਸਫਲ ਨਾ ਹੋ ਸਕਿਆ। ਲਾਹੌਰ ਤੋਂ ਆਈ ਫੌਜ ਵਾਪਸ ਲਾਹੌਰ ਪਰਤ ਗਈ। ਇਸ ਘਟਨਾ ਤੋਂ ਮਗਰੋਂ ਅੰਗਰੇਜ਼ਾਂ ਦੇ ਕੰਨ ਹੋਰ ਖੜੇ ਹੋ ਗਏ। ਉਨ੍ਹਾਂ ਲਈ ਵੀ ਟਿਹ ਇਕ ਅਚੰਭਾ ਸੀ ਕਿ ਜਿਸ ਵਿਅਕਤੀ ਨੂੰ ਉਹ 'ਚੋਰ', 'ਡਾਕੂ', 'ਲੁਟੇਰਾ' ਜਾਂ 'ਖੂਨੀ' ਆਦਿ ਦੀ ਸੰਗਿਆ ਦੇ ਕੇ ਬਦਨਾਮ ਕਰ ਰਹੇ ਸਨ, ਲੋਕਾਂ ਦੇ ਮਨ ਵਿਚ ਉਨ੍ਹਾਂ ਪ੍ਰਤੀ ਕਿਤਨਾ ਪਿਆਰ ਤੇ ਸਤਿਕਾਰ ਸੀ ਕਿ ਉਹ ਅਜੇਹੇ ਧਰਮੀ ਯੋਧੇ ਵਿਰੁਧ ਜੰਗ ਕਰਕੇ ਪਾਪ ਦੇ ਭਾਗੀ ਨਹੀਂ ਸਨ ਬਣਨਾ ਚਾਹੁੰਦੇ। ਲਾਹੌਰ ਦੀਆਂ ਫੌਜਾਂ ਨੂੰ ਵਾਪਸ ਪਰਤਿਆ ਵੇਖ ਕੇ ਰਣਜੀਤ ਸਿੰਘ ਦਾ ਮਨ ਵੀ ਅੰਦਰੋ ਅੰਦਰ ਅਕਾਲੀ ਜੀ ਪ੍ਰਤੀ ਸ਼ਰਧਾ ਨਾਲ ਝੁਕ ਗਿਆ ਤੇ ਉਹ ਕਿਸੇ ਐਸੇ ਮੌਕੇ ਦੀ ਉਡੀਕ ਕਰਨ ਲੱਗ ਪਏ ਕਿ ਅਕਾਲੀ ਫੂਲਾ ਸਿੰਘ ਨੂੰ ਮੁੜ ਲਾਹੌਰ ਦਰਬਾਰ ਵਿਚ ਬੁਲਾ ਕੇ ਯੋਗ ਢੰਗ ਨਾਲ ਸਨਮਾਨਿਤ ਕੀਤਾ ਦਾ ਸਕੇ।

## ਪ੍ਰਤਾਪ ਸਿੰਘ ਨਾਲ ਜੀਂਦ ਵੱਲ ਜਾਣਾ

ਕੰਵਰ ਪ੍ਰਤਾਪ ਸਿੰਘ, ਅਕਾਲੀ ਫੂਲਾ ਸਿੰਘ ਪਾਸ ਦੋ ਮਹੀਨੇ ਠਹਿਰਿਆ। ਇਸ ਦੌਰਾਨ ਅੰਗਰੇਜ਼ਾ ਨੇ ਅਕਾਲੀ ਫੂਲਾ ਸਿੰਘ ਤੋਂ ਮੰਗ ਕੀਤੀ ਕਿ ਉਹ ਬਾਗੀ ਕੰਵਰ ਪ੍ਰਤਾਪ ਸਿੰਘ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਵੇ। ਅਕਾਲੀ ਫੂਲਾ ਸਿੰਘ ਨੇ ਉੱਤਰ ਦਿਤਾ ਕਿ ਉਨ੍ਹਾਂ ਨੇ ਕਿਸੇ ਨੂੰ ਬਗਾਵਤ ਲਈ ਉਕਸਾਇਆ ਨਹੀਂ ਤੇ ਨਾ ਹੀ ਉਨ੍ਹਾਂ ਦਾ ਧਰਮ ਇਹ ਸਿਖਾਂਦਾ ਹੈ ਕਿ ਜੋ ਵਿਅਕਤੀ ਉਨ੍ਹਾਂ ਦੀ ਸ਼ਰਨ ਵਿਚ ਆ ਗਿਆ ਹੈ, ਉਹ ਉਸ ਨਾਲ ਵਿਸਾਹਘਾਤ ਕਰਕੇ ਉਸ ਨੂੰ ਦੁਸ਼ਮਨ ਦੇ ਹਵਾਲੇ ਕਰ ਦੇਣ। ਹਾਂ ਜੇ ਸ਼ਹਿਜ਼ਾਦਾ ਮੁੜ ਜੀਂਦ ਪਰਤਣਾ ਚਾਹਵੇ ਤਾਂ ਉਹ ਉਸ ਦੀ ਮਦਦ ਜ਼ਰੂਰ ਕਰਨਗੇ।

ਦੋ ਮਹੀਨੇ ਆਨੰਦਪੁਰ ਸਾਹਿਬ ਠਹਿਰਣ ਮਗਰੋਂ ਕੰਵਰ ਪ੍ਰਤਾਪ ਸਿੰਘ ਅਕਾਲੀ

ਫੂਲਾ ਸਿੰਘ ਦੀ ਮਦਦ ਨਾਲ ਬਠਿੰਡੇ ਦੇ ਨੇੜੇ ਬਾਲਾਂਵਾਲਾ ਲਈ ਚਲ ਪਿਆ ਜਿਥੋਂ ਉਸ ਨੂੰ ਮੁੜ ਜੀਂਦ ਹਾਸਲ ਕਰਨ ਵਿਚ ਸਫਲਤਾ ਦੀ ਆਸ ਸੀ। ਬਾਲਾਂਵਾਲਾ ਦੇ ਲੋਕਾਂ ਨੇ ਪਹਿਲਾਂ ਹੀ ਸ਼ਹਿਜ਼ਾਦੇ ਦੇ ਹੱਕ ਵਿਚ ਬਗਾਵਤ ਦਾ ਝੰਡਾ ਖੜਾ ਕੀਤਾ ਹੋਇਆ ਸੀ। ਅੰਗਰੇਜ਼ਾਂ ਨੇ ਪਟਿਆਲਾ ਨਰੇਸ਼ ਦੀ ਮਦਦ ਨਾਲ ਬਾਲਾਂਵਾਲਾ ਨੂੰ ਘੇਰਿਆ ਹੋਇਆ ਸੀ। ਬਾਲਾਂਵਾਲਾ ਦੀਆਂ ਫੌਜਾਂ ਹਥਿਆਰ ਸੁਟਣ ਹੀ ਵਾਲੀਆਂ ਸਨ ਕਿ ਉਨ੍ਹਾਂ ਨੂੰ ਖਬਰ ਮਿਲੀ ਕਿ ਕੰਵਰ ਪ੍ਰਤਾਪ ਸਿੰਘ ਅਕਾਲੀ ਫੂਲਾ ਸਿੰਘ ਦੀ ਮਦਦ ਨਾਲ ਉਥੇ ਪਹੁੰਚਣ ਹੀ ਵਾਲਾ ਹੈ। ਬਾਲਾਂਵਾਲਾ ਕਿਲ੍ਹੇ ਵਿਚ ਘਿਰੇ ਹੋਏ ਸਿਪਾਹੀਆਂ ਦੇ ਹੌਸਲੇ ਵਧ ਗਏ ਤੇ ਉਨ੍ਹਾਂ ਹਥਿਆਰ ਸੁਟਣ ਦਾ ਵਿਚਾਰ ਬਦਲ ਦਿਤਾ।

ਅੰਗਰੇਜ਼ਾਂ ਨੂੰ ਜਦੋਂ ਪਤਾ ਲੱਗਾ ਕਿ ਕੰਵਰ ਪ੍ਰਤਾਪ ਸਿੰਘ ਅਕਾਲੀ ਜੀ ਦੀ ਮਦਦ ਨਾਲ ਮੁੜ ਜੀਂਦ ਵੱਲ ਆ ਰਿਹਾ ਹੈ ਤਾਂ ਉਨ੍ਹਾਂ ਨੇ ਆਪਣੇ ਮਿੱਤਰ ਰਾਜਾ ਜਸਵੰਤ ਸਿੰਘ (ਨਾਭਾ) ਤੇ ਮਲੇਰ ਕੋਟਲੇ ਦੇ ਪਠਾਣਾਂ ਨੂੰ ਪ੍ਰਤਾਪ ਸਿੰਘ ਤੇ ਹਮਲਾ ਕਰਨ ਲਈ ਭੇਜਿਆ। ਕਿਸੇ ਤਰ੍ਹਾਂ ਪ੍ਰਤਾਪ ਸਿੰਘ ਤਾਂ ਬਾਲਾਂਵਾਲਾ ਕਿਲ੍ਹੇ ਵਿਚ ਪਹੁੰਚਣ ਵਿਚ ਸਫਲ ਹੋ ਗਿਆ ਪਰ ਪਟਿਆਲੇ, ਨਾਭੇ ਤੇ ਮਲੇਰਕੋਟਲੇ ਦੀਆਂ ਸਾਂਝੀਆਂ ਫੋਜਾਂ ਵੱਲੋਂ ਪਾਈ ਗਈ ਰੁਕਾਵਟਾਂ ਕਾਰਨ ਅਕਾਲੀ ਫੂਲਾ ਸਿੰਘ ਉਸ ਦੀ ਮਦਦ ਲਈ ਬਾਲਾਂਵਾਲਾ ਨਾ ਪਹੁੰਚ ਸਕੇ। ਉਹ ਆਪਣੇ ਅਕਾਲੀ ਦਸਤੇ ਨੂੰ ਨਾਲ ਲੈ ਕੇ ਭਦੌੜ ਦੇ ਸਰਦਾਰਾਂ ਦੀਪ ਸਿੰਘ ਤੇ ਬੀਰ ਸਿੰਘ ਕੋਲ ਚਲੇ ਗਏ। ਉਨ੍ਹਾਂ ਨੂੰ ਘਟੋ ਘਟ ਇਸ ਗੱਲ ਦੀ ਜ਼ਰੂਰ ਤਸੱਲੀ ਸੀ ਕਿ ਸ਼ਹਿਜ਼ਾਦਾ ਪ੍ਰਤਾਪ ਸਿੰਘ ਸਹੀ ਸਲਾਮਤ ਆਪਣੀ ਰਿਆਸਤ ਵਿਚ ਪਹੁੰਚ ਗਿਆ ਸੀ।

ਪਟਿਆਲੇ ਦੀ ਫੌਜ ਆਪਣੇ ਅੰਗਰੇਜ਼ੀ ਮਾਲਕਾਂ ਨੂੰ ਖੁਸ਼ ਕਰਨ ਲਈ ਅਕਾਲੀ ਫੂਲਾ ਸਿੰਘ ਦਾ ਪਿੱਛਾ ਕਰ ਰਹੀ ਸੀ। ਉਹ ਅਕਾਲੀ ਫੂਲਾ ਸਿੰਘ ਨੂੰ ਗ੍ਰਿਫਤਾਰ ਕਰਨ ਲਈ ਭਦੌੜ ਪਹੁੰਚ ਗਏ। ਅਗੋਂ ਭਦੌੜ ਦੇ ਸਰਦਾਰਾਂ ਨੇ ਪਟਿਆਲੇ ਦੀ ਫੌਜ ਨੂੰ ਬੜੀ ਫਿਟਕਾਰ ਪਾਈ ਤੇ ਕਿਹਾ 'ਕੀ ਤੁਹਾਡਾ ਖੂਨ ਇਤਨਾ ਸਫੇਦ ਹੋ ਗਿਆ ਹੈ ਕਿ ਤੁਸੀਂ ਵਿਦੇਸ਼ੀ ਸਰਕਾਰ ਦੀ ਚੁਕ ਕਾਰਨ ਇਕ ਧਰਮੀ ਤੇ ਅਣਖੀ ਸੂਰਮੇ ਨੂੰ ਪਕੜਨ ਲਈ ਇਥੇ ਆ ਗਏ ਹੋ'। ਪਟਿਆਲੇ ਦੀਆਂ ਫੋਜਾਂ ਸ਼ਰਮਿੰਦਾ ਹੋ ਕੇ ਵਾਪਸ ਪਰਤ ਗਈਆਂ ਤੇ ਅੰਗਰੇਜ਼ ਇਕ ਵਾਰ ਫਿਰ ਆਜ਼ਾਦ ਸ਼ੇਰ ਨੂੰ ਪਿੰਜਰੇ ਵਿਚ ਪਾਣ ਤੇ ਕੈਦ ਕਰਨ ਵਿਚ ਸਫਲ ਨਾ ਹੋ ਸਕੇ। ਉਹਨਾਂ ਭਦੌੜ ਦੇ ਸਰਦਾਰਾਂ ਨੂੰ ਲਿਖਿਆ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਆਪਣੇ ਕੋਲ ਨਾ ਠਹਿਰਣ ਦੇਣ ਤੇ ਨਾਲ ਹੀ ਨਾਭੇ ਤੇ ਕੈਥਲ ਦੇ ਰਈਸਾਂ ਨੂੰ ਲਿਖ ਭੇਜਿਆ ਕਿ ਉਹ ਬਾਲਾਂਵਾਲਾ ਤੇ ਹਮਲਾ ਕਰਕੇ ਪ੍ਰਤਾਪ ਸਿੰਘ ਨੂੰ ਗ੍ਰਿਫਤਾਰ ਕਰ ਲੈਣ।

## ਪ੍ਰਤਾਪ ਸਿੰਘ ਦਾ ਅੰਤ :

ਤਿੰਨ ਰਿਆਸਤਾਂ ਦੇ ਸਾਂਝੇ ਹਮਲੇ ਤੇ ਅੰਗਰੇਜ਼ਾਂ ਦੀਆਂ ਫੌਜੀ ਚਾਲਾਂ ਕਾਰਨ 28 ਜਨਵਰੀ 1815 ਨੂੰ ਬਾਲਾਂਵਾਲਾ ਕਿਲ੍ਹੇ ਦੇ ਸੈਨਕਾਂ ਨੇ ਹਥਿਆਰ ਸੁਟ ਦਿਤੇ। ਪ੍ਰਤਾਪ ਸਿੰਘ ਜੋ ਕਿਲ੍ਹੇ ਵਿਚ ਹੀ ਸੀ ਉਹ ਗ੍ਰਿਫਤਾਰ ਕਰ ਲਿਆ ਗਿਆ। ਇਸ ਤੋਂ ਪਹਿਲਾਂ

ਕਿ ਉਸ ਨੂੰ ਦਿੱਲੀ ਭੇਜਿਆ ਜਾਂਦਾ ਉਹ ਕਿਸੇ ਤਰ੍ਹਾਂ ਨੱਸ ਕੇ ਲਾਹੌਰ ਪਹੁੰਚਣ ਵਿਚ ਸਫਲ ਹੋ ਗਿਆ । ਉਸ ਨੇ ਰਣਜੀਤ ਸਿੰਘ ਕੋਲੋਂ ਅੰਗਰੇਜ਼ਾਂ ਵਿਰੁਧ ਮਦਦ ਲੈਣੀ ਚਾਹੀ । ਰਣਜੀਤ ਸਿੰਘ ਜੀਂਦ ਦੇ ਇਕ ਘਰੋਗੀ ਮਸਲੇ ਕਾਰਣ ਸਾਰੇ ਪੰਜਾਬ ਦੀ ਆਜ਼ਾਦੀ ਨੂੰ ਖ਼ਤਰੇ ਵਿਚ ਨਹੀਂ ਸੀ ਪਾਉਣਾ ਚਾਹੁੰਦਾ । ਵੈਸੇ ਵੀ 1809 ਵਿਚ ਹੋਈ ਅੰਮ੍ਰਿਤਸਰ ਦੀ ਸੰਧੀ ਵਿਚ ਇਹ ਸਾਫ਼ ਦਰਜ ਸੀ ਕਿ ਰਣਜੀਤ ਸਿੰਘ ਸਤਲੁਜ ਉਰਾਰ ਦੀਆਂ ਸਿੱਖ ਰਿਆਸਤਾਂ ਨਾਲ ਕਿਸੇ ਤਰ੍ਹਾਂ ਦਾ ਕੋਈ ਸੰਬੰਧ ਨਹੀਂ ਰਖੇਗਾ ਤੇ ਨਾ ਹੀ ਇਨ੍ਹਾਂ ਦੇ ਅੰਦਰੂਨੀ ਮਾਮਲਿਆਂ ਵਿਚ ਕੋਈ ਦਖਲ ਦੇਵੇਗਾ । ਮਹਾਂਰਾਜੇ ਨੇ ਪ੍ਰਤਾਪ ਸਿੰਘ ਦੀ ਮਦਦ ਕਰਨ ਦੀ ਬਜਾਏ ਉਸ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ । ਅੰਗਰੇਜ਼ ਉਸ ਨੂੰ ਦਿੱਲੀ ਲੈ ਗਏ ਜਿਥੇ ਜੂਨ 1816 ਈਸਵੀ ਵਿਚ ਕੇਵਲ 18 ਸਾਲ ਦੀ ਉਮਰ ਵਿਚ ਉਸਦਾ ਦੇਹਾਂਤ ਹੋ ਗਿਆ ।

## ਅਕਾਲੀ ਫੂਲਾ ਸਿੰਘ ਦਾ ਮੁਕਤਸਰ ਪਹੁੰਚਣਾ :

ਭਦੌੜ ਦੇ ਸ੍ਰਦਾਰਾਂ ਕੋਲ ਕੁਝ ਸਮਾਂ ਠਹਿਰਣ ਮਗਰੋਂ ਅਕਾਲੀ ਫੂਲਾ ਸਿੰਘ ਆਪਣੇ ਦਸਤੇ ਸਮੇਤ ਮੁਕਤਸਰ ਆ ਗਏ । ਇਹ ਥਾਂ ਵੈਸੇ ਵੀ ਨਿਹੰਗ ਸਿੰਘਾਂ ਦਾ ਗੜ੍ਹ ਸੀ । ਅਕਾਲੀ ਫੂਲਾ ਸਿੰਘ ਕਈ ਵਾਰ ਦਮਦਮਾ ਸਾਹਿਬ ਦੇ ਪ੍ਰਬੰਧ ਵਾਸਤੇ ਇਧਰ ਆਇਆ ਕਰਦੇ ਸਨ । ਲੈਪਿਨ ਗ੍ਰਿਫਿਨ, "ਰਾਜਾਜ਼ ਆਫ਼ ਦੀ ਪੰਜਾਬ" ਵਿਚ ਲਿਖਦਾ ਹੈ ਕਿ ਮਹਾਰਾਜਾ ਨੇ ਇਕ ਵਾਰ ਫਿਰ ਫਿਲੌਰ ਦੀ ਸੈਨਾਂ ਨੂੰ ਉਨ੍ਹਾਂ ਵਿਰੁਧ ਕਾਰਵਾਈ ਕਰਨ ਲਈ ਭੇਜਿਆ । ਇਸ ਵਾਰ ਅਕਾਲੀ ਫੂਲਾ ਸਿੰਘ ਨੇ ਨਿਹਾਲ ਸਿੰਘ ਅਟਾਰੀ ਵਾਲੇ ਦੀ ਮਦਦ ਨਾਲ ਲਾਹੌਰ ਦਰਬਾਰ ਦੀਆਂ ਫੌਜਾਂ ਨੂੰ ਉਹ ਕਰਾਰੀ ਹਾਰ ਦਿਤੀ ਕਿ ਉਹ ਆਪਣੇ 300 ਸਿਪਾਹੀ ਮਰਵਾ ਕੇ ਵਾਪਸ ਪਰਤ ਗਏ । ਇਸ ਲੜਾਈ ਵਿਚ ਅਕਾਲੀ ਫੂਲਾ ਸਿੰਘ ਦੇ ਕੇਵਲ ਪੰਜਾਹ ਸੈਨਿਕ ਮਰੇ ਸਨ ।

## ਸਾਹਿਬ ਸਿੰਘ ਬੇਦੀ ਦਾ ਆਉਣਾ :

ਹੁਣ ਮਹਾਰਾਜਾ ਰਣਜੀਤ ਸਿੰਘ ਨੇ ਮਹਿਸੂਸ ਕਰ ਲਿਆ ਸੀ ਕਿ ਅਕਾਲੀ ਫੂਲਾ ਸਿੰਘ ਨੂੰ ਤਾਕਤ ਨਾਲ ਨਹੀਂ ਕੇਵਲ ਪਿਆਰ ਤੇ ਸਤਿਕਾਰ ਨਾਲ ਹੀ ਜਿਤਿਆ ਜਾ ਸਕਦਾ ਹੈ । ਕਿਉਂ ਨਾ ਉਨ੍ਹਾਂ ਦੀ ਸਕਤੀ ਨੂੰ ਅਫਗਾਨਾਂ ਵਿਰੁਧ ਵਰਤ ਕੇ ਰਾਜ ਦਾ ਵਿਸਥਾਰ ਕੀਤਾ ਜਾਵੇ । ਇਹ ਸੋਚ ਕੇ ਮਹਾਰਾਜਾ ਰਣਜੀਤ ਸਿੰਘ ਨੇ ਪੰਥ ਦੀ ਸਤਿਕਾਰ ਯੋਗ ਹਸਤੀ ਬਾਬਾ ਸਾਹਿਬ ਸਿੰਘ ਬੇਦੀ ਨੂੰ ਅਕਾਲੀ ਫੂਲਾ ਸਿੰਘ ਕੋਲ ਮੁਕਤਸਰ ਭੇਜਿਆ । ਬਾਬਾ ਜੀ ਨੂੰ ਇਹ ਕਿਹਾ ਗਿਆ ਸੀ ਕਿ ਉਹ ਅਕਾਲੀ ਫੂਲਾ ਸਿੰਘ ਨੂੰ ਹਰ ਤਰ੍ਹਾਂ ਨਾਲ ਵਿਸ਼ਵਾਸ਼ ਦੁਆਉਣ ਕਿ ਅੱਗੋਂ ਤੋਂ ਮਹਾਰਾਜਾ ਸਾਹਿਬ ਉਨ੍ਹਾਂ ਦੇ ਆਸ਼ੇ ਤੇ ਵਿਚਾਰਾਂ ਅਨੁਸਾਰ ਹੀ ਤੁਰਿਆ ਕਰਨਗੇ ਤੇ ਪੰਥ ਦੇ ਹਿਤਾਂ ਨੂੰ ਸਭ ਤੋਂ ਵੱਧ ਮਹੱਤਤਾ ਦਿਤੀ ਜਾਵੇਗੀ ।

ਅਕਾਲੀ ਫੂਲਾ ਸਿੰਘ ਜੋ ਕਿ ਬਾਬਾ ਸਾਹਿਬ ਦੀ ਬੜੀ ਕਦਰ ਕਰਦੇ ਸਨ, ਉਨ੍ਹਾਂ ਦੇ ਸਮਝਾਣ ਤੇ ਇਸ ਗੱਲ ਤੇ ਰਜ਼ਾਮੰਦ ਹੋ ਗਏ ਕਿ ਪਹਿਲਾਂ ਉਹ ਲਾਹੌਰ ਜਾਣ ਦੀ ਬਜਾਏ ਸਿੱਧੇ ਅੰਮ੍ਰਿਤਸਰ ਜਾਣਗੇ । ਉਹ ਕਿਸੇ ਦੇ ਨੌਕਰ ਨਹੀਂ ਤੇ ਨਾ ਹੀ ਤਨਖਾਹਦਾਰ

ਮੁਲਾਜ਼ਮ ਹਨ, ਪਰ ਹਾਂ ਪੰਥ ਦੀ ਚੜ੍ਹਦੀ ਕਲਾ ਲਈ ਮਹਾਰਾਜੇ ਨੂੰ ਜਦੋਂ ਉਨ੍ਹਾਂ ਦੀ ਲੋੜ ਹੋਵੇਗੀ ਉਹ ਆਪਣੇ ਜਥੇ ਸਮੇਤ ਆਪਣਾ ਸਭ ਕੁਝ ਨਿਛਾਵਰ ਕਰਨ ਲਈ ਸਦਾ ਤਤਪਰ ਰਹਿਣਗੇ।

ਜਦੋਂ ਮਹਾਰਾਜੇ ਨੂੰ ਅਕਾਲੀ ਫੂਲਾ ਸਿੰਘ ਦੇ ਅੰਮ੍ਰਿਤਸਰ ਪਹੁੰਚਣ ਦੀ ਖਬਰ ਮਿਲੀ ਤਾਂ ਉਹ ਲਾਹੌਰ ਤੋਂ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਆਏ ਤੇ ਆਪਣੇ ਕਈ ਦਰਬਾਰੀਆਂ ਸਮੇਤ ਅਕਾਲੀ ਫੂਲਾ ਸਿੰਘ ਨੂੰ ਉਨ੍ਹਾਂ ਦੇ ਡੇਰੇ ਜਾ ਕੇ ਮਿਲੇ। ਮਹਾਰਾਜੇ ਨੇ ਪਿਛਲੀਆਂ ਗੱਲਾਂ ਦੀ ਮੁਆਫੀ ਮੰਗੀ ਤੇ ਅਕਾਲੀ ਫੂਲਾ ਸਿੰਘ ਦੀ ਸੇਵਾ ਵਿਚ ਬਹੁਤ ਸਾਰੇ ਹਥਿਆਰ, ਪੰਜਾਹ ਘੋੜੇ, ਦੋ ਹਾਥੀ, ਲੰਗਰ ਲਈ ਬਹੁਤ ਸਾਰੀ ਮਾਇਆ ਤੇ ਰਸਦ ਆਦਿ ਭੇਟ ਕੀਤੀ। ਵੱਖੋ ਵੱਖਰੇ ਇਤਿਹਾਸਕਾਰਾਂ ਨੇ ਇਸ ਵੇਲੇ ਅਕਾਲੀ ਫੂਲਾ ਸਿੰਘ ਦੇ ਜਥੇ ਦੀ ਗਿਣਤੀ ਵੱਖ-ਵੱਖ ਦਿਤੀ ਹੈ ਪਰ ਆਮ ਵਿਚਾਰ ਹੈ ਕਿ ਅਕਾਲੀ ਜੀ ਦੀ ਕਮਾਨ ਥੱਲੇ ਪੈਦਲ ਤੇ ਘੁੜ ਸਵਾਰ ਅਕਾਲੀ ਸੈਨਿਕਾਂ ਦੀ ਗਿਣਤੀ ਕਿਸੇ ਵੀ ਤਰ੍ਹਾਂ ਤਿੰਨ ਹਜ਼ਾਰ ਤੋਂ ਘੱਟ ਨਹੀਂ ਸੀ। ਵਧੇਰਾ ਅਨੁਮਾਨ ਲਗਾਣ ਵਾਲੇ ਅਕਾਲੀ ਜਥੇ ਦੀ ਸੰਖਿਆ ਚਾਰ ਅਤੇ ਪੰਜ ਹਜ਼ਾਰ ਦੇ ਵਿਚ ਲਿਖਦੇ ਹਨ।

ਮਹਾਰਾਜਾ ਰਣਜੀਤ ਸਿੰਘ ਹਰ ਪ੍ਰਕਾਰ ਨਾਲ ਅਕਾਲੀ ਫੂਲਾ ਸਿੰਘ ਨੂੰ ਪ੍ਰਸੰਨ ਕਰਕੇ ਲਾਹੌਰ ਪਰਤ ਗਏ। ਅੰਗਰੇਜ਼ ਇਤਿਹਾਸਕਾਰਾਂ ਨੇ ਇਸ ਗਲੋਂ ਮਹਾਰਾਜੇ ਦੀ ਬੜੀ ਤਾਰੀਫ ਕੀਤੀ ਹੈ ਕਿ ਉਸ ਨੇ ਪਿਆਰ ਤੇ ਨੀਤੀ ਤੋਂ ਕੰਮ ਲੈ ਕੇ ਅਕਾਲੀ ਫੂਲਾ ਸਿੰਘ ਵਰਗੇ ਨਿਡਰ ਤੇ ਬਹਾਦਰ ਜਰਨੈਲ ਨੂੰ ਖਾਲਸਾ ਰਾਜ ਦਾ ਸਭ ਤੋਂ ਵੱਡਾ ਮੁਦਈ ਤੇ ਸਮਰਥਕ ਬਣਾ ਲਿਆ ਸੀ। ਜਿਹੜੇ ਅਕਾਲੀ ਕਿਸੇ ਦੇ ਕਾਬੂ ਨਹੀਂ ਸਨ ਆਏ ਹੁਣ ਹੀ ਖ਼ਾਲਸਾ ਰਾਜ ਦੇ ਵਿਸਥਾਰ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਮਹਾਰਾਜੇ ਦੇ ਸ਼ੁਭਚਿੰਤਕ ਬਣ ਗਏ ਸਨ। ਜਿਤਨੀਆਂ ਖ਼ਤਰਨਾਕ ਲੜਾਈਆਂ ਮਹਾਰਾਜੇ ਨੇ ਇਨ੍ਹਾਂ ਅਕਾਲੀਆਂ ਦੀ ਸਹਾਇਤਾ ਨਾਲ ਜਿੱਤੀਆਂ ਸਨ ਉਸ ਕਾਰਨ ਇਨ੍ਹਾਂ ਦੀ ਬਹਾਦਰੀ ਦੇ ਚਰਚੇ ਹਿੰਦੁਸਤਾਨ, ਕਾਬਲ ਤੇ ਇੰਗਲੈਂਡ ਤਕ ਹੋਣ ਲਗ ਪਏ ਸਨ। ਅਕਾਲੀ ਫੂਲਾ ਸਿੰਘ ਦਾ ਕਿਸੇ ਲੜਾਈ ਵਿਚ ਸ਼ਾਮਲ ਹੋਣਾ ਹੀ ਆਪਣੇ ਆਪ ਵਿਚ ਜਿਤ ਦੀ ਸਨਦ ਸੀ। ਹੁਣ ਤੋਂ ਮਗਰੋਂ ਅਕਾਲੀ ਫੂਲਾ ਸਿੰਘ ਨੇ ਜਿਤਨੀਆਂ ਵੀ ਲੜਾਈਆਂ ਵਿਚ ਹਿਸਾ ਲਿਆ ਸੀ ਕਾਮਯਾਬੀ ਨੇ ਸਦਾ ਉਸ ਦੇ ਕਦਮ ਚੁੰਮੇ ਸਨ। ਫਿਰ ਵੀ ਉਸ ਨੇ ਮਹਾਰਾਜੇ ਕੋਲੋਂ ਕੋਈ ਉਚੇਚਾ ਲਾਭ ਜਾਂ ਵਿਸ਼ੇਸ਼ ਪਦਵੀ ਹਾਸਲ ਕਰਨ ਦੀ ਕਦੇ ਕੋਸ਼ਿਸ਼ ਨਹੀਂ ਸੀ ਕੀਤੀ।

## ਮੁਲਤਾਨ ਦੀ ਜਿੱਤ :

1809 ਵਿਚ ਅੰਗਰੇਜ਼ਾਂ ਨਾਲ ਹੋਈ ਸੰਧੀ ਤੋਂ ਮਗਰੋਂ ਮਹਾਰਾਜਾ ਰਣਜੀਤ ਸਿੰਘ ਲਈ ਸਤਿਲੁਜ ਦੇ ਪੂਰਬ ਵਲ ਵਧਣ ਤੇ ਰੋਕ ਲਾ ਦਿਤੀ ਗਈ ਸੀ। ਹੁਣ ਰਣਜੀਤ ਸਿੰਘ ਆਪਣੇ ਰਾਜ ਦਾ ਵਿਸਥਾਰ ਕੇਵਲ ਉਤਰ, ਪੱਛਮ ਤੇ ਦਖਣ ਵਲ ਹੀ ਕਰ ਸਕਦਾ ਸੀ। ਲਾਹੌਰ, ਅੰਮ੍ਰਿਤਸਰ, ਕਸੂਰ ਤੇ ਹੋਰ ਥਾਵਾਂ ਤੇ ਅਧਿਕਾਰ ਜਮਾਂ ਲੈਣ

ਮਗਰੋਂ ਮਹਾਰਾਜੇ ਦੀ ਲਾਲਸਾ ਸੀ ਕਿ ਹੁਣ ਇਸਲਾਮੀ ਸ਼ਕਤੀ ਦੇ ਪ੍ਰਮੁੱਖ ਪ੍ਰਾਂਤ ਮੁਲਤਾਨ, ਕਸ਼ਮੀਰ ਤੇ ਪਿਸ਼ੌਰ ਇਤਿਆਦਿ ਨੂੰ ਜਿਤ ਕੇ ਇਕ ਵਿਸ਼ਾਲ ਪੰਜਾਬ ਦਾ ਨਿਰਮਾਣ ਕੀਤਾ ਜਾਵੇ ਜਿਥੇ ਲੋਕ ਸੁਖ ਤੇ ਖੁਸ਼ਹਾਲੀ ਦਾ ਜੀਵਨ ਜੀ ਸਕਣ।

- ਮਹਾਰਾਜਾ ਰਣਜੀਤ ਦੁਆਰਾ ਮੁਲਤਾਨ ਉਤੇ ਹਮਲਾ ਕਰਨ ਦੇ ਕਈ ਕਾਰਨ ਸਨ :

1. ਮੁਲਤਾਨ ਦੇ ਆਸ ਪਾਸ ਬਹਾਵਲਪੁਲ, ਡੇਰਾ ਜਾਨ ਤੇ ਝੰਗ ਵਰਗੇ ਹੋਰ ਕਈ ਮੁਸਲਿਮ ਰਾਜ ਸਨ ਜੇਹੜੇ ਮੁਲਤਾਨ ਨਾਲ ਰਲ ਕੇ ਇਕ ਸਾਂਝੇ ਮੁਹਾਦ ਦੇ ਰੂਪ ਵਿਚ ਖਾਲਸਾ ਰਾਜ ਲਈ ਖ਼ਤਰਾ ਬਣ ਸਕਦੇ ਸਨ। ਮੁਲਤਾਨ ਦਾ ਹਾਕਿਮ ਅਕਸਰ ਪੰਜਾਬ ਰਾਜ ਦੇ ਵਿਰੋਧੀਆਂ ਨੂੰ ਆਪਣੇ ਕੋਲ ਸ਼ਰਨ ਦੇਈ ਰਖਦਾ ਸੀ।

2. ਮੁਲਤਾਨ ਵਿਉਪਾਰਕ ਦ੍ਰਿਸ਼ਟੀ ਤੋਂ ਬੜਾ ਲਾਹੇਵੰਦ ਪ੍ਰਾਤ ਸੀ ਜਿਸ ਨੂੰ ਪ੍ਰਾਪਤ ਕਰ ਲੈਣ ਮਗਰੋਂ ਲਾਹੌਰ ਦਰਬਾਰ ਦੀ ਆਮਦਨ ਵਿਚ ਲੱਖਾਂ ਰੁਪਏ ਸਾਲਾਨਾ ਦਾ ਵਾਧਾ ਹੋ ਜਾਣਾ ਸੀ ਇਥੋਂ ਹੀ ਅਗੇ ਚਲ ਕੇ ਸਿੰਧ ਤੇ ਦੂਜੇ ਬਨੇ ਮੱਧ ਏਸ਼ੀਆ ਦੇ ਦੇਸ਼ਾਂ ਨਾਲ ਵਿਉਪਾਰਕ ਸੰਬੰਧ ਸਥਾਪਿਤ ਕੀਤੇ ਜਾ ਸਕਦੇ ਸਨ ਜਿਸ ਨਾਲ ਪੰਜਾਬ ਦੇ ਲੋਕਾਂ ਨੂੰ ਆਰਥਿਕ ਤੌਰ ਤੇ ਖੁਸ਼ਹਾਲ ਹੋਣ ਦੇ ਨਵੇਂ ਅਵਸਰ ਪ੍ਰਾਪਤ ਹੋਣੇ ਸਨ।

3. ਮੁਲਤਾਨ ਨੂੰ ਜਿੱਤ ਲੈਣ ਨਾਲ ਮਹਾਰਾਜੇ ਦੀ ਪ੍ਰਭੁਤਾ ਵਿਚ ਇਕ ਮਹੱਤਵਪੂਰਨ ਵਾਧਾ ਹੋਣ ਦੀ ਸੰਭਾਵਨਾ ਸੀ। ਮਹਾਰਾਜਾ ਨਹੀਂ ਸੀ ਚਾਹੁੰਦਾ ਕਿ ਕਾਬਲ ਦੇ ਦੁਰਾਨੀ ਹਾਕਮਾਂ ਦੁਆਰਾ ਨਾਮਜ਼ਦ ਮੁਲਤਾਨ ਦਾ ਸੂਬੇਦਾਰ ਮੁਜ਼ਫਰ ਖਾਂ ਖਾਲਸਾ ਰਾਜ ਦੀ ਵੱਖੀ ਵਿਚ ਸੂਲ ਬਣ ਕੇ ਉਗਿਆ ਰਹੇ। ਮਹਾਰਾਜੇ ਨੇ ਇਸ ਪ੍ਰਾਂਤ ਨੂੰ ਜਿਤਣ ਦੇ ਜਤਨ 1802 ਤੋਂ ਹੀ ਅਰੰਭ ਕਰ ਦਿਤੇ ਸਨ। 1802 ਤੋਂ 1818 ਤਕ ਮਹਾਰਾਜਾ ਰਣਜੀਤ ਸਿੰਘ ਨੂੰ ਸੱਤ ਵਾਰ ਮੁਲਤਾਨ ਦੇ ਵਿਰੁਧ ਫੌਜੀ ਮੁਹਿੰਮਾ ਭੇਜਣੀਆਂ ਪਈਆਂ ਪਰ ਇਸ ਜਿਤ ਦਾ ਸੇਹਰਾ ਵੀ ਅਕਾਲੀ ਫੂਲਾ ਸਿੰਘ, ਨਿਹੰਗ ਸਾਧੂ ਸਿੰਘ ਤੇ ਉਨ੍ਹਾਂ ਦੇ ਨਿਡਰ ਅਕਾਲੀ ਜਥੇ ਦੇ ਸਿਰ ਹੀ ਸੀ। ਉਨ੍ਹਾਂ ਨੇ ਬੇਮਿਸਾਲ ਬਹਾਦਰੀ ਨਾਲ ਮੁਲਤਾਨ ਦੇ ਜਹਾਦੀਆਂ ਦਾ ਮੁਕਾਬਲਾ ਕਰਕੇ ਇਸ ਪ੍ਰਾਂਤ ਵਿਚ ਕਰੀਬ 1100 ਸਾਲ ਤੋਂ ਤੁਰੇ ਆ ਰਹੇ ਇਸਲਾਮੀ ਰਾਜ ਦਾ ਖਾਤਮਾ ਕਰਕੇ ਖਾਲਸਾ ਰਾਜ ਦੇ ਕੇਸਰੀ ਝੰਡੇ ਝੂਲਾ ਦਿਤੇ।

ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਵਿਰੁਧ ਪਹਿਲੀ ਮੁਹਿੰਮ 1802 ਵਿਚ ਦੂਸਰੀ 1805 ਵਿਚ, ਤੀਸਰ 1807, ਚੌਥੀ 1810, ਪੰਜਵੀਂ 1816, ਛੇਵੀਂ 1817 ਅਤੇ ਆਖਰੀ ਮੁਹਿੰਮ 1818 ਵਿਚ ਭੇਜੀ। ਸ਼ੁਰੂ ਸ਼ੁਰੂ ਦੀਆਂ ਮੁਹਿੰਮਾਂ ਵਿਚ ਖਾਲਸਾ ਫੌਜਾਂ ਨੂੰ ਮੁਲਤਾਨ ਵਿਰੁਧ ਜਿੱਤ ਤਾਂ ਪ੍ਰਾਪਤ ਹੁੰਦੀ ਰਹੀ ਪਰ ਹਰ ਵਾਰ ਮਹਾਰਾਜਾ ਰਣਜੀਤ ਸਿੰਘ ਨੂੰ ਮੁਜ਼ਫਰ ਖਾਂ ਕੋਲੋਂ ਨਜ਼ਰਾਨਾ ਲੈ ਕੇ ਹੀ ਸੰਤੁਸ਼ਟ ਹੋਣਾ ਪੈਂਦਾ ਰਿਹਾ। ਉਹ ਮੁਲਤਾਨ ਨੂੰ ਖਾਲਸਾ ਰਾਜ ਦਾ ਸਥਾਈ ਅੰਗ ਬਨਾਣ ਤੋਂ ਸੰਕੋਚ ਕਰਦਾ ਰਿਹਾ। 1810 ਵਿਚ ਹੋਏ ਹਮਲੇ ਤੇ ਹਾਰ ਮਗਰੋਂ ਮੁਜ਼ਫਰ ਖਾਂ ਨੇ ਭਵਿਖ ਵਿਚ ਹਰ ਸਾਲ ਮਹਾਰਾਜੇ ਨੂੰ ਨਿਯਮਤ 'ਕਰ' ਦੇਣਾ ਸਵੀਕਾਰ ਕਰ ਲਿਆ ਸੀ। ਮਹਾਰਾਜਾ ਵੀ ਇਸ

ਲੜਾਈ ਨੂੰ ਹੋਰ ਲਮਕਾਣਾ ਨਹੀਂ ਸੀ ਚਾਹੁੰਦਾ। ਸੋ ਉਹ ਨਵਾਬ ਨੇ ਜੋ ਅਧੀਨਗੀ ਮੰਨ ਲਈ ਸੀ ਉਸ ਨੂੰ ਪ੍ਰਵਾਨ ਕਰਕੇ ਵਾਪਸ ਲਾਹੌਰ ਪਰਤ ਆਇਆ।

## 1816 ਈਸਵੀ :

ਕੁਝ ਸਾਲ ਤਾਂ ਨਵਾਬ ਮੁਜ਼ਫਰ ਖਾਂ ਨਿਯਮਤ ਪਾਬੰਦੀ ਨਾਲ ਸਾਲਾਨਾ ਕਰ ਮਹਾਰਾਜੇ ਨੂੰ ਭੇਜਦਾ ਰਿਹਾ ਪਰ ਫਿਰ ਉਸ ਨੇ ਇਸ ਵਿਚ ਢਿਲ-ਮੱਠ ਦਿਖਾਣੀ ਸ਼ੁਰੂ ਕਰ ਦਿਤੀ। ਹੁਣ ਮਹਾਰਾਜਾ ਰਣਜੀਤ ਸਿੰਘ ਨੇ ਇਕ ਤਕੜੀ ਸੈਨਾ ਮਿਸ਼ਰ ਦੀਵਾਨ ਚੰਦ ਦੀ ਨਿਗਰਾਨੀ ਹੇਠ ਮੁਲਤਾਨ ਵਲ ਰਵਾਨਾ ਕਰ ਦਿਤੀ। ਹੁਣ ਅਕਾਲੀ ਫੂਲਾ ਸਿੰਘ ਨੂੰ ਵੀ ਆਪਣੇ ਜੱਥੇ ਸਮੇਤ ਇਸ ਮੁਹਿੰਮ ਵਿਚ ਸ਼ਾਮਲ ਹੋਣ ਲਈ ਬੇਨਤੀ ਕੀਤੀ। ਇਸ ਫੌਜ ਨੇ ਜਾਂਦਿਆਂ ਹੀ ਕਿਲੇ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ। ਅਕਾਲੀ ਜੱਥੇ ਦੇ ਨਿਧੜਕ ਘੋੜ-ਸਵਾਰ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਂਦੇ ਕਿਲੇ ਦੇ ਮੁਖ ਦੁਆਰ ਤਕ ਪਹੁੰਚ ਗਏ। ਅਕਾਲੀ ਫੂਲਾ ਸਿੰਘ ਦੇ ਜੱਥੇ ਦੀ ਇਕ ਟੁਕੜੀ ਕਿਲੇ ਦੀ ਦੀਵਾਰ ਵਿਚ ਪਾੜ ਪਾਣ ਵਿਚ ਸਫਲ ਹੋ ਗਈ। ਬਾਜ਼ੀ ਹਥੋਂ ਜਾਂਦੀ ਵੇਖ ਕੇ ਨਵਾਬ ਮੁਜ਼ਫਰ ਖਾਂ 80000 ਰੁਪਿਆ ਨਜ਼ਰਾਨਾ ਲੈ ਕੇ ਅਕਾਲੀ ਜੀ ਦੇ ਸਨਮੁੱਖ ਆ ਖੜਾ ਹੋਇਆ ਤੇ ਨਜ਼ਰਾਨੇ ਦੀ ਬਾਕੀ ਰਕਮ ਦੋ ਮਹੀਨਿਆਂ ਵਿਚ ਤਾਰਨ ਦਾ ਵਚਨ ਦੇ ਕੇ ਇਕ ਵਾਰ ਫਿਰ ਮੁਲਤਾਨ ਨੂੰ ਖਾਲਸਾ ਰਾਜ ਵਿਚ ਮਿਲਾਣ ਤੋਂ ਬਚਾਣ ਵਿਚ ਸਫਲ ਹੋ ਗਿਆ।

## 1817 ਈਸਵੀ :

ਖਾਲਸਾ ਦਰਬਾਰ ਦੀਆਂ ਫੌਜਾਂ ਦੇ ਪਰਤਣ ਦੀ ਦਿਲ ਸੀ ਕਿ ਮੁਜ਼ਫਰ ਖਾਂ ਆਪਣੇ ਕੀਤੇ ਇਕਰਾਰ ਤੋਂ ਫਿਰ ਗਿਆ। ਮਹਾਰਾਜੇ ਨੇ ਨਜ਼ਰਾਨਾ ਉਗਰਾਹੁਣ ਲਈ ਦੀਵਾਨ ਭਵਾਨੀ ਦਾਸ ਦੀ ਕਮਾਂਡ ਹੇਠ ਮੁਲਤਾਨ ਵਿਰੁਧ ਫੌਜ ਭੇਜ ਦਿਤੀ। 'ਜ਼ਫਰਨਾਮਾ-ਏ-ਰਣਜੀਤ ਸਿੰਘ' ਵਿਚ ਲਿਖਿਆ ਹੈ ਕਿ ਭਵਾਨੀ ਦਾਸ ਨਵਾਬ ਨੂੰ ਸਜ਼ਾ ਦਿਤੇ ਬਗੈਰ ਹੀ 10000 ਰੁਪਿਆ ਰਿਸ਼ਵਤ ਲੈ ਕੇ ਵਾਪਸ ਪਰਤ ਆਇਆ। ਮਹਾਰਾਜੇ ਨੇ ਭਵਾਨੀ ਦਾਸ ਨੂੰ ਇਸ਼ ਕੋਤਾਹੀ ਬਦਲੇ ਭਾਰੀ ਜੁਰਮਾਨਾ ਕਰਕੇ ਸਜ਼ਾ ਦਿਤੀ ਤੇ ਮੁਲਤਾਨ ਨੂੰ ਪੱਕੇ ਤੌਰ ਤੇ ਜਿੱਤ ਲੈਣ ਲਈ ਫੌਜੀ ਤਿਆਰੀਆਂ ਅਰੰਭ ਕਰ ਦਿਤੀਆਂ।

## ਮੁਲਤਾਨ ਤੇ ਆਖਰੀ ਹਮਲਾ :

ਆਖਰੀ ਮੁਹਿੰਮ ਲਈ ਮਹਾਰਾਜੇ ਨੇ ਵਿਸ਼ਾਲ ਪੱਧਰ ਤੇ ਤਿਆਰੀਆਂ ਕੀਤੀਆਂ ਸਨ।

ਉਚੇਰੇ ਤੌਰ ਤੇ ਤਿਆਰ ਕੀਤੀ ਗਈ ਇਸ ਫੌਜ ਦੀ ਸੰਖਿਆ 25000 ਤੋਂ ਵਧ ਸੀ ਜਿਸ ਵਿਚ ਪੈਦਲ, ਘੋੜ-ਸਵਾਰ ਤੇ ਤੋਪਖਾਨੇ ਦਾ ਇਕ ਵਿਸ਼ੇਸ਼ ਦਸਤਾ ਸੀ ਜਿਸ ਦੀ ਨਿਗਰਾਨੀ ਇਲਾਹੀ ਬਖਸ਼ ਕਰ ਰਿਹਾ ਸੀ। ਸਾਰੀ ਫੌਜ ਦੀ ਕਮਾਣ ਸ਼ਹਿਜ਼ਾਦਾ ਖੜਕ ਸਿੰਘ ਤੇ ਮਿਸਰ ਦੀਵਾਨ ਚੰਦ ਦੇ ਹੱਥ ਵਿਚ ਸੀ। ਸਭ ਤੋਂ ਵਧ

ਆਸ ਮਹਾਰਾਜੇ ਨੂੰ ਅਕਾਲੀ ਫੂਲਾ ਸਿੰਘ, ਨਿਹੰਗ ਸਾਧੂ ਸਿੰਘ ਤੇ ਉਨ੍ਹਾਂ ਦੇ ਸਿਰਲੱਥ ਸੂਰਮਿਆ ਤੇ ਸੀ ਜਿਹੜੇ ਧਾਰਮਿਕ ਜੋਸ਼ ਨਾਲ ਇਸ ਮੁਹਿੰਮ ਵਿਚ ਸ਼ਾਮਲ ਹੋ ਕੇ ਮੁਲਤਾਨ ਦੀ ਜਿੱਤ ਲਈ ਜਾ ਰਹੇ ਸਨ। ਜ਼ਮਜ਼ਮਾ ਤੋਪ ਨੂੰ ਉਚੇਚੇ ਤੌਰ ਤੇ ਲਾਹੌਰ ਤੋਂ ਮੁਲਤਾਨ ਭੇਜਿਆ ਜਾ ਰਿਹਾ ਸੀ ਤਾਂ ਕਿ ਲੋੜ ਪੈਣ ਤੇ ਕਿਲੇ ਦੀਆਂ ਦੀਵਾਰਾਂ ਵਿਚ ਪਾੜ ਪਾ ਕੇ ਸੈਨਾ ਨੂੰ ਕਿਲੇ ਵਿਚ ਭੇਜਿਆ ਜਾ ਸਕੇ।

ਫੌਜੀ ਤਿਆਰੀਆਂ ਮੁਕੰਮਲ ਹੋਣ ਮਗਰੋਂ ਸਾਰੀ ਫੌਜ ਅਰਦਾਸਾ ਕਰਕੇ 10 ਜਨਵਰੀ ਸੰਨ 1818 ਨੂੰ ਮੁਲਤਾਨ ਲਈ ਚਲ ਪਈ। ਉਧਰੋਂ ਨਵਾਬ ਮੁਜ਼ਫਰ ਜੰਗ ਨੇ ਵੀ ਇਸ ਲੜਾਈ ਨੂੰ ਜਿਹਾਦ (ਧਰਮ ਯੁਧ) ਦਾ ਨਾਮ ਦੇ ਕੇ ਹਜ਼ਾਰਾਂ ਮੁਸਲਮਾਨ ਮਰਨ ਮਾਰਨ ਲਈ ਇਕੱਠੇ ਕਰਕੇ ਮੁਲਤਾਨ ਦੇ ਕਿਲੇ ਵਿਚ ਪੱਕੀ ਮੋਰਚੇ-ਬੰਦੀ ਕਰ ਲਈ। ਉਸ ਨੇ ਅੰਗਰੇਜ਼ਾਂ ਕੋਲੋਂ ਵੀ ਸਹਾਇਤਾ ਮੰਗੀ ਪਰ ਉਨ੍ਹਾਂ ਬੜੇ ਢੰਗ ਨਾਲ ਗੱਲ ਟਾਲ ਦਿੱਤੀ। ਉਸ ਨੂੰ ਇਹ ਵੀ ਖਬਰਾਂ ਮਿਲ ਚੁਕੀਆਂ ਸਨ ਕਿ ਹੁਣ ਮਹਾਰਾਜਾ ਕਿਸੇ ਵੀ ਨਜ਼ਰਾਨੇ ਜਾਂ ਸਾਲਾਨਾ ਕਰ ਦੀ ਰਕਮ ਤੇ ਰਾਜ਼ੀ ਨਹੀਂ ਹੋਵੇਗਾ।

ਪਠਾਣ ਆਪਣੇ ਬੁਢੇ ਪਰ ਬਹਾਦਰ ਨੇਤਾ ਮੁਜ਼ਫਰ ਖਾਂ ਨਾਲ ਰਲ ਕੇ ਖਾਲਸਾ ਫੌਜਾਂ ਦੀ ਹਰ ਕੋਸ਼ਿਸ਼ ਨਾਕਾਮ ਕਰ ਰਹੇ ਸਨ। ਭੰਗੀਆਂ ਦੀ ਤੋਪ ਅੱਗ ਉਗਲ ਰਹੀ ਸੀ ਪਰ ਜਿਥੇ ਕਿਤੇ ਵੀ ਕੋਈ ਪਾੜ ਪੈਂਦਾ ਪਠਾਨ ਉਸ ਦੀਵਾਰ ਦੀ ਮੁਰੰਮਤ ਕਰਕੇ ਫਿਰ ਮੋਰਚੇ ਸੰਭਾਲ ਲੈਂਦੇ। ਖਾਲਸਾ ਫੌਜਾਂ ਨੇ ਕਿਲੇ ਦੀਆਂ ਦੀਵਾਰਾਂ ਤੇ ਪੌੜੀਆਂ ਲਗਾ ਕੇ ਉਪਰ ਜਾਣ ਦੀ ਕੋਸ਼ਿਸ਼ ਕੀਤੀ ਪਰ ਕਿਲੇ ਦੇ ਅੰਦਰੋਂ ਵਰ੍ਹਦੀਆਂ ਗੋਲੀਆਂ, ਤੀਰ, ਤਲਵਾਰ ਤੇ ਤੋਪਾਂ ਦੀ ਮਾਰ ਕਾਰਨ ਇਹ ਯਤਨ ਵੀ ਅਸਫਲ ਰਿਹਾ ਰਿਹਾ। ਖਾਲ਼ਸਾ ਫੌਜਾਂ ਦਾ ਭਾਰੀ ਨੁਕਸਾਨ ਹੋ ਰਿਹਾ ਸੀ। ਪਰ ਉਹ ਕਿਲੇ ਨੂੰ ਜਿਤਣ ਲਈ ਜੀਅ ਤੋੜ ਕੋਸ਼ਿਸ਼ ਕਰ ਰਹੇ ਸਨ।

ਲੜਾਈ ਪੂਰੇ ਜੋਰਾਂ ਤੇ ਮਘੀ ਹੋਈ ਸੀ ਤੇ ਸ਼ਹੀਦ ਹੋਣ ਵਾਲੇ ਸੂਰਮੇ ਕੱਖਾਂ, ਕਾਨਿਆਂ ਦੇ ਕਲਬੂਤ ਵਾਂਗ ਸੜਦੇ ਤੇ ਝੁਲਸਦੇ ਆਪਣੇ ਪ੍ਰਾਣਾਂ ਨੂੰ ਜਿੱਤ ਦੀ ਆਸ ਦੁਆਲੇ ਜਲ ਕੇ ਨਿਛਾਵਰ ਕਰੀ ਜਾ ਰਹੇ ਸਨ। ਇਸ ਵਿਚ ਸਭ ਤੋਂ ਵਧ ਹਿੱਸਾ ਅਕਾਲੀ ਫੌਜਾਂ ਦੀ ਟੁਕੜੀ ਪਾ ਰਹੀ ਸੀ ਜਿਹੜੀ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਂਦੀ ਕਿਲੇ ਦੀ ਦੀਵਾਰ ਵਿਚ ਪਾੜ ਪਾਣ ਦੀ ਅਣਥੱਕ ਕੋਸ਼ਿਸ਼ ਕਰ ਰਹੀ ਸੀ। ਖਾਲਸਾ ਫੌਜਾਂ ਦੀਆਂ ਤੋਪਾਂ ਲਗਾਤਾਰ ਗੋਲੇ ਵਰਸਾ ਰਹੀਆਂ ਸਨ।

ਇਸ ਵੇਲੇ ਇਕ ਬੇਮਿਸਾਲ ਘਟਨਾਂ ਘਟੀ ਜਿਸ ਦਾ ਜ਼ਿਕਰ ਗੁਲਾਮ ਜੀਲਾਨੀ ਨੇ ਜੰਗ-ਏ-ਮੁਲਤਾਨ ਵਿਚ ਕੀਤਾ ਹੈ। ਗੁਲਾਮ ਜੀਲਾਨੀ ਅਫਗਾਨ ਸੂਹੀਆ ਸੀ ਜੋ ਖਾਲਸਾ ਫੌਜਾਂ ਵਿਚ ਭੇਸ ਬਦਲ ਕੇ ਸਿੰਘਾਂ ਦੀ ਸ਼ਕਤੀ ਦਾ ਜਾਇਜ਼ਾ ਲੈਣ ਲਈ ਆਇਆ ਸੀ। ਉਹ ਲਿਖਦਾ ਹੈ ਕਿ ਕਿ ਜਦੋਂ ਖਾਲਸੇ ਦੀਆਂ ਤੋਪਾਂ ਲਗਾਤਾਰ ਅੱਗ ਉਗਲ ਰਹੀਆਂ ਸਨ ਤਾਂ ਕਿਲੇ ਦੀ ਇਕ ਦੀਵਾਰ ਵਿਚ ਤਰੇੜਾਂ ਦਿਖਾਈ ਦੇਣ

ਲਗ ਪਈਆਂ ਕੁਝ ਗੋਲਿਆਂ ਦੀ ਹੋਰ ਲੋੜ ਸੀ ਤੇ ਦੀਵਾਰ ਦਾ ਉਹ ਹਿੱਸਾ ਢਹਿ ਜਾਣਾ ਸੀ। ਅਚਾਨਕ ਉਸੇ ਵੇਲੇ ਵਡੀ ਤੋਪ ਦਾ ਪਹੀਆ ਨਿਕਲ ਗਿਆ ਤੇ ਤੋਪ ਦਾ ਨਿਸ਼ਾਨਾ ਦਾਗਨਾ ਮੁਸ਼ਕਲ ਹੋ ਗਿਆ। ਜ਼ਰਾ ਜਿਤਨੀ ਵੀ ਢਿੱਲ ਪੈ ਜਾਣ ਨਾਲ ਪਠਾਨਾਂ ਨੇ ਉਸ ਪਾੜ ਨੂੰ ਫਿਰ ਭਰ ਲੈਣਾ ਸੀ। ਅਕਾਲੀ ਫੌਜਾਂ ਦੇ ਕਮਾਂਡਰ ਨੇ ਗਰਜਵੀਂ ਆਵਾਜ਼ ਵਿਚ ਕਿਹਾ ਕੁਝ ਸਿੰਘਾਂ ਦੀ ਲੋੜ ਹੈ ਜੋ ਤੋਪ ਦੇ ਟੁੱਟੇ ਹੋਏ ਪਹੀਏ ਵਾਲੀ ਬਾਹੀ ਵਿਚ ਮੋਢਾ ਦੇ ਸਕਣ। ਇਹ ਜਾਣਦੇ ਹੋਏ ਵੀ ਕਿ ਤੋਪ ਦੇ ਚਲਦਿਆਂ ਹੀ ਮੋਢਾ ਦੇਣ ਵਾਲੇ ਸਿੰਘ ਦੇ ਸਰੀਰ ਦੇ ਫੀਤੇ ਉਡ ਜਾਣੇ ਸਨ। ਪਲਾਂ ਵਿਚ ਹੀ ਸੈਂਕਰੇ ਸਿੰਘਾਂ ਦੀ ਲਾਈਨ ਲਗ ਗਈ। ਹਰ ਸਿੰਘ ਦੂਜੇ ਤੋਂ ਪਹਿਲਾਂ ਮੋਢਾ ਦੇ ਕੇ ਸ਼ਹੀਦੀ ਦਾ ਜਾਮ ਪੀਣਾ ਚਾਹੁੰਦਾ ਸੀ।

ਅਜੇ 11 ਗੋਲੇ ਹੀ ਚਲੇ ਸਨ ਤੇ ਇਤਨੇ ਹੀ ਸਿੰਘ ਮੋਢਾ ਦੇ ਕੇ ਸ਼ਹੀਦ ਹੋਏ ਸਨ ਕਿ ਤਰੇੜਾਂ ਪੈਣ ਵਾਲੀ ਥਾਂ ਤੇ ਇਕ ਵਡਾ ਸਾਰਾ ਪਾੜ ਪੈ ਗਿਆ ਤੇ ਕਿਲੇ ਦੀ ਦੀਵਾਰ ਦਾ ਉਹ ਹਿੱਸਾ ਇਕ ਬੁੱਢੇ ਪਰ ਮਜ਼ਬੂਤ ਬੋਹੜ ਵਾਂਗ ਥੱਲੇ ਆ ਡਿੱਗਾ।

ਪਾੜ ਪੈਂਦਿਆਂ ਹੀ ਅਕਾਲੀ ਫੂਲਾ ਸਿੰਘ, ਨਿਹੰਗ ਸਾਧੂ ਸਿੰਘ ਉਨ੍ਹਾਂ ਦੇ ਸੂਰਬੀਰ ਤੇ ਮੌਤ ਨੂੰ ਮਖੌਲਾਂ ਕਰਨ ਵਾਲੇ ਬਹਾਦਰ ਸਿਪਾਹੀ ਸਿਰੀ ਸਾਹਿਬ ਸੂਤ ਕੇ ਕਿਲੇ ਵਿਚ ਜਾ ਵੜੇ ਤੇ ਕਿਲੇ ਵਿਚ ਮੋਰਚੇ ਬੰਨ੍ਹ ਕੇ ਬੈਠੇ ਪਠਾਣ ਸੈਨਿਕਾਂ ਨਾਲ ਭਿੜ ਪਏ, ਆਹਮੋ-ਸਾਹਮਣੇ ਤੇ ਹਥੋ-ਹੱਥ ਹੁੰਦੀ ਲੜਾਈ ਵਿਚ ਅਕਾਲੀ ਸੈਨਿਕਾਂ ਨੇ ਪਠਾਣਾਂ ਦੇ ਆਹੂ ਲਾਹ ਸੁਟੇ। ਵੇਖਦੇ ਹੀ ਵੇਖਦੇ ਕਿਲੇ ਵਿਚ ਲਾਸ਼ਾਂ ਦੇ ਢੇਰ ਵਿੱਛ ਗਏ।

ਆਪਣਾ ਅੰਤਮ ਸਮਾਂ ਨੇੜੇ ਆਇਆ ਵੇਖ ਕੇ ਨਵਾਬ ਮੁਜ਼ਫਰ ਖਾਂ ਵੀ ਬਹਾਦਰਾਂ ਵਾਂਗ ਆਪਣੇ ਪੁਤਰਾਂ ਨੂੰ ਲੈ ਕੇ ਸਾਹਮਣੇ ਆ ਖਲੋਤਾ। ਨਿਹੰਗ ਸਾਧੂ ਸਿੰਘ ਆਪਣੇ ਸਿਪਾਹੀਆਂ ਨੂੰ ਹੌਸਲਾ ਦਿੰਦੇ ਬਾਜ਼ ਵਾਂਗ ਉਸ ਵਲ ਲਪਕੇ ਤੇ ਆਪਣੀ ਤਲਵਾਰ ਦੇ ਕਮਾਲ ਦਿਖਾਂਦਿਆਂ ਨਵਾਬ ਤੇ ਉਸ ਦੇ ਸਾਥੀਆਂ ਨੂੰ ਸਦਾ ਸਦਾ ਲਈ ਖ਼ਾਕ ਵਿਚ ਮਿਲਾ ਦਿਤਾ। ਗ੍ਰਿਫਿਨ ਲਿਖਦਾ ਹੈ ਕਿ ਇਸ ਲੜਾਈ ਵਿਚ ਨਵਾਬ ਸਮੇਤ ਉਸ ਦੇ ਪੰਜ ਪੁਤਰ ਮਾਰੇ ਗਏ ਸਨ, ਇਕ ਗੰਭੀਰ ਰੂਪ ਵਿਚ ਜ਼ਖਮੀ ਹੋਇਆ ਸੀ ਤੇ ਦੋ ਨੂੰ ਪਕੜ ਲਿਆ ਗਿਆ, ਜਿਨ੍ਹਾਂ ਦੇ ਗੁਜ਼ਾਰੇ ਲਈ ਮਹਾਰਾਜਾ ਰਣਜੀਤ ਸਿੰਘ ਨੇ ਯੋਗ ਪ੍ਰਬੰਧ ਕਰ ਦਿਤੇ; ਇਹ ਘਟਨਾ 2 ਜੂਨ ਸੰਨ 1818 ਨੂੰ ਵਾਪਰੀ। 1100 ਸਾਲ ਤੋਂ ਮੁਸਲਿਮ ਅਧਿਕਾਰ ਵਿਚ ਤੁਰੇ ਆ ਰਹੇ ਕਿਲੇ ਦੀਆਂ ਦੀਵਾਰਾਂ ਤੋਂ ਹੈਦਰੀ ਝੰਡਾ ਉਤਾਰ ਕੇ ਖਾਲਸਾ ਦਰਬਾਰ ਦਾ ਝੰਡਾ ਝੁਲਾ ਦਿਤਾ ਗਿਆ। ਇਸ ਦਾ ਬਹੁਤਾ ਸੇਹਰਾ ਅਕਾਲੀ ਫੂਲਾ ਸਿੰਘ, ਨਿਹੰਗ ਸਾਧੂ ਸਿੰਘ ਤੇ ਉਨ੍ਹਾਂ ਦਾ ਅਕਾਲੀ ਦਸਤਾ ਸੀ ਜਿਨ੍ਹਾਂ ਦੇ ਧਾਰਮਿਕ ਜੋਸ਼ ਅਗੇ 'ਜਹਾਦ' (ਧਰਮ ਯੁਧ) ਦਾ ਨਾਹਰਾ ਲਗਾਣ ਵਾਲੇ ਅਫਗਾਨ ਤੇ ਪਠਾਣ ਸਿਪਾਹੀ ਵੀ ਫਿੱਕੇ ਪੈ ਗਏ ਸਨ। ਇਸ ਲੜਾਈ ਵਿਚ ਕਰੀਬ 10000 ਪਠਾਣ ਸੈਨਿਕ ਮਰੇ ਸਨ ਜਦ ਕਿ ਖਾਲਸਾ ਦਰਬਾਰ ਵਲੋਂ ਮਰਨ ਵਾਲਿਆਂ ਦੀ ਗਿਣਤੀ 2000 ਹਜ਼ਾਰ ਸੀ। ਆਖਰ 2 ਜੂਨ 1818 ਨੂੰ

ਮੁਲਤਾਨ ਦੇ ਕਿਲੇ ਤੋਂ ਹੈਦਰੀ ਝੰਡਾ ਉਤਾਰ ਕੇ ਲਾਹੌਰ ਦਰਬਾਰ ਦਾ ਕੇਸਰੀ ਝੰਡਾ ਝੂਲਾ ਦਿਤਾ ਗਿਆ ।

ਕਿਲੇ ਉਪਰ ਕਬਜ਼ਾ ਹੋ ਜਾਣ ਮਗਰੋਂ, ਸਿਪਾਹੀਆਂ ਨੇ ਸ਼ਹਿਰ ਤੇ ਕਿਲੇ ਦੇ ਅੰਦਰਲੇ ਮਹਿਲਾਂ ਨੂੰ ਲੁਟਣਾ ਚਾਹਿਆ । ਪਰ ਅਕਾਲੀ ਜੀ ਨੇ ਇਹ ਕਹਿ ਕੇ ਉਨ੍ਹਾਂ ਨੂੰ ਰੋਕ ਦਿਤਾ ਕਿ ਇਹ ਕੁਝ ਕਰਨਾ ਸਿੱਖ ਰਵਾਇਤਾਂ ਦੇ ਅਨੁਕੂਲ ਨਹੀਂ । ਕਿਲੇ ਦੇ ਅੰਦਰੋਂ ਜੋ ਸਮਾਨ ਮਿਲਿਆ ਉਸ ਵਿਚ ਤਲਵਾਰਾਂ, ਨੇਜ਼ੇ, ਰਾਈਫਲਾਂ, ਹੀਰੇ, ਜ਼ਵਾਹਰਾਤ ਤੇ 2 ਲੱਖ ਰੁਪਿਆ ਨਕਦ ਸੀ । ਇਸ ਤੋਂ ਛੁਟ ਕਈ ਕੀਮਤੀ ਘੋੜੇ, ਊਠ ਤੇ ਪੰਜ ਵਡੀਆਂ ਤੋਪਾਂ ਸਨ । ਇਹ ਸਾਰਾ ਸਮਾਨ ਮਹਾਰਾਜੇ ਕੋਲ ਜਮ੍ਹਾਂ ਕਰਵਾਣ ਲਈ ਲਾਹੌਰ ਭੇਜ ਦਿਤਾ ਗਿਆ ।

ਮੁਲਤਾਨ ਦੀ ਜਿੱਤ ਨੇ ਜਿਥੇ ਮਹਾਰਾਜੇ ਦੀ ਇੱਜ਼ਤ ਨੂੰ ਚਾਰ ਚੰਨ ਲਾ ਦਿਤੇ, ਉਥੇ ਅਕਾਲ ਜੀ ਦੀ ਇੱਜ਼ਤ ਤੇ ਸਤਿਕਾਰ ਵਿਚ ਹੋਰ ਵਾਧਾ ਹੋ ਗਿਆ ਤੇ ਉਨ੍ਹਾਂ ਨੂੰ ਖਾਲਸਾ ਰਾਜ ਦਾ ਥੰਮ ਤੇ ਰਾਖਾ ਸਮਝਿਆ ਜਾਣ ਲਗ ਪਿਆ । ਮੁਲਤਾਨ ਦੀ ਜਿੱਤ ਨੇ ਪੰਜਾਬ ਦੇ ਲੋਕਾਂ ਲਈ ਨਵੇਂ ਆਰਥਿਕ ਵਸੀਲੇ ਖੋਲ੍ਹ ਦਿਤੇ ।

ਮੁਲਤਾਨ ਦੀ ਮੁਕੰਮਲ ਜਿੱਤ ਦਾ ਸੇਹਰਾ ਅਕਾਲੀ ਫੂਲਾ ਸਿੰਘ ਦੇ ਜਥੇ ਦੀ ਬਹਾਦਰੀ ਤੇ ਨਿਹੰਗ ਸਾਧੂ ਸਿੰਘ ਦੀ ਬੇਪਨਾਹ ਦਲੇਰੀ ਦਾ ਸਿੱਟਾ ਸੀ ਜਿਸ ਨੂੰ ਦੇਖ ਕੇ ਵੈਰੀ ਫੌਜਾਂ ਦੀ ਪ੍ਰਸੰਸਾ ਕੀਤੇ ਬਗੈਰ ਨਾ ਰਹਿ ਸਕੀਆਂ ।

ਮਹਾਰਾਜੇ ਦੇ ਖਜ਼ਾਨੇ ਨੂੰ 7 ਲੱਖ ਰੁਪਏ ਸਾਲਾਨਾ ਦਾ ਮਾਲੀਆ ਮਿਲਣ ਲਗ ਪਿਆ । ਇਸ ਜਿੱਤ ਨੇ ਆਸ ਪਾਸ ਦੀਆਂ ਕਈ ਨਿੱਕੀਆਂ ਵਡੀਆਂ ਮੁਸਲਿਮ ਰਿਆਸਤਾਂ ਵਲੋਂ ਕੀਤੀਆਂ ਜਾਂਦੀਆਂ ਸਾਜ਼ਸ਼ਾਂ ਦਾ ਲਕ ਤੋੜ ਕੇ ਰਖ ਦਿਤਾ । ਕੁਝ ਹੀ ਸਮੇਂ ਮਗਰੋਂ ਡੇਰਾ ਗਾਜ਼ੀ ਖਾਂ, ਡੇਰਾ ਜਾਤ ਤੇ ਬਹਾਵਲਪੁਰ ਦੇ ਦਾਊਦ ਪੋਤਿਆਂ ਨੇ ਘੁਟਨੇ ਟੇਕ ਦਿਤੇ ਤੇ ਉਨ੍ਹਾਂ ਨੇ ਮਹਾਰਾਜੇ ਦੀ ਅਧੀਨਗੀ ਪ੍ਰਵਾਨ ਕਰ ਲਈ ।

## ਪਿਸ਼ਾਵਰ ਦੀ ਜਿੱਤ :

1818 ਵਿਚ ਮੁਲਤਾਨ ਦੀ ਜਿੱਤ ਮਗਰੋਂ ਮਹਾਰਾਜਾ ਰਣਜੀਤ ਸਿੰਘ ਨੇ ਸਿੰਧ ਪਾਰ ਦੇ ਇਲਾਕਿਆਂ ਵਲ ਆਪਣਾ ਧਿਆਨ ਮੋੜਿਆ । ਪਿਸ਼ਾਵਰ ਪੰਜਾਬ ਦੇ ਉੱਤਰ ਪੱਛਮ ਵਲ ਸਿੰਧ ਦਰਿਆ ਤੋਂ ਪਾਰ ਸੈਨਿਕ ਦ੍ਰਿਸ਼ਟੀ ਤੋਂ ਬਹੁਤ ਮਹੱਤਵਪੂਰਨ ਨਗਰ ਸੀ । ਪੰਜਾਬ ਤੇ ਭਾਰਤ ਦੇ ਹੋਰ ਇਲਾਕਿਆਂ ਉਤੇ ਹਮਲਾ ਕਰਨ ਵਾਲੇ ਅਫ਼ਗਾਨ ਆਮ ਤੌਰ ਤੇ ਪਿਸ਼ਾਵਰ ਦੇ ਰਸਤੇ ਹੀ ਇਸ ਦੇਸ਼ ਵਿਚ ਦਾਖਲ ਹੋਇਆ ਕਰਦੇ ਸਨ । ਮੁਗਲਾਂ ਦੇ ਸਮੇਂ ਪਿਸ਼ਾਵਰ ਭਾਰਤ ਦਾ ਇਕ ਪ੍ਰਾਂਤ ਸੀ ਪਰ ਅਹਿਮਦਸ਼ਾਹ ਅਬਦਾਲੀ ਦੇ ਹਮਲਿਆਂ ਦੇ ਫਲਸਰੂਪ ਇਹ ਅਫ਼ਗਾਨਿਸਤਾਨ ਦੇ ਅਧੀਨ ਚਲਾ ਗਿਆ ਸੀ । ਬੇਸ਼ਕ ਰਣਜੀਤ ਸਿੰਘ ਨੇ 1813 ਵਿਚ ਅਟਕ ਦੇ ਕਿਲ੍ਹੇ ਤੇ ਕਬਜ਼ਾ ਕਰਕੇ ਆਸ ਪਾਸ ਦੇ ਇਲਾਕਿਆਂ ਤੇ ਆਪਣਾ ਦਬਦਬਾ ਕਾਇਮ ਕਰ ਲਿਆ ਸੀ ਪਰ ਪਿਸ਼ਾਵਰ ਦੇ ਪਠਾਨ ਅਜੇ ਤਕ ਸੁਤੰਤਰ ਸਨ ਤੇ ਉਹ ਆਪਣੇ ਆਪ ਨੂੰ ਕਾਬਲ ਰਾਜ ਦਾ ਹੀ ਅੰਗ ਸਮਝਦੇ

ਸਨ। ਪਿਸ਼ਾਵਰ ਦੇ ਪਠਾਨ ਆਮ ਤੌਰ ਤੇ ਇਸ ਇਲਾਕੇ ਵਿਚ ਵਸਣ ਵਾਲੇ ਖਟਕ ਕਬੀਲੇ ਦੇ ਲੋਕਾਂ ਨੂੰ ਉਕਸਾ ਕੇ ਖਾਲਸਾ ਰਾਜ ਦੇ ਸੀਮਾਂ ਵਰਗੀ ਇਲਾਕਿਆਂ ਵਿਚ ਗੜਬੜੀ ਪੈਦਾ ਕਰਵਾਈ ਰਖਦੇ ਸਨ। ਮਹਾਰਾਜਾ ਰਣਜੀਤ ਸਿੰਘ ਚੰਗੀ ਤਰ੍ਹਾਂ ਜਾਣਦਾ ਸੀ ਕਿ ਜਦੋਂ ਤਕ ਪਿਸ਼ਾਵਰ ਦੇ ਇਲਾਕੇ ਤੇ ਕਬਜ਼ਾ ਨਹੀਂ ਹੋ ਜਾਂਦਾ ਉਤਨੀ ਦੇਰ ਤਕ ਇਸ ਇਲਾਕੇ ਵਿਚ ਅਮਨ ਤੇ ਚੈਨ ਕਾਇਮ ਕਰ ਸਕਣਾ ਇਕ ਵਡਾ ਮਸਲਾ ਬਣਿਆ ਰਹੇਗਾ। ਇਸ ਕਰਕੇ ਉਹ ਕਿਸੇ ਐਸੇ ਮੌਕੇ ਦੀ ਤਲਾਸ਼ ਵਿਚ ਸੀ ਕਿ ਅਵਸਰ ਮਿਲਦਿਆਂ ਹੀ ਖ਼ਾਲਸ਼ਾ ਫੌਜਾਂ ਨੂੰ ਇਧਰ ਭੇਜ ਕੇ ਪਿਸ਼ਾਵਰ ਨੂੰ ਖਾਲਸਾ ਰਾਜ ਵਿਚ ਮਿਲਾਇਆ ਜਾ ਸਕੇ। ਅਜੇਹਾ ਮੌਕਾ ਅਗਸਤ 1818 ਵਿਚ ਮਿਲ ਗਿਆ।

ਬੇਸ਼ਕ ਕਾਬਲ ਦੇ ਤਖਤ ਉਤੇ ਅਧਿਕਾਰ ਤਾਂ ਸ਼ਾਹ ਮਹਿਮੂਦ ਦਾ ਸੀ ਪਰ ਉਥੋਂ ਦੀ ਸਾਰੀ ਤਾਕਤ ਵਜ਼ੀਰ ਫਤਹਿ ਖ਼ਾਂ ਬਾਰਕਜ਼ਈ ਦੇ ਹਥ ਵਿਚ ਸੀ। ਫਤਹਿ ਖ਼ਾਂ ਦੇ ਭਰਾ ਤੇ ਨਜ਼ਦੀਕੀ ਰਿਸ਼ਤੇਦਾਰ ਕਸ਼ਮੀਰ, ਪਿਸ਼ਾਵਰ ਤੇ ਕਾਬਲ ਦੀਆਂ ਮਹੱਤਵਪੂਰਨ ਥਾਵਾਂ ਉਤੇ ਉਚੇ ਅਹੁਦਿਆਂ ਤੇ ਲਗੇ ਹੋਏ ਸਨ। ਇਹ ਗੱਲ ਸ਼ਾਹ ਮਹਿਮੂਦ ਦੇ ਪੁੱਤਰ ਕਾਮਰਾਨ ਨੂੰ ਖਟਕਦੀ ਸੀ। ਉਸ ਨੇ ਧੋਖੇ ਨਾਲ ਇਕ ਪਾਰਟੀ ਤੇ ਫਤਹਿ ਖ਼ਾਂ ਨੂੰ ਸਦਿਆ ਤੇ ਉਥੇ ਬੜੀ ਬੇਰਹਿਮੀ ਨਾਲ ਉਸ ਨੂੰ ਕਤਲ ਕਰਵਾ ਦਿਤਾ। ਉਸ ਦੇ ਕਤਲ ਦੀ ਖਬਰ ਪਤਾ ਲਗਦਿਆਂ ਹੀ ਕਾਬਲ ਵਿਚ ਗੜਬੜ ਮਚ ਗਈ। ਕਸ਼ਮੀਰ ਤੇ ਪਿਸ਼ਾਵਰ ਦੇ ਸੂਬੇਦਾਰ ਜੋ ਕਿ ਫ਼ਤਹਿ ਖ਼ਾਂ ਦੇ ਭਰਾ ਸਨ, ਆਪੋ ਆਪਣੇ ਸੂਬਿਆਂ ਵਿਚ ਰਾਜ ਦਾ ਕੰਮ ਚਲਾਣ ਲਈ ਅਸਥਾਈ ਪ੍ਰਬੰਧ ਕਰਕੇ ਭਰਾ ਦੇ ਕਤਲ ਦਾ ਬਦਲਾ ਲੈਣ ਵਾਸਤੇ ਕਾਬਲ ਵਲ ਚਲ ਪਏ। ਮਹਾਰਾਜੇ ਨੇ ਅਜੇਹੇ ਸਮੇਂ ਨੂੰ ਰੱਬੀ ਦੇਣ ਸਮਝਿਆ ਤੇ 15 ਅਕਤੂਬਰ 1818 ਨੂੰ ਲਾਹੌਰ ਤੋਂ ਇਕ ਸ਼ਕਤੀਸ਼ਾਲੀ ਫੌਜ ਲੈ ਕੇ ਪਿਸਾਵਰ ਵਾਸਤੇ ਚਲ ਪਿਆ। ਮਹਾਰਾਜੇ ਨਾਲ ਸ੍ਰ: ਮਤਾਬ ਸਿੰਘ ਬਹਾਦਰ ਨਗਰੀਆ, ਗੁਰਮੁਖ ਸਿੰਘ ਲੰਮਾ ਤੇ ਅਕਾਲੀ ਫੂਲਾ ਸਿੰਘ ਦੇ ਘੁੜਚੜੇ ਨਿਹੰਗਾਂ ਦੀ ਪੂਰੀ ਫੌਜ ਸੀ। ਰੋਹਤਾਸ, ਹਸਨ ਅਬਦਾਲ ਤੇ ਰਾਵਲਪਿੰਡੀ ਵਿਖੇ ਪੜਾ ਕਰਦੀ ਇਸ ਫੌਜ ਨੇ ਹਜ਼ਾਰੇ ਦੇ ਖੁਲ੍ਹੇ ਮੈਦਾਨ ਵਿਚ ਆ ਡੇਰੇ ਲਾਏ।

ਅਟਕ ਪਹੁੰਚ ਕੇ ਦਰਿਆ ਪਾਰ ਜਾਣ ਲਈ ਨਦੀ ਤੇ ਬੇੜੀਆਂ ਦਾ ਪੱਲ ਬਣਾਇਆ ਗਿਆ। ਮਹਾਰਾਜੇ ਨੇ ਵੈਰੀ ਦਲ ਦੀ ਸ਼ਕਤੀ ਤੇ ਇਲਾਕੇ ਦੀ ਜਾਣਕਾਰੀ ਹਾਸਲ ਕਰਨ ਲਈ ਆਪਣੀ ਫੌਜ ਦੇ ਇਕ ਦਸਤੇ ਨੂੰ ਅਗੇਤਰੇ ਨਦੀ ਪਾਰ ਜਾਣ ਦਾ ਹੁਕਮ ਦਿਤਾ ਤੇ ਆਪ ਹਮਲੇ ਦੀ ਤਿਆਰੀ ਵਿਚ ਲਗ ਗਿਆ। ਖ਼ਾਲਸਾ ਦਰਬਾਰ ਦਾ ਫੌਜੀ ਦਸਤਾ ਨਦੀ ਪਾਰ ਪਹੁੰਚਿਆ ਹੀ ਸੀ ਕਿ ਖਟਕ ਕਬੀਲੇ ਦੇ 7000 ਪਠਾਨ ਆਪਣੇ ਸਰਦਾਰ ਫਿਰੋਜ਼ ਖ਼ਾਂ ਦੀ ਕਮਾਨ ਹੇਠ ਸਿੰਘਾਂ ਤੇ ਟੁਟ ਪਏ। ਨਾਲ ਹੀ ਉਨ੍ਹਾਂ ਨੇ ਬੇੜੀਆਂ ਦਾ ਪੁਲ ਤੋੜ ਦਿਤਾ ਤਾਂ ਜੁ ਅਟਕ ਪਾਰ ਤੋਂ ਉਨ੍ਹਾਂ ਨੂੰ ਕੋਈ ਸਹਾਇਤਾ ਨਾ ਪਹੁੰਚ ਸਕੇ। ਖਟਕਾਂ ਦੀ ਗਿਣਤੀ ਬਹੁਤ ਸੀ। ਖਾਲਸਾ ਦਰਬਾਰ ਦੀ ਟੁਕੜੀ ਅਚਨਚੇਤ ਚੌਹਾਂ ਪਾਸਿਆਂ ਤੇ ਘਿਰ ਗਈ। ਇਕ ਇਕ ਕਰਕੇ ਇਸ ਦਸਤੇ ਦੇ ਸਾਰੇ ਸਿਪਾਹੀ

ਸ਼ਹੀਦ ਹੋ ਗਏ।

ਜਦੋਂ ਇਸ ਘਟਨਾਂ ਦੀ ਖ਼ਬਰ ਮਹਾਂਰਾਜੇ ਦੇ ਕੈਂਪ ਵਿਚ ਪਹੁੰਚੀ ਤਾਂ ਅਕਾਲੀ ਫੂਲਾ ਸਿੰਘ ਦੀਆਂ ਅੱਖਾਂ ਵਿਚ ਖ਼ੂਨ ਉਤਰ ਆਇਆ। ਉਨ੍ਹਾਂ ਉਸੇ ਵੇਲੇ ਖਟਕਾਂ ਤੇ ਹਮਲਾ ਕਰਕੇ ਉਨ੍ਹਾਂ ਨੂੰ ਮਾਰ ਮੁਕਾਣ ਦਾ ਸੰਕਲਪ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਹਾਥੀ ਤੇ ਸੁਆਰ ਹੋਏ। ਉਸ ਵੇਲੇ ਅਟਕ ਦਰਿਆ ਵਿਚ ਜ਼ੋਰਾਂ ਦਾ ਹੜ੍ਹ ਆਇਆ ਹੋਇਆ ਸੀ। ਦਰਿਆ ਵਿਚ ਇਤਨਾ ਪਾਣੀ ਸੀ ਕਿ ਉਸ ਨੂੰ ਤੈਰ ਕੇ ਜਾਂ ਹਾਥੀ ਘੋੜੇ ਤੇ ਸੁਆਰ ਹੋ ਕੇ ਪਾਰ ਕਰ ਸਕਣਾ ਸੰਭਵ ਨਹੀਂ ਸੀ। ਅਕਾਲੀ ਫੂਲਾ ਸਿੰਘ ਨੇ ਨਦੀ ਕਿਨਾਰੇ ਪਹੁੰਚ ਕੇ ਅਰਦਾਸਾ ਸੋਧਿਆ ਤੇ ਆਪਣੇ ਜਥੇ ਦੇ ਘੁੜ ਸਵਾਰਾਂ ਸਮੇਤ ਨਦੀ ਵਿਚ ਠਿਲ੍ਹ ਪਏ। ਰਵਾਇਤ ਹੈ ਕਿ ਜਦੋਂ ਮਹਾਰਾਜਾ ਰਣਜੀਤ ਸਿੰਘ ਪਾਰ ਹੋਣ ਲੱਗੇ ਤਾਂ ਨਦੀ ਦਾ ਪਾਣੀ ਨੀਵਾਂ ਹੋ ਗਿਆ।

ਪਠਾਨਾਂ ਦੀ ਫ਼ੌਜ ਨਦੀ ਪਾਰ ਪਹਾੜੀਆਂ ਦੇ ਓਹਲੇ ਮੋਰਚੇ ਗੱਡ ਕੇ ਬੈਠੀ ਹੋਈ ਸੀ। ਉਹ ਲੁਕਵੀਆਂ ਥਾਵਾਂ ਤੋਂ ਸਿੰਘਾਂ ਤੇ ਵਾਰ ਕਰ ਰਹੇ ਸਨ, ਪਰ ਆਹਮੋ ਸਾਹਮਣੇ ਜੰਮ ਕੇ ਲੜਾਈ ਨਾ ਹੋਣ ਕਾਰਨ ਉਹਨਾਂ ਦਾ ਬਹੁਤ ਘੱਟ ਨੁਕਸਾਨ ਹੋ ਰਿਹਾ ਸੀ। ਅਕਾਲੀ ਫੂਲਾ ਸਿੰਘ ਜਿਨ੍ਹਾਂ ਨੇ ਹੁਣ ਤੱਕ ਅਨੇਕ ਲੜਾਈਆਂ ਵਿਚ ਭਾਗ ਲਿਆ ਸੀ, ਕਿਸੇ ਜੰਗੀ ਚਾਲ ਦੁਆਰਾ ਖਟਕਾਂ ਨੂੰ ਬਾਹਰ ਕੱਢਣ ਦੀ ਵਿਉਂਤ ਸੋਚ ਰਹੇ ਸਨ। ਜੰਗ ਜਾਰੀ ਸੀ ਕਿ ਉਨ੍ਹਾਂ ਅਚਾਨਕ ਆਪਣੀਆਂ ਫੌਜਾਂ ਨੂੰ ਪਿਛੇ ਪਰਤਣ ਦਾ ਹੁਕਮ ਦੇ ਦਿਤਾ। ਉਹ ਪਠਾਣਾਂ ਨੂੰ ਇਸ ਤਰ੍ਹਾਂ ਦਾ ਪ੍ਰਭਾਵ ਦੇਣਾ ਚਾਹੁੰਦੇ ਸਨ ਜਿਵੇਂ ਕਿ ਉਹ ਹਾਰ ਖਾ ਕੇ ਨੱਸੇ ਜਾ ਰਹੇ ਹਨ।

ਅਕਾਲੀ ਫੂਲਾ ਸਿੰਘ ਦੀਆਂ ਫੌਜਾਂ ਲੜਾਈ ਦੇ ਮੈਦਾਨ ਚੋਂ ਕੁਝ ਹੀ ਦੂਰ ਪਿਛੇ ਪਰਤੀਆਂ ਸਨ ਕਿ ਖਟਕ ਪਹਾੜੀਆਂ ਚੋਂ ਨਿਕਲ ਕੇ 'ਅਲੀ ਅਲੀ' ਕਰਦੇ ਨਸੇ ਜਾਂਦੇ ਸਿੱਖਾਂ ਦੇ ਦਾਸਤੇ ਤੇ ਆ ਪਏ। ਅਕਾਲੀ ਫੂਲਾ ਸਿੰਘ ਇਹੀ ਚਾਹੁੰਦੇ ਸਨ। ਜਦੋਂ ਉਨ੍ਹਾਂ ਵੇਖਿਆ ਕਿ ਪਠਾਣ ਲੁਕਵੀਆਂ ਥਾਵਾਂ ਛੱਡ ਕੇ ਖਾਲਸਾਂ ਫੌਜਾਂ ਨੂੰ ਲੁਟਣ ਦੇ ਆਸ਼ੇ ਨਾਲ ਖੁਲੇ ਮੈਦਾਨ ਵਿਚ ਆ ਗਏ ਹਨ, ਤਾਂ ਉਨ੍ਹਾਂ ਨੇ ਆਪਣੇ ਨਿਹੰਗਾਂ ਨੂੰ ਵਾਗਾਂ ਮੋੜਨ ਲਈ ਕਿਹਾ ਤੇ ਸਤਿ ਸ੍ਰੀ ਅਕਾਲ ਤੇ ਖਾਲਸੇ ਦੀ ਜਿੱਤ ਦੇ ਨਾਹਰੇ ਲਾਂਦੇ ਭੁੱਖੇ ਸ਼ੇਰਾਂ ਵਾਂਗ ਪਠਾਣਾਂ ਤੇ ਟੁਟ ਪਏ।

ਪਠਾਣਾਂ ਨੂੰ ਇਹ ਆਸ ਨਹੀਂ ਸੀ ਕਿ 'ਨਸੇ ਜਾਂਦੇ ਸਿੰਘ ਇਸ ਤਰ੍ਹਾਂ ਮੁੜ ਕੇ ਉਨ੍ਹਾਂ ਤੇ ਹਮਲਾ ਕਰਨਗੇ। ਅਕਾਲੀ ਫੂਲਾ ਸਿੰਘ ਦੇ ਨਿਹੰਗਾਂ ਨੇ ਉਹ ਤਲਵਾਰ ਵਾਹੀ ਕਿ ਵੇਖਦੇ ਹੀ ਵੇਖਦੇ ਅਟਕ ਪਾਰ ਦਾ ਸਾਰਾ ਮੈਦਾਨ ਦੁਸ਼ਮਣਾਂ ਦੀਆਂ ਲਾਸ਼ਾਂ ਨਾਲ ਭਰ ਗਿਆ। ਪ੍ਰੋ: ਸੀਤਾ ਰਾਮ ਕੋਹਲੀ ਲਿਖਦੇ ਹਨ ਕਿ ਮਰਨ ਵਾਲਿਆਂ ਦੀ ਗਿਣਤੀ ਹਜ਼ਾਰਾਂ ਤਕ ਪਹੁੰਚ ਗਈ ਤੇ ਬਾਕੀ ਸਾਰੇ ਸਿੰਘਾਂ ਦੇ ਘੇਰੇ ਵਿਚ ਆ ਗਏ। ਖਟਕਾਂ ਨੂੰ ਬਚਣ ਦਾ ਕੋਈ ਰਾਹ ਨਹੀਂ ਸੀ ਲਭ ਰਿਹਾ। ਉਹ ਇਤਨੇ ਘਬਰਾਏ ਹੋਏ ਸਨ ਕਿ 'ਤੋਬਾ-ਤੋਬਾ' ਕਰਦੇ ਇਹੀ ਕਹਿ ਰਹੇ ਸਨ ਕਿ ਅਜ ਤਾਂ ਰੱਬ ਵੀ ਖਾਲਸੇ

ਦੇ ਪਾਸੇ ਹੋ ਗਿਆ ਹੈ। ਲੜਾਈ ਵਿਚ ਭਾਰੀ ਨੁਕਸਾਨ ਹੁੰਦਾ ਵੇਖ ਕੇ ਖਟਕਾਂ ਦੇ ਸਰਦਾਰ ਫਿਰੋਜ਼ ਖਾਂ ਤੇ ਨਜੀਬ-ਉਲਾ ਖਾਂ ਨੇ ਹਾਰ ਮੰਨ ਕੇ ਸੁਲਾਂਹ ਦਾ ਚਿੱਟਾ ਝੰਡਾ ਖੜਾ ਕਰ ਦਿਤਾ ਤੇ ਅਕਾਲੀ ਫੌਜਾਂ ਅਗੇ ਹਥਿਆਰ ਸੁਟ ਦਿਤੇ। ਦੋਵੇਂ ਸਰਦਾਰ ਬਹੁਤ ਸਾਰਾ ਨਜ਼ਰਾਨਾ ਤੇ ਜੰਗੀ ਸਮਾਨ ਲੈ ਕੇ ਅਕਾਲੀ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਤੇ ਦੋਹਾਂ ਨੇ ਆਪਣੇ ਕਬੀਲੇ ਦੇ ਲੋਕਾਂ ਵਲੋਂ ਖਾਲਸਾ ਰਾਜ ਦੀ ਅਧੀਨਗੀ ਪ੍ਰਵਾਨ ਕਰ ਲਈ। ਇਸ ਮਗਰੋਂ ਸਿੰਘਾਂ ਨੇ ਖੈਰਾਬਾਦ ਤੇ ਜਹਾਂਗੀਰੇ ਦੇ ਕਿਲਿਆਂ ਤੇ ਕਬਜ਼ਾ ਕਰ ਲਿਆ ਜੋ ਕਿ ਇਸ ਇਲਾਕੇ ਵਿਚ ਪਠਾਣਾਂ ਦੇ ਦੋ ਬੜੇ ਮਜ਼ਬੂਤ ਗੜ ਸਮਝੇ ਜਾਂਦੇ ਸਨ। ਇਸ ਲੜਾਈ ਮਗਰੋਂ ਸ਼ਾਇਦ ਪਹਿਲੀ ਵਾਂਰ ਪਠਾਣਾਂ ਨੇ ਇਹ ਅਨੁਭਵ ਕੀਤਾ ਸੀ ਕਿ ਸਿੰਘਾਂ ਨਾਲ ਟਕਰ ਲੈਣੀ ਕਿਤਨੀ ਔਖੀ ਹੈ।

ਜਦੋਂ ਖਟਕਾਂ ਦੀ ਹਾਰ ਦੀ ਖਬਰ ਪਿਸ਼ਾਵਰ ਦੇ ਸੂਬੇਦਾਰ ਯਾਰ ਮੁਹੰਮਦ ਕੋਲ ਪਹੁੰਚੀ ਤਾਂ ਉਹ ਬੁਰੀ ਤਰ੍ਹਾਂ ਨਾਲ ਡਰ ਗਿਆ। ਇਤਨੇ ਵਿਚ ਦੀਵਾਨ ਸ਼ਾਮ ਸਿੰਘ ਨੇ ਮਹਾਰਾਜੇ ਨੂੰ ਖੁਸ਼ੀ ਦੀ ਖਬਰ ਆ ਕੇ ਦਿਤੀ ਕਿ ਯਾਰ ਮੁਹੰਮਦ ਡਰਦਾ ਮਾਰਾ ਪਿਸ਼ਾਵਰ ਛਡ ਕੇ ਖ਼ੈਬਰ ਪਾਰ ਯੂਸਫ ਜਈ ਦੇ ਇਲਾਕੇ ਵਿਚ ਚਲਾ ਗਿਆ ਹੈ। ਮਹਾਰਾਜਾ ਅਕਾਲੀ ਫੂਲਾ ਸਿੰਘ ਦੀਆਂ ਜੇਤੂ ਫੌਜਾਂ ਨਾਲ ਲੈ ਕੇ ਅਗੇ ਵਧਿਆ ਤੇ ਬਿਨਾਂ ਕਿਸੇ ਮੁਕਾਬਲੇ ਦੇ ਉਸ ਨੇ 20 ਨਵੰਬਰ 1818 ਨੂੰ ਪਿਸ਼ਾਵਰ ਉਪਰ ਕਬਜ਼ਾ ਕਰ ਲਿਆ। ਉਸੇ ਵੇਲੇ ਨਗਰ ਵਿਚ ਢੋਲ ਵਜਾ ਕੇ ਖਾਲਸਾ ਫੌਜਾਂ ਦੀ ਜਿੱਤ ਦਾ ਐਲਾਨ ਕਰ ਦਿਤਾ ਗਿਆ। ਸਮੇਂ ਦੇ ਰਿਵਾਜ ਮੁਤਾਬਕ ਜੇਤੂ ਫੌਜਾਂ ਨਗਰ ਦੀਆਂ ਦੁਕਾਨਾਂ, ਘਰਾਂ ਤੇ ਅਮੀਰ ਵਿਅਕਤੀਆਂ ਨੂੰ ਲੁਟ ਕੇ ਇਸ ਜਿੱਤ ਦੁਆਰਾ ਆਪਣੇ ਹੱਥ ਰੰਗਣਾ ਚਾਹੁੰਦੀਆਂ ਸਨ, ਪਰ ਅਕਾਲੀ ਫੂਲਾ ਸਿੰਘ ਨੇ ਸਾਰਿਆਂ ਨੂੰ ਖ਼ਬਰਦਾਰ ਕਰ ਦਿਤਾ ਤੇ ਕਿਹਾ ਇਹ ਇਲਾਕਾ ਹੁਣ ਸਾਡਾ ਹੈ ਤੇ ਇਥੋਂ ਦੇ ਨਗਰ ਵਾਸੀ ਖਾਲਸਾ ਰਾਜ ਦੀ ਰਿਆਇਆ ਹਨ। ਇਨ੍ਹਾਂ ਉਪਰ ਕਿਸੇ ਕਿਸਮ ਦਾ ਧੱਕਾ ਕਰਨ ਵਾਲੇ ਨੂੰ ਖਾਲਸਾ ਰਾਜ ਦਾ ਦੁਸ਼ਮਣ ਸਮਝ ਕੇ ਸਖਤ ਸਜ਼ਾ ਦਿਤੀ ਜਾਵੇਗੀ।

ਨਗਰ ਦੀ ਜਿੱਤ ਮਗਰੋਂ ਖਾਲਸਾ ਦਰਬਾਰ ਦੀਆਂ ਫੌਜਾਂ ਨੇ ਪਿਸ਼ਾਵਰ ਦੇ ਬਜ਼ਾਰਾਂ ਵਿਚੋਂ ਇਕ ਭਾਰੀ ਜਲੂਸ ਕਢਿਆ। ਮਹਾਰਾਜਾ ਰਣਜੀਤ ਸਿੰਘ ਹਾਥੀ ਤੇ ਸਵਾਰ ਸੀ ਤੇ ਉਸ ਦੇ ਨਾਲ ਅਕਾਲੀ ਫੂਲਾ ਸਿੰਘ ਘੋੜੇ ਤੇ ਸਵਾਰ ਆਪਣੇ ਨਿਹੰਗਾਂ ਦੀ ਟੁਕੜੀ ਲੈ ਕੇ ਚਲ ਰਿਹਾ ਸੀ। ਨਗਰ ਦੀ ਪਠਾਣ ਤੇ ਮੁਸਲਮਾਨ ਵਸੋਂ ਉਸ ਅਕਾਲੀ ਨੂੰ ਵੇਖਣ ਵਾਸਤੇ ਗਲੀ, ਬਜ਼ਾਰਾਂ ਵਿਚ ਉਮਡ ਪਈ ਸੀ ਜਿਸ ਨੇ ਪਿਛਲੇ ਅੱਠ ਸੌ ਸਾਲਾਂ ਵਿਚ ਪਹਿਲੀ ਵਾਰ ਮੁਸਲਮਾਨਾਂ ਨੂੰ ਇਸ ਇਲਾਕੇ ਵਿਚ ਹਾਰ ਦੇ ਕੇ ਪੰਜਾਬ ਅਤੇ ਸਮੁੱਚੇ ਭਾਰਤ ਦੀ ਪ੍ਰਭੁਤਾ ਨੂੰ ਮੁੜ ਕੇ ਸਥਾਪਿਤ ਕੀਤਾ ਸੀ।

ਰਾਜਾ ਜੈਪਾਲ ਦੀ ਮਹਿਮੂਦ ਗਜ਼ਨਵੀ ਹਥੋਂ 1001 ਵਿਚ ਹੋਈ ਹਾਰ ਮਗਰੋਂ ਇਸ ਇਲਾਕੇ ਦੇ ਲੋਕਾਂ ਨੇ ਪਹਿਲੀ ਵਾਰ ਕਿਸੇ ਜੇਤੂ ਭਾਰਤੀ ਦੀ ਸੁਆਰੀ ਨਗਰ 'ਚੋਂ ਲੰਘਦਿਆਂ ਵੇਖੀ ਸੀ। ਪਿਸ਼ਾਵਰ ਜੀ ਜਿੱਤ ਜਿਥੇ ਮਹਾਂਰਾਜੇ ਲਈ ਇਕ ਮਹੱਤਵਪੂਰਨ

ਉਪਲਬਧੀ ਸੀ ਉਥੇ ਅਕਾਲੀ ਫੂਲਾ ਸਿੰਘ ਦੇ ਜੀਵਨ ਦਾ ਇਕ ਐਸਾ ਸ਼ਾਨਦਾਰ ਕਾਰਨਾਮਾ ਸੀ ਕਿ ਇਸ ਇਲਾਕੇ ਦੀਆਂ ਸਾਰੀਆਂ ਖੂੰ-ਖਾਰ ਜਾਤੀਆਂ ਉਸ ਦਾ ਨਾਮ ਸੁਣ ਕੇ ਹੀ ਥਰ-ਥਰ ਕੰਬਣ ਲੱਗ ਪੈਂਦੀਆਂ ਸਨ। ਜਿਵੇਂ ਕਦੇ ਹਿੰਦੁਸਤਾਨ ਦੇ ਲੋਕ ਨਾਦਰ ਤੇ ਅਬਦਾਲੀਆਂ ਦੇ ਨਾਮ ਤੋਂ ਡਰਿਆ ਕਰਦੇ ਸਨ ਇਸੇ ਤਰ੍ਹਾਂ ਹੁਣ ਇਹ ਲੋਕ ਖਾਲਸੇ ਦੇ ਨਾਮ ਤੋਂ ਡਰਨ ਲੱਗ ਪਏ ਸਨ। ਉਨ੍ਹਾਂ ਦੇ ਮੂੰਹੋਂ ਇਹ ਗੱਲ ਆਮ ਨਿਕਲਦੀ ਸੀ—"ਖੁਦਾ ਹਮ ਖਾਲਸਾ ਸ਼ੁਦ" ਅਰਥਾਤ ਰੱਬ ਵੀ ਖ਼ਾਲਸੇ ਵੱਲ ਹੋ ਗਿਆ ਹੈ।

ਰਣਜੀਤ ਸਿੰਘ ਕੇਵਲ ਚਾਰ ਦਿਨ ਪਿਸ਼ਾਵਰ ਠਹਿਰਿਆ। ਇਸ ਲੜਾਈ ਸਮੇਂ ਉਸ ਨੂੰ ਪਿਸ਼ਾਵਰ ਤੋਂ 14 ਵੱਡੀਆਂ ਤੋਪਾਂ, ਵਧੀਆ ਨਸਲ ਦੇ ਬਹੁਤ ਸਾਰੇ ਘੋੜੇ, ਨਕਦੀ ਤੇ ਕਈ ਕੀਮਤੀ ਚੀਜ਼ਾਂ ਪ੍ਰਾਪਤ ਹੋਈਆਂ ਸਨ। ਸ਼ਹਿਰ ਦੇ ਧਨਾਢ ਵਿਅਕਤੀਆਂ ਨੇ 25 ਹਜ਼ਾਰ ਰੁਪੈ ਨਜ਼ਰਾਨਾ ਭੇਟ ਕੀਤਾ। ਅਕਾਲੀ ਫੂਲਾ ਸਿੰਘ ਦਾ ਵਿਚਾਰ ਸੀ ਕਿ ਪਿਸਾਵਰ ਸਥਾਈ ਤੌਰ ਤੇ ਖਾਲਸਾ ਰਾਜ ਦਾ ਹਿੱਸਾ ਬਣਾ ਲਿਆ ਜਾਵੇ ਅਤੇ ਇਥੇ ਖਾਲਸਾ ਦਰਬਾਰ ਦਾ ਕੋਈ ਵਫਾਦਾਰ ਕਾਰਿੰਦਾ ਸੂਬੇਦਾਰ ਨਿਯੁਕਤ ਕੀਤਾ ਜਾਵੇ। ਪਰ ਮਹਾਰਾਜਾ ਰਣਜੀਤ ਸਿੰਘ ਨੇ ਹਾਲ ਦੀ ਘੜੀ ਜਹਾਂਦਾਦ ਖਾਂ ਨੂੰ ਜੋ ਕਿ ਇਸ ਤੋਂ ਪਹਿਲਾਂ ਅਟਕ ਦਾ ਗਵਰਨਰ ਸੀ, ਇਥੋਂ ਦਾ ਰਾਜਪਾਲ ਨਿਯੁਕਤ ਕੀਤਾ ਤੇ ਕਸ਼ਮੀਰ ਵਿਚ ਬਦਲ ਰਹੀ ਰਾਜਸੀ ਸਥਿਤੀ ਦਾ ਜਾਇਜ਼ਾ ਲੈਣ ਲਈ ਲਾਹੌਰ ਪਰਤ ਆਇਆ। ਕਸ਼ਮੀਰ ਅਜੇ ਤੱਕ ਸੁਤੰਤਰ ਸੀ ਤੇ ਖਾਲਸਾ ਰਾਜ ਦਾ ਹਿੱਸਾ ਨਹੀਂ ਸੀ ਬਣਿਆ।

ਲਾਹੌਰ ਪਹੁੰਚ ਕੇ ਪਿਸ਼ਾਵਰ ਦੀ ਜਿੱਤ ਦੀ ਬੇਹੱਦ ਖੁਸ਼ੀ ਮਨਾਈ ਗਈ ਤੇ ਅਕਾਲੀ ਫੂਲਾ ਸਿੰਘ ਵੱਲੋਂ ਵਿਖਾਈ ਗਈ ਬਹਾਦਰੀ, ਜੰਗੀ ਯੋਗਤਾ ਤੇ ਪਿਸ਼ਾਵਰ ਦੇ ਲੋਕਾਂ ਪ੍ਰਤੀ ਸਮਦ੍ਰਿਸ਼ਟੀ ਦੀ ਰੱਜ ਕੇ ਪ੍ਰਸੰਸਾ ਕੀਤੀ ਗਈ। ਕੁਝ ਦਿਨ ਲਾਹੌਰ ਠਹਿਰ ਕੇ ਅਕਾਲੀ ਫੂਲਾ ਸਿੰਘ ਆਪਣੇ ਅਕਾਲੀ ਜੱਥੇ ਸਮੇਤ ਅੰਮ੍ਰਿਤਸਰ ਪਰਤ ਆਏ।

## ਕਸ਼ਮੀਰ ਦੀ ਜਿੱਤ :

ਕਸ਼ਮੀਰ ਨੂੰ ਜੰਨਤ ਦੀ ਟੁਕੜੀ ਤੇ ਧਰਤੀ ਦਾ ਸਵਰਗ ਕਿਹਾ ਜਾਂਦਾ ਹੈ। ਉੱਤਰੀ ਭਾਰਤ ਉੱਪਰ ਰਾਜ ਕਰਨ ਵਾਲੇ ਹਰ ਸ਼ਾਸਕ ਦੀ ਇਹ ਤੀਬਰ ਲਾਲਸਾ ਹੋਇਆ ਕਰਦੀ ਸੀ ਕਿ ਕਸ਼ਮੀਰ ਉਸ ਦੇ ਰਾਜ ਦਾ ਇਕ ਅੰਗ ਹੋਵੇ। ਪਹਿਲਾਂ ਇਥੇ ਹਿੰਦੂ ਸ਼ਾਸਕਾਂ ਦਾ ਰਾਜ ਸੀ, ਪਰ ਜਦੋਂ ਉੱਤਰੀ ਪੱਛਮੀ ਸੀਮਾਵਾਂ ਵੱਲੋਂ ਮੁਸਲਿਮ ਧਾੜਵੀਆਂ ਨੇ ਦੇਸ਼ ਤੇ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਕਸ਼ਮੀਰ ਵੀ ਹੋਰ ਪ੍ਰਾਂਤਾਂ ਵਾਂਗ ਬਹੁਤੀ ਦੇਰ ਆਪਣੀ ਸੁਤੰਤਰਤਾ ਕਾਇਮ ਨਾ ਰੱਖ ਸਕਿਆ। ਪਹਿਲਾਂ ਇਥੇ ਦਿੱਲੀ ਸੁਲਤਾਨਾਂ ਦਾ ਤੇ ਫਿਰ ਮੁਗਲਾਂ ਦਾ ਰਾਜ ਕਾਇਮ ਹੋ ਗਿਆ। ਅਕਬਰ, ਜਹਾਂਗੀਰ ਅਤੇ ਔਰੰਗਜ਼ੇਬ ਨੂੰ ਇਹ ਥਾਂ ਬਹੁਤ ਪਸੰਦ ਸੀ। ਜਹਾਂਗੀਰ ਦੇ ਸਮੇਂ ਸ੍ਰੀ ਨਗਰ ਤੇ ਹੋਰ ਥਾਵਾਂ ਤੇ ਅਨੇਕ ਬਾਗ, ਫੁਹਾਰੇ, ਨਹਿਰਾਂ ਤੇ ਭਵਨਾਂ ਦਾ ਨਿਰਮਾਣ ਕੀਤਾ ਗਿਆ ਸੀ, ਜਿਨ੍ਹਾਂ ਕਾਰਨ ਇਸ ਘਾਟੀ ਦੀ ਸੁੰਦਰਤਾ ਵਿਚ ਹੋਰ ਵਾਧਾ ਹੋ ਗਿਆ ਸੀ।

ਜਦੋਂ ਅਹਿਮਦਸ਼ਾਹ ਅਬਦਾਲੀ ਨੇ ਪੰਜਾਬ ਅਤੇ ਉੱਤਰੀ ਭਾਰਤ ਦੇ ਕੁਝ ਹੋਰ ਇਲਾਕਿਆਂ ਤੇ ਲਗਾਤਾਰ ਹਮਲਿਆਂ ਦਾ ਸਿਲਸਿਲਾ ਜਾਰੀ ਕੀਤਾ ਤਾਂ ਕਸ਼ਮੀਰ ਵੀ ਉਸ ਦੀਆਂ ਲਲਚਾਈਆਂ ਨਜ਼ਰਾਂ ਤੋਂ ਨਾ ਬਚ ਸਕਿਆ। ਮੁਗਲਾਂ ਦੀ ਢਹਿੰਦੀ ਕਲਾ ਤੇ ਹੋਰ ਪ੍ਰਾਂਤਾਂ ਦੀ ਕਮਜ਼ੋਰੀ ਦਾ ਲਾਭ ਉਠਾਂਦਿਆਂ ਉਸ ਨੇ ਇਸ ਖ਼ੂਬਸੂਰਤ ਵਾਦੀ ਤੇ ਹਮਲਾ ਕਰਕੇ 1752 ਵਿਚ ਇਸ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਉਸ ਦੇ ਸਮੇਂ ਤੋਂ ਹੀ ਇਥੇ ਕਾਬਲ ਵੱਲੋਂ ਨਿਯੁਕਤ ਕੀਤੇ ਅਫਗਾਨ ਗਵਰਨਰ ਰਾਜ ਕਰਦੇ ਚਲੇ ਆ ਰਹੇ ਸਨ।

ਰਣਜੀਤ ਸਿੰਘ ਨੇ ਪਹਿਲੀ ਵਾਰ 1812-13 ਵਿਚ ਕਾਬਲ ਦੇ ਵਜ਼ੀਰ ਫਤਹਿ ਖ਼ਾਂ ਨਾਲ ਗੱਠ ਜੋੜ ਕਰਕੇ ਕਸ਼ਮੀਰ ਉਪਰ ਹਮਲਾ ਕੀਤਾ ਸੀ। ਮਹਾਰਾਜੇ ਦੀਆਂ ਫੌਜਾਂ ਦੀ ਕਮਾਨ ਉਸ ਦਾ ਪ੍ਰਤਿਭਾਸ਼ਾਲੀ ਤੇ ਤਜਰਬੇਕਾਰ ਜਨਰਲ ਮੋਹਕਮ ਚੰਦ ਕਰ ਰਿਹਾ ਸੀ। ਫਤਹਿ ਖ਼ਾਂ ਨਾਲ ਹੋਈ ਗਠਜੋੜ ਦੀਆਂ ਸ਼ਰਤਾਂ ਅਨੁਸਾਰ ਕਸ਼ਮੀਰ ਦੀ ਜਿੱਤ ਤੋਂ ਬਾਦ, ਜਿਤੇ ਹੋਏ ਇਲਾਕਿਆਂ ਤੇ ਧੰਨ ਦੌਲਤ ਵਿਚੋਂ ਦੋ ਤਿਹਾਈ ਕਾਬਲ ਦੇ ਵਜ਼ੀਰ ਨੇ ਰਖਣਾ ਸੀ ਅਤੇ ਇਕ ਤਿਹਾਈ ਮਹਾਰਾਜੇ ਨੂੰ ਪ੍ਰਾਪਤ ਹੋਣਾ ਸੀ। ਜਦੋਂ ਕਸ਼ਮੀਰ ਉਪਰ ਹਮਲਾ ਹੋਇਆ ਤਾਂ ਉਥੋਂ ਦੇ ਸੂਬੇਦਾਰ ਅੱਤਾ ਮੁਹੰਮਦ ਨੇ ਸ਼ੇਰ ਗੜ੍ਹੀ ਅਤੇ ਹਰੀ ਪ੍ਰਭਾਤ ਦੇ ਸਥਾਨ ਤੇ ਮਾੜਾ ਜਿਹਾ ਟਾਕਰਾ ਕੀਤਾ ਪਰ ਹਾਰ ਖਾ ਕੇ ਰਣਭੂਮੀ ਚੋਂ ਭਜ ਗਿਆ। ਇਸ ਤਰ੍ਹਾਂ ਇਨ੍ਹਾਂ ਸਾਂਝੀਆਂ ਫੌਜਾਂ ਦਾ ਅਧਿਕਾਰ ਕਸ਼ਮੀਰ ਤੇ ਹੋ ਗਿਆ। ਪਰ ਇਸ ਜਿਤ ਮਗਰੋਂ ਫਤਹਿ ਖਾਂ ਆਪਣੇ ਵਾਇਦੇ ਤੋਂ ਮੁਕਰ ਗਿਆ ਤੇ ਉਸ ਨੇ ਰਣਜੀਤ ਸਿੰਘ ਨੂੰ ਕੁਝ ਵੀ ਦੇਣ ਤੋਂ ਇਨਕਾਰ ਕਰ ਦਿਤਾ। ਫਿਰ ਵੀ ਮਹਾਰਾਜੇ ਨੂੰ ਇਸ ਹਮਲੇ ਕਾਰਨ ਦੋ ਲਾਭ ਜ਼ਰੂਰ ਹੋਏ। ਇਕ ਤਾਂ ਇਹ ਕਿ ਉਸ ਦੀਆਂ ਫੌਜਾਂ ਤੇ ਜਰਨੈਲਾਂ ਨੂੰ ਇਸ ਪਹਾੜੀ ਪ੍ਰਾਂਤ ਦੀ ਜਾਣਕਾਰੀ ਪ੍ਰਾਪਤ ਹੋ ਗਈ ਅਤੇ ਦੂਜਾ ਉਹ ਸ਼ਾਹ ਸੁਜਾ ਨੂੰ, ਅਤਾ ਮੁਹੰਮਦ ਦੀ ਕੈਦ ਚੋਂ ਛੁਡਵਾ ਕੇ ਲਾਹੌਰ ਲੈ ਆਇਆ। ਸ਼ਾਹ ਸੁਜਾ ਨੇ ਇਸ ਅਹਿਸਾਨ ਬਦਲੇ ਮਹਾਰਾਜੇ ਨੂੰ ਕੋਹਿਨੂਰ ਹੀਰਾ ਭੇਟ ਕੀਤਾ ਜੋ ਸਿੱਖ ਰਾਜ ਦੀ ਸਮਾਪਤੀ ਤਕ ਮਹਾਰਾਜੇ ਦੇ ਪ੍ਰਵਾਰ ਕੋਲ ਰਿਹਾ ਤੇ ਮਗਰੋਂ ਅੰਗਰੇਜ਼ ਉਸ ਨੂੰ ਇੰਗਲੈਂਡ ਲੈ ਗਏ।

ਫਤਹਿ ਖ਼ਾਂ ਵਲੋਂ ਵਾਇਦੇ ਤੋਂ ਮੁਕਰ ਜਾਣ ਕਾਰਨ ਮਹਾਰਾਜੇ ਨੂੰ ਗੁੱਸਾ ਤਾਂ ਆਇਆ ਪਰ ਉਦੋਂ ਉਹ ਬੇਵਸ ਸੀ, ਤੇ ਨਾ ਚਾਹੁੰਦੇ ਹੋਏ ਵੀ ਇਸ ਨਮੋਸ਼ੀ ਨੂੰ ਜਰ ਗਿਆ। ਫਿਰ ਵੀ ਉਸ ਨੇ ਆਪਣੀਆਂ ਫ਼ੌਜਾਂ ਤੇ ਜਰਨੈਲਾਂ ਦਾ ਮਨੋਬਲ ਉੱਚਾ ਕਰਨ ਲਈ ਬੜੀ ਸਿਆਣਪ ਨਾਲ ਅਟਕ ਤੇ ਕਬਜ਼ਾ ਕਰ ਲਿਆ। ਅਟਕ ਕਸ਼ਮੀਰ ਦੇ ਸੂਬੇਦਾਰ ਅੱਤਾ ਮੁਹੰਮਦ ਦੇ ਭਰਾ ਜਹਾਂਦਾਦ ਦੇ ਕਬਜ਼ੇ ਵਿਚ ਸੀ। ਫ਼ਤਹਿ ਖ਼ਾਂ ਦੁਆਰਾ ਆਪਣੇ ਭਰਾ ਅੱਤਾ ਮੁਹੰਮਦ ਦੀ ਹਾਰ ਮਗਰੋਂ ਜਹਾਂਦਾਦ ਨੂੰ ਡਰ ਪੈਦਾ ਹੋ ਗਿਆ ਸੀ ਕਿ ਹੁਣ ਕਾਬਲ ਦੇ ਵਜ਼ੀਰ ਦਾ ਅਗਲਾ ਸ਼ਿਕਾਰ ਉਸ ਨੂੰ ਹੀ ਬਣਨਾ ਪਵੇਗਾ। ਪਰ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਫ਼ਕੀਰ ਅਜ਼ੀਜ਼-ਉ-ਦੀਨ ਰਾਹੀਂ ਉਸ ਨੂੰ ਅਟਕ ਦੇ

ਬਦਲੇ ਇਕ ਭਾਰੀ ਜਗੀਰ ਦੇਣ ਦੀ ਪੇਸ਼ਕਸ਼ ਕੀਤੀ ਤਾਂ ਜਹਾਂਦਾਦ ਅਟਕ ਦਾ ਕਿਲ੍ਹਾ ਮਹਾਰਾਜੇ ਨੂੰ ਦੇਣ ਵਾਸਤੇ ਮੰਨ ਗਿਆ। ਇਸ ਤਰ੍ਹਾਂ 1813 ਵਿਚ ਮਹਾਰਾਜੇ ਨੇ ਕਸ਼ਮੀਰ ਦਾ ਘਾਟਾ ਕਿਸੇ ਤਰ੍ਹਾਂ ਅਟਕ ਹਾਸਲ ਕਰਕੇ ਪੂਰਾ ਕਰ ਲਿਆ, ਪਰ ਉਸ ਦੇ ਮਨ ਵਿਚ ਕਸ਼ਮੀਰ ਜਿੱਤਣ ਦੀ ਲਾਲਸਾ ਅਗੇ ਨਾਲੋਂ ਵੀ ਤੀਬਰ ਹੋ ਗਈ।

ਮਹਾਰਾਜੇ ਨੇ ਕਸ਼ਮੀਰ ਨੂੰ ਜਿੱਤਣ ਲਈ ਦੂਜੀ ਮੁਹਿੰਮ 1814 ਵਿਚ ਦੀਵਾਨ ਰਾਮ ਦਿਆਲ ਦੀ ਕਮਾਨ ਹੇਠ ਭੇਜੀ ਤੇ ਆਪ ਵੀ ਇਕ ਤਕੜੀ ਫੌਜ ਲੈ ਕੇ ਉਸ ਨੂੰ ਮਦਦ ਪਹੁੰਚਾਣ ਦੇ ਇਰਾਦੇ ਨਾਲ ਉਸ ਦੇ ਮਗਰ ਮਗਰ ਤੁਰ ਪਿਆ। ਐਸ ਵੇਲੇ ਕਸ਼ਮੀਰ ਦਾ ਗਵਰਨਰ ਅਜ਼ੀਮ ਖ਼ਾਂ ਸੀ ਜੋ ਕਾਬਲ ਦੇ ਵਜ਼ੀਰ ਫਤਹਿ ਖ਼ਾਂ ਦਾ ਭਰਾ ਸੀ। ਇਸ ਹਮਲੇ ਵੇਲੇ ਮਹਾਂਰਾਜੇ ਦੀਆਂ ਫ਼ੌਜਾਂ ਨੂੰ ਬੜਾ ਭਾਰੀ ਨੁਕਸਾਨ ਉਠਾਣਾ ਪਿਆ ਤੇ ਮਹਾਰਾਜੇ ਦੇ ਕਈ ਪ੍ਰਸਿੱਧ ਜਰਨੈਲ ਜਿਵੇਂ ਸ੍ਰ: ਫ਼ਤਹਿ ਸਿੰਘ ਛਾਛੀ, ਸ੍ਰ: ਦੇਸਾ ਸਿੰਘ ਮਾਨ ਤੇ ਸ੍ਰ: ਗੁਰਬਖਸ਼ ਸਿੰਘ ਇਤਿਆਦਿ ਕਸ਼ਮੀਰ ਘਾਟੀ ਦੀ ਭੇਂਟ ਹੋ ਗਏ ਤੇ ਮਹਾਂਰਾਜੇ ਨੂੰ ਇਕ ਵਾਰ ਫਿਰ ਕਸ਼ਮੀਰ ਤੋਂ ਨਿਰਾਸ ਹੀ ਵਾਪਸ ਮੁੜਨਾ ਪਿਆ।

## ਕਸ਼ਮੀਰ ਤੇ ਤੀਸਰਾ ਤੇ ਆਖਰੀ ਹਮਲਾ :

ਆਪਣੇ ਦੂਜੇ ਹਮਲੇ ਦੀ ਅਸਫ਼ਲਤਾ ਮਗਰੋਂ ਮਹਾਂਰਾਜੇ ਨੇ ਕੁਝ ਚਿਰ ਲਈ ਕਸ਼ਮੀਰ ਦੀ ਜਿੱਤ ਦਾ ਵਿਚਾਰ ਮੁਲਤਵੀ ਕਰ ਦਿਤਾ ਤੇ ਪੰਜਾਬ ਦੇ ਹੋਰ ਅਣਜਿਤੇ ਇਲਾਕਿਆਂ ਨੂੰ ਫਤਹਿ ਕਰਨ ਵਿਚ ਲਗ ਗਿਆ। ਮਹਾਂਰਾਜਾ ਹੁਣ ਕਿਸੇ ਯੋਗ ਅਵਸਰ ਦੀ ਉਡੀਕ ਵਿਚ ਸੀ ਤਾ ਕਿ ਜਨਤ ਦੀ ਇਕ ਟੁਕੜੀ ਕਸ਼ਮੀਰ ਨੂੰ ਕਿਸੇ ਤਰ੍ਹਾਂ ਖ਼ਾਲਸਾ ਰਾਜ ਦਾ ਅੰਗ ਬਣਾ ਸਕੇ।

ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁਕਾ ਹੈ, 1818 ਵਿਚ ਕਾਬਲ ਦੇ ਵਜ਼ੀਰ ਫਤਹਿ ਖ਼ਾਂ ਦੀ ਹਤਿਆ ਕਰ ਦਿਤੀ ਗਈ। ਕਸ਼ਮੀਰ ਦਾ ਗਵਰਨਰ ਅਜ਼ੀਮ ਖ਼ਾਂ (ਫਤਹਿ ਖ਼ਾਂ ਦਾ ਭਰਾ), ਕਸ਼ਮੀਰ ਪ੍ਰਾਂਤ ਦਾ ਪਰਬੰਧ ਆਪਣੇ ਇਕ ਹੋਰ ਭਰਾ ਜਬਾਰ ਖ਼ਾਂ ਦੇ ਸਪੁਰਦ ਕਰਕੇ ਵਡੇ ਭਰਾ ਫ਼ਤਹਿ ਖ਼ਾਂ ਦੇ ਕਤਲ ਦਾ ਬਦਲਾ ਲੈਣ ਲਈ ਕਸ਼ਮੀਰ ਤੋਂ ਇਕ ਭਾਰੀ ਸੈਨਾ ਲੈ ਕੇ ਕਾਬਲ ਲਈ ਚਲ ਪਿਆ। ਅਜ਼ੀਮ ਖ਼ਾਂ ਦੇ ਜਾਂਦਿਆਂ ਹੀ ਜਬਾਰ ਖ਼ਾਂ ਨੇ ਕਸ਼ਮੀਰ ਘਾਟੀ ਦੇ ਹਿੰਦੂਆਂ ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿਤੇ। ਕਸ਼ਮੀਰ ਦਾ ਵਿਤ ਮੰਤਰੀ ਬੀਰ ਧਰ ਨੱਸ ਕੇ ਲਾਹੌਰ ਆ ਗਿਆ ਤੇ ਉਸ ਨੇ ਕਸ਼ਮੀਰ ਦੇ ਹਿੰਦੂਆਂ ਉਪਰ ਹੋ ਰਹੇ ਅਤਿਆਚਾਰਾਂ ਦਾ ਜ਼ਿਕਰ ਭਰੇ ਦਰਬਾਰ ਵਿਚ ਮਹਾਰਾਜੇ ਦੇ ਅਗੇ ਕੀਤਾ। ਉਸ ਨੇ ਇਹ ਵੀ ਕਿਹਾ ਕਿ ਜੇ ਹੁਣ ਮਹਾਂਰਾਜਾ ਕਸ਼ਮੀਰ ਤੇ ਹਮਲਾ ਕਰੇ ਤਾਂ ਉਥੋਂ ਦੇ ਲੋਕ ਵੀ ਮਹਾਂਰਾਜੇ ਦਾ ਸਾਥ ਦੇਣਗੇ।

ਕਾਬਲ ਵਿਚ ਵਾਪਰ ਰਹੀਆਂ ਘਟਨਾਵਾਂ ਤੇ ਕਸ਼ਮੀਰ ਚੋਂ ਅਜ਼ੀਮ ਖ਼ਾਂ ਦੁਆਰਾ ਇਕ ਤਕੜੀ ਸੈਨਾਂ ਲੈ ਕੇ ਚਲੇ ਜਾਣਾ ਦੋ ਅਜੇਹੇ ਕਾਰਨ ਸਨ ਜਿਨ੍ਹਾਂ ਕਰਕੇ ਮਹਾਂਰਾਜਾ ਮਹਿਸੂਸ ਕਰਨ ਲਗ ਪਿਆ ਸੀ ਕਿ ਹੁਣ ਉਹ ਸਮਾਂ ਆ ਗਿਆ ਹੈ ਕਿ ਕਸ਼ਮੀਰ ਵਿਰੁਧ ਫ਼ੌਜੀ ਕਾਰਵਾਈ ਕਰਕੇ ਇਸ ਪ੍ਰਾਂਤ ਨੂੰ ਖ਼ਾਲਸਾ ਰਾਜ ਵਿਚ ਮਿਲਾਣ ਦੀ ਸੱਧਰ ਪੂਰੀ

ਕੀਤੀ ਜਾ ਸਕੇ। ਬੀਰਧਰ ਦਾ ਲਾਹੌਰ ਆਉਣਾ ਸੋਨੇ ਤੇ ਸੁਹਾਗੇ ਵਾਲੀ ਗੱਲ ਸੀ। ਬੀਰਧਰ ਨੇ ਕਸ਼ਮੀਰ ਦੀ ਮੌਜੂਦਾ ਸਥਿਤੀ ਤੇ ਜਬਾਰ ਖ਼ਾਂ ਦੀ ਕਮਜ਼ੋਰ ਫ਼ੌਜੀ ਸ਼ਕਤੀ ਬਾਰੇ ਵੀ ਕਈ ਭੇਦ ਭਰੀਆਂ ਗੱਲਾਂ ਮਹਾਂਰਾਜੇ ਨੂੰ ਦਸੀਆਂ ਸਨ। ਇਨ੍ਹਾਂ ਹਾਲਾਤ ਨੂੰ ਧਿਆਨ ਵਿਚ ਰਖਦੇ ਹੋਏ ਮਹਾਰਾਜੇ ਨੇ ਤੁਰੰਤ ਕਸ਼ਮੀਰ ਘਾਟੀ ਦੀ ਜਿਤ ਵਾਸਤੇ ਫੌਜ ਭੇਜਣ ਦਾ ਨਿਸ਼ਚਾ ਕਰ ਲਿਆ। ਖੁਲਰ ਲਿਖਦਾ ਹੈ ਕਿ ਮਹਾਂਰਾਜੇ ਨੇ ਇਹ ਫੈਸਲਾ ਵਿਸਾਖੀ ਦੇ ਮੌਕੇ ਤੇ ਅੰਮ੍ਰਿਤਸਰ ਵਿਖੇ ਕੀਤਾ ਸੀ।

1819 ਵਿਚ ਮਹਾਰਾਜਾ ਇਕ ਭਾਰੀ ਸੈਨਾ ਲੈ ਕੇ ਲਾਹੌਰ ਤੋਂ ਚਲ ਪਿਆ। ਵਜ਼ੀਰਾਬਾਦ ਦੇ ਸਥਾਨ ਤੇ ਪਹੁੰਚ ਕੇ ਮਹਾਰਾਜੇ ਨੇ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ। ਇਕ ਹਿੱਸਾ ਮਿਸਰ ਦੀਵਾਨ ਚੰਦ ਤੇ ਸ੍ਰ: ਸ਼ਾਮ ਸਿੰਘ ਅਟਾਰੀ ਵਾਲੇ ਦੇ ਅਧੀਨ ਸੀ। ਦੂਜਾ ਹਿੱਸਾ ਜਿਸ ਦੀ ਕਮਾਨ ਮਹਾਰਾਜੇ ਦਾ ਵਡਾ ਸ਼ਹਿਜ਼ਾਦਾ ਖੜਕ ਸਿੰਘ ਕਰ ਰਿਹਾ ਸ਼ੀ, ਉਸ ਨਾਲ ਅਕਾਲੀ ਫੂਲਾ ਸਿੰਘ ਨੂੰ ਰਖਿਆ ਗਿਆ। ਤੀਜਾ ਹਿੱਸਾ ਮਹਾਰਾਜੇ ਦੀ ਨਿੱਜੀ ਦੇਖ ਰੇਖ ਥਲੇ ਸੀ। ਇਸ ਹਿੱਸੇ ਨੇ ਵਜ਼ੀਰਾਬਾਦ ਹੀ ਠਹਿਰਨਾ ਸੀ ਤਾਂ ਜੋ ਇਥੋਂ ਬਾਕੀ ਦੇ ਦੋਵੇਂ ਜਥਿਆਂ ਨੂੰ ਰਸਦ ਪਾਣੀ ਦੀ ਲੋੜ ਪੈਣ ਤੇ ਮਦਦ ਲਈ ਤਾਜ਼ਾ ਦਮ ਫੌਜ ਭੇਜੀ ਜਾ ਸਕੇ। ਇਸ ਮੁਹਿੰਮ ਦੀ ਸਮੁੱਚੀ ਕਮਾਨ ਸ਼ਹਿਜ਼ਾਦਾ ਖੜਕ ਸਿੰਘ ਨੂੰ ਸੌਂਪੀ ਗਈ ਸੀ।

ਖਾਲਸਾ ਫੌਜ ਦੇ ਅਗੇ ਵਧਣ ਦੀਆਂ ਖਬਰਾਂ, ਕਸ਼ਮੀਰ ਦੇ ਸੂਬੇਦਾਰ (ਅਤੇ ਅਜ਼ੀਮ ਖ਼ਾਂ ਦੇ ਨਾਇਬ) ਜਬਾਰ ਖ਼ਾਂ ਨੂੰ ਲਗਾਤਾਰ ਮਿਲ ਰਹੀਆਂ ਸਨ। ਜਦੋਂ ਉਸ ਨੂੰ ਖ਼ਾਲਸਾ ਫ਼ੌਜਾਂ ਦੁਆਰਾ ਪੁੰਛ ਤੇ ਪੀਰ ਪੰਚਾਲ ਦੇ ਦਰੇ ਉਪਰ ਕਬਜ਼ਾ ਕਰ ਲੈਣ ਦੀਆਂ ਖ਼ਬਰਾਂ ਮਿਲੀਆਂ ਤਾਂ ਉਹ ਬਹੁਤ ਘਬਰਾਇਆ। ਉਹ ਆਪਣੇ ਚੁਣੇ ਹੋਏ 12000 ਅਫ਼ਗਾਨ ਸੈਨਿਕਾਂ ਨੂੰ ਲੈ ਕੇ ਸੁਪਈਆ ਦੇ ਮੈਦਾਨ ਵਿਚ ਆ ਗਿਆ ਤੇ ਸ੍ਰੀ ਨਗਰ ਵਲ ਜਾਣ ਵਾਲੇ ਰਸਤੇ ਨੂੰ ਰੋਕ ਕੇ ਜੰਗ ਲਈ ਤਿਆਰ ਹੋ ਬੈਠਾ।

ਸਭ ਤੋਂ ਪਹਿਲਾਂ ਮਿਸਰ ਦੀਵਾਨ ਚੰਦ ਆਪਣੇ ਤੋਪਖਾਨੇ ਨਾਲ ਅਗੇ ਵਧਿਆ। ਜਦੋਂ ਅਫ਼ਗਾਨ ਫੌਜ ਤੋਪਾਂ ਦੇ ਘੇਰੇ ਵਿਚ ਆ ਗਈ ਤਾਂ ਇਨ੍ਹਾਂ ਤੋਪਾਂ ਦੇ ਮੂੰਹ ਖੋਲ੍ਹ ਦਿਤੇ ਗਏ। ਹਮਲਾ ਸ਼ੁਰੂ ਹੁੰਦਿਆਂ ਹੀ ਇਨ੍ਹਾਂ ਤੋਪਾਂ ਨੇ ਐਸੀ ਕਹਿਰ ਦੀ ਅੱਗ ਵਸਾਈ ਮਾਨੋ ਪਰਲੋ ਹੀ ਆ ਗਈ ਹੋਵੇ। ਉਧਰ ਜਬਾਰ ਖ਼ਾਂ ਵੀ ਇਸ ਲੜਾਈ ਨੂੰ 'ਜਹਾਦ' ਦਾ ਨਾਮ ਦੇ ਕੇ ਆਖਰੀ ਕਤਰੇ ਤਕ ਮੈਦਾਨ ਵਿਚ ਡਟੇ ਰਹਿਣ ਲਈ ਤਿਆਰ ਬੈਠਾ ਸੀ। ਖ਼ਾਲਸਾ ਦਰਬਾਰ ਦੀਆਂ ਤੋਪਾਂ ਵਲੋਂ ਵਰਦੀ ਅੱਗ ਦੀ ਪ੍ਰਵਾਹ ਨਾ ਕਰਦੇ ਹੋਏ ਵੀ ਜਬਾਰ ਖਾਂ ਦੇ ਸਿਪਾਹੀ ਅਗੇ ਵਧੇ ਤੇ ਉਨ੍ਹਾਂ ਦੋ ਤੋਪਾਂ ਤੇ ਅਧਿਕਾਰ ਜਮਾ ਕੇ ਖ਼ਾਲਸਾ ਫ਼ੌਜਾਂ ਦੇ ਪੈਰ ਉਖੇੜ ਦਿਤੇ। ਇਕ ਵਾਰ ਤਾਂ ਖ਼ਾਲਸਾ ਫੌਜ ਵਿਚ ਵੀ ਹਲਚਲ ਮੱਚ ਗਈ। ਸੰਭਵ ਸੀ ਕਿ ਮਿਸਰ ਦੀਵਾਨ ਚੰਦ ਨੂੰ ਬਾਕੀ ਦਾ ਤੋਪ ਖਾਨਾ ਉਥੇ ਹੀ ਛੱਡ ਕੇ ਪਿਛੇ ਹਟਣਾ ਪੈਂਦਾ ਕਿ ਇਤਨੇ ਵਿਚ ਅਕਾਲੀ ਫੂਲਾ ਸਿੰਘ ਦੇ ਜਥੇ ਦੇ ਜੈਕਾਰੇ ਸੁਣਾਈ ਦਿਤੇ ਜੋ ਗੁਰੂ ਖ਼ਾਲਸੇ ਦੀ ਫਤਹਿ ਤੇ ਸਤਿ ਸ੍ਰੀ ਅਕਾਲ ਦੇ ਨਾਹਰੇ ਲਾਂਦੇ ਤਲਵਾਰਾਂ ਸੂਤ ਕੇ ਅਫ਼ਗਾਨਾਂ ਤੇ ਟੁਟ

ਪਏ । ਉਧਰੋਂ ਅਫ਼ਗਾਨ ਗਾਜ਼ੀ ਤੇ ਇਧਰੋਂ ਨਿਹੰਗ, ਦੋਹਾਂ ਪਾਸਿਆਂ ਤੋਂ ਐਸੀ ਤਲਵਾਰ ਚਲੀ ਕਿ ਲੜਾਈ ਦਾ ਸਾਰਾ ਮੈਦਾਨ ਲਹੂ ਲਿਬੜੀਆਂ ਲੋਥਾਂ ਤੇ ਸੈਨਿਕਾਂ ਦੇ ਕਟੇ ਹੋਏ ਸਿਰਾਂ, ਬਾਹਵਾਂ ਤੇ ਲੱਤਾਂ ਨਾਲ ਭਰ ਗਿਆ । ਅਕਾਲੀ ਫੂਲਾ ਸਿੰਘ ਨੇ ਅਗੇ ਵਧ ਕੇ ਆਪਣੇ ਸਿੰਘਾਂ ਨੂੰ ਵੰਗਾਰ ਪਾਈ ਤੇ ਅਫ਼ਗਾਨਾਂ ਦੇ ਦੋ ਜਰਨੈਲਾਂ ਨੂੰ ਆਹਮੋ ਸਾਹਮਣੇ ਦੀ ਲੜਾਈ ਵਿਚ ਮਾਰ ਕੇ ਖਾਕ ਵਿਚ ਮਿਲਾ ਦਿਤਾ । ਹੁਣ ਉਸ ਨੇ ਜਬਾਰ ਖ਼ਾਂ ਤੇ ਹਮਲਾ ਕੀਤਾ । ਉਹ ਵੀ ਬੜੀ ਦੇਰ ਤਕ ਅਕਾਲੀ ਫੂਲਾ ਸਿੰਘ ਨਾਲ ਗੁਥਮ ਗੁਥਾ ਹੁੰਦਾ ਰਿਹਾ ਪਰ ਸਖਤ ਜ਼ਖਸ਼ੀ ਹੋ ਕੇ ਮੈਦਾਨ ਛਡ ਗਿਆ । ਅਕਾਲੀ ਫੂਲਾ ਸਿੰਘ ਨੇ ਜੋਸ਼ ਵਿਚ ਆ ਕੇ ਅਜੇਹੀ ਤੇਗ ਵਗਾਈ ਕਿ ਅਫ਼ਗਾਨ 'ਰਹਿਮ ਕਰੋ' 'ਰਹਿਮ ਕਰੋ' ਦੀਆਂ ਆਵਾਜ਼ਾਂ ਕਢਦੇ ਜਾਨ ਬਚਾਨ ਲਈ ਇਧਰ ਉਧਰ ਨਸਣੇ ਸ਼ੁਰੂ ਹੋ ਗਏ । ਪ੍ਰੋ: ਸੀਤਾ ਰਾਮ ਕੋਹਲੀ ਲਿਖਦਾ ਹੈ ਕਿ ਇਸ ਜੰਗ ਵਿਚ ਅਕਾਲੀਆਂ ਨੇ ਅਜੇਹੀ ਤਲਵਾਰ ਚਲਾਈ ਕਿ ਵੇਖਦੇ ਹੀ ਵੇਖਦੇ ਹਜ਼ਾਰਾਂ ਅਫ਼ਗਾਨ ਕਾਲ ਦੇ ਵਸ ਹੋ ਗਏ । ਇਤਨੇ ਵਿਚ ਦੀਵਾਨ ਮਿਸਰ ਚੰਦ ਦੇ ਤੋਪਖਾਨੇ ਦੇ ਵੀ ਪੈਰ ਸੰਭਲ ਚੁਕੇ ਸਨ । ਰਹਿੰਦੀ ਕਸਰ ਤੋਪਖਾਨੇ ਨੇ ਪੂਰੀ ਕਰ ਦਿਤੀ ਤੇ ਅਫਗਾਨ ਬਹੁਤ ਸਾਰਾ ਜੰਗੀ ਸਮਾਨ ਮੈਦਾਨ ਵਿਚ ਹੀ ਛੱਡ ਕੇ ਪਹਾੜਾਂ ਵਿਚ ਨਸ ਗਏ । ਇਸ ਮਗਰੋਂ ਖ਼ਾਲਸਾ ਫ਼ੌਜਾਂ ਨੇ ਸ਼ੇਰ ਗੜ੍ਹੀ ਤੇ ਹੋਰ ਪਹਾੜੀ ਚੌਕੀਆਂ ਤੇ ਕਬਜ਼ਾ ਕਰ ਲਿਆ ਜਿਥੇ ਅਜੇ ਵੀ ਅਫਗਾਨ ਮੋਰਚੇ ਲਾਈ ਬੈਠੇ ਸਨ ।

ਅਕਾਲੀ ਫੂਲਾ ਸਿੰਘ ਨੇ ਜੰਗ ਜਿੱਤਣ ਦੀ ਖੁਸ਼ੀ ਵਿਚ ਲੜਾਈ ਦੇ ਮੈਦਾਨ ਵਿਚ ਹੀ ਖਲੋ ਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ । ਕਿਤਨੀ ਹੀ ਦੇਰ ਤਕ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਆਸ ਪਾਸ ਦੀਆਂ ਪਹਾੜੀਆਂ ਗੂੰਜਦੀਆਂ ਰਹੀਆਂ । ਤੇ ਫਿਰ ਇਹ ਫ਼ੌਜਾਂ ਸ੍ਰੀ ਨਗਰ ਵਲ ਵਧਣ ਲਗ ਪਈਆਂ । ਜੇਤੂ ਫੌਜਾਂ 4 ਜੁਲਾਈ 1819 ਨੂੰ ਸ੍ਰੀ ਨਗਰ ਵਿਚ ਦਾਖਲ ਹੋਈਆ । ਪਿਸ਼ਾਵਰ ਦੀ ਜਿੱਤ ਵਾਂਗ ਇਥੇ ਵੀ ਕਈ ਸੌ ਸਾਲਾਂ ਮਗਰੋਂ ਇਸਲਾਮੀ ਰਾਜ ਦਾ ਸੂਰਜ ਡੁਬਿਆ ਤੇ ਇਕ ਨਵੀਂ ਸ਼ਕਤੀ ਦਾ ਉਦੇ ਹੋਇਆ ਸੀ । ਔਰੰਗਜ਼ੇਬ ਦੇ ਸ਼ਮੇਂ ਤੋਂ ਲੈ ਕੇ ਹੁਣ ਤਕ ਇਥੋਂ ਦੀ ਸਥਾਨਕ ਹਿੰਦੂ ਜਨਤਾ ਨੇ ਮੁਗ਼ਲਾਂ ਤੇ ਅਫ਼ਗਾਨਾਂ ਹਥੋਂ ਬੜੇ ਜ਼ੁਲਮ ਸਹੇ । ਹੁਣ ਇਸ ਘਾਟੀ ਉਪਰ ਸਿੰਘਾਂ ਦਾ ਕਬਜ਼ਾ ਹੋ ਜਾਣ ਨਾਲ ਲੋਕਾਂ ਨੇ ਸੁਖ ਦਾ ਸਾਹ ਲਿਆ ਤੇ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ, ਸ਼ਾਮ ਸਿੰਘ ਅਟਾਰੀ ਤੇ ਮਿਸਰ ਦੀਵਾਨ ਚੰਦ ਦੀ ਜੈ ਜੈ ਕਾਰ ਦੇ ਨਾਹਰੇ ਲਾ ਕੇ ਆਪਣੀ ਕ੍ਰਿਤਗਯਤਾ ਦਾ ਪ੍ਰਗਟਾਵਾ ਕੀਤਾ ।

ਇਸ ਲੜਾਈ ਵਿਚ ਅਫ਼ਗਾਨਾਂ ਦਾ ਬੜਾ ਭਾਰੀ ਨੁਕਸਾਨ ਹੋਇਆ । 1752 ਤੋਂ ਲੈ ਕੇ ਹੁਣ ਤਕ ਜਿਸ ਪ੍ਰਾਂਤ (ਕਸ਼ਮੀਰ) ਤੇ ਉਨ੍ਹਾਂ ਦਾ ਕਬਜ਼ਾ ਤੁਰਿਆ ਆਂ ਰਿਹਾ ਸੀ, ਉਹ ਉਨ੍ਹਾਂ ਦੇ ਹਥੋਂ ਜਾਂਦਾ ਰਿਹਾ । ਇਸ ਜਿੱਤ ਨਾਲ ਲੇਹ, ਲਾਹਸਾ, ਅਤੇ ਕੁਰਾਕੁਰਮ ਦੇ ਪਹਾੜਾਂ ਤੋਂ ਪਰੇ ਤਕ ਮਹਾਰਾਜਾ ਰਣਜੀਤ ਸਿੰਘ ਦੀ ਤਾਕਤ ਦੀ ਧਾਕ ਬੈਠ ਗਈ । ਵਿਉਪਾਰ ਦੇ ਦ੍ਰਿਸ਼ਟੀਕੋਣ ਤੋਂ ਵੀ ਕਸ਼ਮੀਰ ਦੀ ਜਿੱਤ ਪੰਜਾਬ ਦੀ ਖੁਸ਼ਹਾਲੀ ਲਈ ਬੜੀ ਲਾਹੇਵੰਦ ਸਾਬਤ ਹੋਈ । ਸ੍ਰੀ ਨਗਰ, ਸ਼ਾਲਾਂ, ਗਲੀਚੇ, ਤੇ ਲੱਕੜ

ਦੀਆਂ ਵਸਤਾ ਦਾ ਮੁੱਖ ਕੇਂਦਰ ਸੀ। ਕਸ਼ਮੀਰ ਦੇ ਫਲ ਤੇ ਕੇਸਰ ਹੋਰ ਪ੍ਰਮੁਖ ਵਸਤਾਂ ਸਨ ਜਿਹੜੀਆਂ ਪੰਜਾਬ ਆ ਕੇ ਵਿਕਣ ਲੱਗੀਆਂ ਤੇ ਪੰਜਾਬ ਦੀਆਂ ਚੀਜ਼ਾਂ ਕਸ਼ਮੀਰ, ਲੱਦਾਖ, ਇਸਕਾਰਦੂ ਤਿੱਬਤ ਤੇ ਹੋਰ ਪਹਾੜੀ ਨਗਰਾਂ ਤਕ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ। ਕਸ਼ਮੀਰ ਤੋਂ ਮਹਾਂਰਾਜੇ ਨੂੰ 36 ਲੱਖ ਰੁਪੈ ਸਾਲ ਦੀ ਆਮਦਨੀ ਹੋਣੀ ਸ਼ੁਰੂ ਹੋ ਗਈ।

ਕਸ਼ਮੀਰ ਦੀ ਇਸ ਸ਼ਾਨਦਾਰ ਜਿੱਤ ਦੀ ਖਬਰ ਮਹਾਂਰਾਜੇ ਨੂੰ ਪੰਜਵੇਂ ਦਿਨ ਸ਼ਾਹਬਾਦ ਦੇ ਨੇੜੇ ਮਿਲੀ। ਮਹਾਂਰਾਜੇ ਨੇ ਖਬਰ ਲਿਆਉਣ ਵਾਲੇ ਨੂੰ ਕੀਮਤੀ ਕੰਗਣਾਂ ਦੀ ਇਕ ਜੋੜੀ ਪ੍ਰਦਾਨ ਕੀਤੀ ਤੇ ਵਾਹਿਗੁਰੂ ਦਾ ਸ਼ੁਕਰ ਮਨਾਇਆ ਕਿ ਆਖਰ ਇਸ ਜਨਤ ਦੀ ਟੁਕੜੀ ਤੇ ਵੀ ਖ਼ਾਲਸਾ ਦਰਬਾਰ ਦੀਆਂ ਫ਼ੌਜਾਂ ਕੇਸਰੀ ਝੰਡਾ ਝੁਲਾਣ ਵਿਚ ਸਫਲ ਹੋ ਗਈਆਂ ਸਨ। ਖਬਰ ਲਿਆਉਣ ਵਾਲੇ ਨੇ ਅਕਾਲੀ ਫੂਲਾ ਸਿੰਘ ਦੀ ਰਜ ਕੇ ਪ੍ਰਸੰਸਾ ਕੀਤੀ ਜਿਨ੍ਹਾਂ ਦੇ ਅਕਾਲੀ ਦਸਤੇ ਨੇ ਕਮਾਲ ਦੀ ਬਹਾਦਰੀ ਵਿਖਾ ਕੇ ਜੰਗ ਦਾ ਪਾਸਾ ਹੀ ਬਦਲ ਦਿਤਾ ਸੀ।

ਜੇਤੂ ਫੌਜ ਦੇ ਵਾਪਸ ਪਰਤਦਿਆਂ ਹੀ ਮਹਾਰਾਜੇ ਨੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਲ ਚਾਲੇ ਪਾ ਦਿਤੇ। ਤਿੰਨ ਦਿਨ ਤਕ ਨਗਰ ਵਿਚ ਦੀਪਮਾਲਾ ਕੀਤੀ ਗਈ। ਮਹਾਰਾਜੇ ਨੇ ਅਣਗਿਣਤ ਰੁਪੈ ਤੇ ਮੋਹਰਾਂ ਸ਼ੁਕਰਾਨੇ ਵਜੋਂ ਦਰਬਾਰ ਸਾਹਿਬ ਭੇਂਟ ਕੀਤੀਆਂ। ਗਰੀਬਾਂ ਤੇ ਲੋੜਵੰਦਾਂ ਨੂੰ ਦਿਲ ਖੋਲ੍ਹ ਕੇ ਦਾਨ ਦਿਤਾ ਗਿਆ ਤੇ ਨਗਰ ਵਿਚ ਕਈ ਪ੍ਰਕਾਰ ਦੇ ਜਲਸੇ ਤੇ ਸਮਾਗਮ ਕਰ ਕੇ ਖੁਸ਼ੀ ਮਨਾਈ ਗਈ। ਲਾਹੌਰ ਪਹੁੰਚ ਕੇ ਵੀ ਉਹ ਸਭ ਕੁਝ ਕੁਝ ਕੀਤਾ ਗਿਆ ਜੋ ਅੰਮ੍ਰਿਤਸਰ ਵਿਖੇ ਕੀਤਾ ਗਿਆ ਸੀ। 22 ਸਤੰਬਰ 1819 ਨੂੰ ਲਾਹੌਰ ਦੇ ਵਡੇ ਬਾਜ਼ਾਰਾਂ ਵਿਚੋਂ ਹਾਥੀਆਂ ਦਾ ਇਕ ਜਲੂਸ ਕਢਿਆ ਗਿਆ ਜਿਨ੍ਹਾਂ ਤੇ ਅਕਾਲੀ ਫੂਲਾ ਸਿੰਘ, ਮਿਸਰ ਦੀਵਾਨ ਚੰਦ ਤੇ ਹੋਰ ਜੇਤੂ ਜਰਨੈਲ ਸੁਆਰ ਸਨ। ਲਾਹੌਰ ਵਿਖੇ ਇਕ ਉਚੇਚਾ ਦਰਬਾਰ ਕੀਤਾ ਗਿਆ ਜਿਸ ਵਿਚ ਫੌਜੀਆਂ ਨੂੰ ਇਨਾਮ ਤੇ ਮਿਸਰ ਦੀਵਾਨ ਚੰਦ ਨੂੰ 'ਨੁਸਰਤ ਜੰਗ' ਜਾਂ 'ਫਤਹਿ ਜੰਗ' ਦਾ ਖਿਤਾਬ ਦੇ ਕੇ ਸਨਮਾਨਿਤ ਕੀਤਾ ਗਿਆ। ਜਦੋਂ ਮਹਾਰਾਜੇ ਨੇ ਅਕਾਲੀ ਫੂਲਾ ਸਿੰਘ ਨੂੰ ਕੁਝ ਪਦਵੀ ਦੇਣੀ ਚਾਹੀ ਤਾਂ ਅਕਾਲੀ ਫੂਲਾ ਸਿੰਘ ਦੇ ਕਿਹਾ 'ਪੰਥ ਦੀ ਸੇਵਾ ਕਰਨੀ ਤਾਂ ਸਾਡਾ ਫਰਜ਼ ਹੈ। ਉਸ ਫਰਜ਼ ਨੂੰ ਪੂਰਾ ਕਰਨ ਬਦਲੇ ਮਾਇਆ ਜਾਂ ਪਦਵੀ ਲੈਣਾ ਸਾਡਾ ਨਿਸ਼ਾਨਾਂ ਨਹੀਂ'। ਗੁਰੂ ਮਹਾਂਰਾਜ ਇਸ ਪੰਥ ਨੂੰ ਸਦਾ ਚੜ੍ਹਦੀਆਂ ਕਲਾ ਵਿਚ ਰਖਣ ਤੇ ਸਾਨੂੰ ਬਲ ਦੇਣ ਕਿ ਅਸੀਂ ਆਪਣੇ ਤਨ ਮਨ ਤੇ ਧਨ ਨਾਲ ਸੇਵਾ ਕਰਦੇ ਇਸ ਤੋਂ ਕੁਰਬਾਨ ਹੋ ਜਾਈਏ। ਮਹਾਂਰਾਜੇ ਨੇ ਕਸ਼ਮੀਰ ਦੇ ਪ੍ਰਬੰਧ ਲਈ ਦੀਵਾਨ ਮੋਤੀ ਰਾਮ ਨੂੰ ਉਥੋਂ ਦਾ ਪਹਿਲਾ ਗਵਰਨਰ ਨਿਯੁਕਤ ਕੀਤਾ ਤੇ ਕਸ਼ਮੀਰ ਦੇ ਵਖੋ ਵਖਰੇ ਭਾਗਾਂ ਦਾ ਪ੍ਰਬੰਧ ਚਲਾਉਣ ਲਈ ਰਾਮ ਦਿਆਲ ਨੂੰ ਭਿੰਭਰ, ਭਾਈਆ ਰਾਮ ਸਿੰਘ ਥਾਣਾ ਪਾਸ ਦੇ ਸਥਾਨ ਅਤੇ ਸ਼ਾਮ ਸਿੰਘ ਅਟਾਰੀ ਵਾਲਾ ਤੇ ਜਵਾਲਾ ਸਿੰਘ ਭੜਾਈਆਂ ਨੂੰ ਬਾਰਾ ਮੂਲਾ ਤੇ ਸ੍ਰੀ ਨਗਰ ਦੇ ਇਲਾਕਿਆਂ ਵਿਚ ਨਿਯੁਕਤ ਕਰਕੇ ਕਸ਼ਮੀਰ ਵਲ ਰਵਾਨਾ ਕਰ ਦਿਤਾ ਗਿਆ।

ਇਸ ਵਾਰ ਮਹਾਰਾਜੇ ਦੀ ਬੜੀ ਖ਼ਾਹਿਸ਼ ਸੀ ਕਿ ਅਕਾਲੀ ਫੂਲਾ ਸਿੰਘ ਪੱਕੇ ਤੌਰ ਤੇ ਲਾਹੌਰ ਹੀ ਟਿਕ ਜਾਣ। ਪਰ ਅਕਾਲੀ ਫੂਲਾ ਸਿੰਘ ਜੋ ਲਾਹੌਰ ਦਰਬਾਰ ਦੇ ਪ੍ਰਭਾਵ ਤੋਂ ਸਦਾ ਸੁਤੰਤਰ ਤੇ ਗੁਰੂ ਦੀ ਨਗਰੀ ਅੰਮ੍ਰਿਤਸਰ ਵਿਖੇ ਰਹਿਣਾ ਹੀ ਪਸੰਦ ਕਰਦੇ ਸਨ ਇਸ ਗੱਲ ਲਈ ਰਜ਼ਾਮੰਦ ਨਾ ਹੋਏ ਤੇ ਬੜੇ ਪਿਆਰ ਨਾਲ ਮਹਾਰਾਜਾ ਸਾਹਿਬ ਨੂੰ ਕਹਿਣ ਲਗੇ, 'ਹੁਣ ਗੁਰੂ ਕੀਆਂ ਲਾਡਲੀਆਂ ਫੌਜਾਂ ਨੂੰ ਛੁਟੀਆਂ ਬਖਸ਼ੋ ਤੇ ਫਿਰ ਜਦੋਂ ਕਿਸੇ ਭੀੜ ਦੇ ਸਮੇਂ ਯਾਦ ਕਰੋਗੇ ਅਸੀਂ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਜਾਵਾਂਗੇ।' ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਨੂੰ ਖ਼ਾਲਸਾ ਰਾਜ ਦਾ ਰਾਖਾ ਕਹਿ ਕੇ ਸਨਮਾਨਿਤ ਕੀਤਾ ਤੇ ਬੜੇ ਪਿਆਰ ਨਾਲ ਇਨ੍ਹਾਂ ਦੇ ਜਥੇ ਨੂੰ ਲਾਹੌਰ ਤੋਂ ਵਿਦਾ ਕੀਤਾ।

## ਨੁਸ਼ਹਿਰੇ ਦੀ ਲੜਾਈ :

ਪਿਛੋਕੜ—1818 ਵਿਚ ਮਹਾਂਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਨੂੰ ਜਿੱਤ ਕੇ ਜਹਾਂਦਾਦ ਖ਼ਾਂ ਨੂੰ ਉਥੋਂ ਦਾ ਰਾਜਪਾਲ ਨਿਯੁਕਤ ਕੀਤਾ ਸੀ। ਅਕਾਲੀ ਫੂਲਾ ਸਿੰਘ ਨੇ ਮਹਾਂਰਾਜੇ ਨੂੰ ਸਲਾਹ ਦਿਤੀ ਸੀ ਕਿ ਇਸ ਇਲਾਕੇ ਨੂੰ ਪੱਕੇ ਤੌਰ ਤੇ ਖ਼ਾਲਸਾ ਰਾਜ ਵਿਚ ਮਿਲਾ ਕੇ ਇਸ ਨੂੰ ਲਾਹੌਰ ਦਰਬਾਰ ਦੇ ਕਿਸੇ ਅਧਿਕਾਰੀ ਦੇ ਸਪੁਰਦ ਕਰ ਦਿਤਾ ਜਾਵੇ। ਪਰ ਉਸ ਸਮੇਂ ਮਹਾਂਰਾਜੇ ਨੇ ਕੁਝ ਕਾਰਨਾਂ ਕਰਕੇ ਪਿਸ਼ਾਵਰ ਨੂੰ ਸਿੱਖ ਰਾਜ ਵਿਚ ਮਿਲਾਣਾ ਯੋਗ ਨਹੀਂ ਸੀ ਸਮਝਿਆ। ਉਹ ਦੋ ਦਿਨ ਉਥੇ ਰਹਿ ਕੇ ਲਾਹੌਰ ਵਾਪਸ ਪਰਤ ਆਇਆ ਸੀ ਜਦ ਕਿ ਨਗਰ ਦੀ ਸੁਰੱਖਿਆ ਲਈ ਜਹਾਂਦਾਦ ਕੋਲ ਕੋਈ ਵੀ ਮਾਇਕ ਜਾਂ ਫੌਜੀ ਇਮਦਾਦ ਪਿਛੇ ਨਹਾਂ ਸੀ ਛਡੀ ਗਈ। ਜਹਾਂਦਾਦ ਦੇ ਆਪਣੇ ਵਸੀਲੇ ਕਿਸੇ ਵੀ ਖਤਰੇ ਦਾ ਮੁਕਾਬਲਾ ਕਰਨ ਲਈ ਆਪਣੇ ਆਪ ਵਿਚ ਕਾਫੀ ਨਹੀਂ ਸਨ । ਸੋ ਮਹਾਂਰਾਜੇ ਦੇ ਲਾਹੌਰ ਪਹੁੰਚਣ ਦੇ ਦੋ ਮਹੀਨਿਆਂ ਦੇ ਅੰਦਰ ਹੀ ਅੰਦਰ ਬਾਰਕਜ਼ਈ ਭਰਾਵਾਂ ਯਾਰ ਮੁਹੰਮਦ ਅਤੇ ਦੋਸਤ ਮੁਹੰਮਦ ਖਾਂ ਨੇ ਪਿਸ਼ਾਵਰ ਤੇ ਹਮਲਾ ਕਰਕੇ ਜਹਾਂਦਾਦ ਖਾਂ ਨੂੰ ਉਥੋਂ ਭਜਾ ਦਿਤਾ ਅਤੇ ਨਗਰ ਤੇ ਕਬਜ਼ਾ ਕਰ ਲਿਆ।

ਦੋਸਤ ਮੁਹੰਮਦ ਇਹ ਜਾਣਦਾ ਸੀ ਕਿ ਮਹਾਂਰਾਜਾ ਕਦੇ ਵੀ ਇਸ ਵਧੀਕੀ ਨੂੰ ਬਰਦਾਸ਼ਤ ਨਹੀਂ ਕਰੇਗਾ ਤੇ ਉਹ ਜਲਦੀ ਹੀ ਲਾਹੌਰ ਤੋਂ ਫੌਜਾਂ ਨੂੰ ਲੈ ਕੇ ਇਥੇ ਪਹੁੰਚ ਜਾਵੇਗਾ। ਜਾਂ ਫਿਰ ਇਹ ਵੀ ਸੰਭਵ ਸੀ ਕਿ ਉਹ ਅਕਾਲੀ ਫੂਲਾ ਸਿੰਘ ਵਰਗੇ ਕਿਸੇ ਜਰਨੈਲ ਨੂੰ ਉਸ ਨੂੰ ਯੋਗ ਦੰਡ ਦੇਣ ਲਈ ਇਧਰ ਭੇਜ ਦੇਵੇ। ਸੋ ਉਸ ਨੇ ਆਪਣੇ ਇਕ ਦੂਤ ਨੂੰ ਮਹਾਂਰਾਜੇ ਕੋਲ ਲਾਹੌਰ ਭੇਜਿਆ ਕਿ ਜੇ ਮਹਾਂਰਾਜਾ ਉਸ ਨੂੰ ਪਿਸ਼ਾਵਰ ਦਾ ਸੂਬੇਦਾਰ ਨਾਮਜ਼ਦ ਕਰ ਦੇਵੇ ਤਾਂ ਉਹ (ਦੋਸਤ ਮੁਹੰਮਦ) ਹਰ ਸਾਲ ਮਹਾਰਾਜੇ ਨੂੰ ਇਕ ਲੱਖ ਰੁਪਿਆ ਬਤੌਰ ਖਿਰਾਜ ਭੇਜਦਾ ਰਹੇਗਾ। ਕਿਉਂਕਿ ਮਹਾਰਾਜਾ ਕਸ਼ਮੀਰ ਵਿਰੁਧ ਫੌਜ ਭੇਜਣ ਦੀ ਯੋਜਨਾ ਬਣਾ ਰਿਹਾ ਸੀ, ਸੋ ਉਸ ਨੇ ਦੋਸਤ ਮੁਹੰਮਦ ਖਾਂ ਵਲੋਂ ਭੇਜੀ ਗਈ ਪੇਸ਼ਕਸ਼ ਨੂੰ ਸਵੀਕਾਰ ਕਰ ਲਿਆ ਤੇ ਆਪਣੇ ਵਲੋਂ ਉਸ ਨੂੰ ਪਿਸ਼ਾਵਰ ਦਾ ਸੂਬੇਦਾਰ ਨਿਯੁਕਤ ਕਰ ਦਿਤਾ।

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁਕਾ ਹੈ, 1818 ਵਿਚ ਕਾਬਲ ਦਾ ਵਜ਼ੀਰ ਫਤਹਿ

ਖਾਂ ਕਤਲ ਕਰ ਦਿਤਾ ਗਿਆ ਸੀ ਤੇ ਉਸ ਦੀ ਥਾਂ ਲੈਣ ਲਈ ਉਸ ਦਾ ਭਰਾ ਅਜ਼ੀਮ ਖਾਂ ਕਸ਼ਮੀਰ ਦਾ ਪ੍ਰਬੰਧ ਆਪਣੇ ਇਕ ਹੋਰ ਭਰਾ ਜਬਾਰ ਖਾਂ ਦੇ ਸਪੁਰਦ ਕਰਕੇ ਕਾਬਲ ਪਹੁੰਚ ਚੁਕਾ ਸੀ। ਅਜ਼ੀਮ ਖਾਂ ਦੇ ਕਸ਼ਮੀਰ ਤੋਂ ਜਾਂਦਿਆਂ ਹੀ ਮਹਾਂਰਾਜੇ ਨੇ ਮੌਕੇ ਦਾ ਫ਼ਾਇਦਾ ਉਠਾ ਕੇ 1819 ਵਿਚ ਕਸ਼ਮੀਰ ਤੇ ਕਬਜ਼ਾ ਕਰ ਲਿਆ। ਮਹਾਂਰਾਜੇ ਨੇ ਕਸ਼ਮੀਰ ਦੀ ਜਿਤ ਮਗਰੋਂ 1820 ਵਿਚ ਡੇਰਾ ਗਾਜ਼ੀ ਖਾਂ ਅਤੇ 1821 ਵਿਚ ਡੇਰਾ ਇਸਮਾਈਲ ਖਾਂ ਅਤੇ ਮਨਕੇਰਾ ਉਤੇ ਕਬਜ਼ਾ ਕਰਕੇ, ਲਗਪਗ ਸਾਰੇ ਪੰਜਾਬ ਚੋਂ ਅਫਗਾਨਾਂ ਦੀ ਸ਼ਕਤੀ ਨੂੰ ਖਤਮ ਕਰ ਦਿਤਾ। ਜਦੋਂ ਇਨ੍ਹਾਂ ਘਟਨਾਵਾਂ ਦੀ ਖਬਰ ਕਾਬਲ ਵਿਖੇ ਅਜ਼ੀਮ ਖਾਂ ਨੂੰ ਮਿਲੀ ਤਾਂ ਉਹ ਖਾਲਸਾ ਦਰਬਾਰ ਲਈ ਇਕ ਨਿਰਣਾਇਕ ਲੜਾਈ ਲੜਨ ਲਈ ਤਿਆਰੀਆਂ ਕਰਨ ਲਗ ਪਿਆ। ਉਸ ਨੂੰ ਇਹ ਵੀ ਡਰ ਸੀ ਜਿਹੜੀਆਂ ਫੌਜਾਂ ਪੰਜਾਬ ਦੀਆਂ ਉੱਤਰ ਪੱਛਮੀ ਸੀਮਾਵਾਂ ਤਕ ਪਹੁੰਚ ਚੁਕੀਆਂ ਸਨ ਉਹ ਕਿਸੇ ਵੇਲੇ ਦੱਰਾ ਖੈਬਰ ਪਾਰ ਕਰਕੇ ਕਾਬਲ ਵੀ ਪਹੁੰਚ ਸਕਦੀਆਂ ਹਨ।

ਜਲਦੀ ਹੀ ਪਿਸ਼ਾਵਰ ਦੇ ਦੋਸਤ ਮੁਹੰਮਦ ਖਾਂ ਨੂੰ ਆਪਣੇ ਭਰਾ ਅਜ਼ੀਮ ਖਾਂ ਦੀ ਮਦਦ ਲਈ ਕਾਬਲ ਜਾਣਾ ਪੈ ਗਿਆ ਤਾਂ ਜੁ ਅਫਗਾਨਿਸਤਾਨ ਉਪਰ ਬਾਰਕਜ਼ਈ ਭਰਾਵਾਂ ਦੇ ਅਧਿਕਾਰ ਨੂੰ ਹੋਰ ਮਜ਼ਬੂਤ ਕੀਤਾ ਜਾ ਸਕੇ। ਪਿਸ਼ਾਵਰ ਤੋਂ ਚਲਣ ਸਮੇਂ ਉਸ ਨੇ ਆਪਣੇ ਵਲੋਂ ਯਾਰ ਮੁਹੰਮਦ ਨੂੰ ਇਥੋਂ ਦਾ ਨਾਇਬ ਮੁਕਰਰ ਕੀਤਾ। ਇਸ ਨਿਯੁਕਤੀ ਸਮੇਂ ਉਸ ਨੇ ਮਹਾਂਰਾਜੇ ਨਾਲ ਕੋਈ ਸਲਾਹ ਨਹੀਂ ਸੀ ਕੀਤੀ, ਇਸ ਲਈ ਮਹਾਰਾਜੇ ਨੂੰ ਇਹ ਤਬਦੀਲੀ ਪਸੰਦ ਨਹੀਂ ਸੀ। ਮਹਾਂਰਾਜਾ ਰਣਜੀਤ ਸਿੰਘ ਨੇ ਯਾਰ ਮੁਹੰਮਦ ਕੋਲੋਂ ਸਾਲਾਨਾ ਖਿਰਾਜ (ਇਕ ਲੱਖ ਰੁਪੈ) ਦੀ ਮੰਗ ਕੀਤੀ ਪਰ ਯਾਰ ਮੁਹੰਮਦ ਨੇ 40000 ਰੁਪੈ ਤੇ ਕੁਝ ਕੀਮਤੀ ਘੋੜੇ ਮਹਾਂਰਾਜੇ ਨੂੰ ਆਪਣੇ ਵਲੋਂ ਭੇਜ ਦਿਤੇ।

ਯਾਰ ਮੁਹੰਮਦ ਵੀ ਕਾਬਲ ਦੇ ਅਜ਼ੀਮ ਖਾਂ ਦਾ ਭਰਾ ਸੀ। ਜਦੋਂ ਉਸ ਨੂੰ ਪਤਾ ਲਗਾ ਕਿ ਯਾਰ ਮੁਹੰਮਦ ਨੇ ਮਹਾਂਰਾਜੇ ਨੂੰ ਕੀਮਤੀ ਸੁਗਾਤਾਂ ਤੇ 40000 ਰੁਪੈ ਬਤੌਰ ਨਜ਼ਰਾਨੇ ਦੇ ਭੇਟ ਕੀਤੇ ਹਨ ਤੇ ਲਾਹੌਰ ਦਰਬਾਰ ਵਲੋਂ ਆਏ ਫਕੀਰ ਅਜ਼ੀਜ਼-ਉ-ਦੀਨ ਦੇ ਸੁਆਗਤ ਵਿਚ ਨਗਰ ਵਿਚ ਰੌਸ਼ਨੀ ਕੀਤੀ ਗਈ ਹੈ ਤਾਂ ਉਸ ਨੇ ਇਸ ਗੱਲ ਨੂੰ ਆਪਣੇ ਭਰਾ ਦੀ ਕਮਜ਼ੋਰੀ ਤੇ ਕਾਇਰਤਾ ਦੀ ਨਿਸ਼ਾਨੀ ਸਮਝਿਆ। ਸੋ ਉਹ ਆਪਣੇ ਭਰਾ (ਯਾਰ ਮੁਹੰਮਦ) ਨੂੰ ਡੰਡ ਦੇਣ ਤੇ ਸਿੱਖਾਂ (ਕਾਫਰਾਂ) ਨਾਲ ਲੋਹਾ ਲੈਣ ਲਈ ਕਾਬਲ ਤੋਂ ਚਲ ਪਿਆ। ਯਾਰ ਮੁਹੰਮਦ ਨੇ ਆਪਣੇ ਭਰਾ ਦੇ ਆਉਣ ਦੀ ਖਬਰ ਸੁਣ ਕੇ ਪਿਸ਼ਾਵਰ ਖਾਲੀ ਕਰ ਦਿਤਾ ਤੇ ਆਪ ਪਹਾੜਾਂ ਵਿਚ ਜਾ ਕੇ ਛੁਪ ਗਿਆ। ਸੋ ਕਾਬਲ ਤੋਂ ਆ ਰਹੀਆਂ ਅਫਗਾਨ ਫੌਜਾਂ ਨੇ ਸਹਿਜੇ ਹੀ ਪਿਸ਼ਾਵਰ ਤੇ ਕਬਜ਼ਾ ਕਰ ਲਿਆ ਤੇ ਉਹ ਸਿੱਖਾਂ ਵਿਰੁਧ ਜਹਾਦ (ਧਰਮ ਯੁੱਧ) ਲੜਣ ਦੀ ਤਿਆਰੀ ਵਿਚ ਜੁਟ ਗਏ। ਅਜ਼ੀਮ ਖਾਂ ਵਲੋਂ ਸੈਂਕੜੇ ਮੁੱਲਾਂ-ਮੌਲਵੀ ਤੇ ਉਪਦੇਸ਼ਕ ਪਠਾਨਾਂ ਵਿਚ ਜੋਸ਼ ਪੈਦਾ ਕਰਨ ਲਈ ਚੌਹਾਂ ਪਾਸੇ ਭੇਜੇ ਗਏ। ਉਨ੍ਹਾਂ ਨੇ ਥਾਂ ਥਾਂ ਤੇ ਜਾ ਕੇ ਸਿੱਖਾਂ ਵਿਰੁਧ ਲੜੇ ਜਾਣ ਵਾਲੇ ਧਰਮ ਯੁਧ (ਜਹਾਦ) ਦਾ ਨਾਹਰਾ ਲਾਇਆ ਤੇ ਨੌਜੁਆਨਾਂ ਨੂੰ ਸਿਰਾਂ ਤੇ ਕਫਨ ਬੰਨ੍ਹ ਕੇ

ਪਿਸ਼ਾਵਰ ਰਵਾਨਾ ਹੋਣ ਲਈ ਕਿਹਾ । ਇਸ ਜ਼ਹਿਰੀਲੇ ਪ੍ਰਚਾਰ ਦਾ ਅਸਰ ਇਹ ਹੋਇਆ ਕਿ ਪਿਸ਼ਾਵਰ ਦੇ ਆਸ ਪਾਸ ਦੀਆਂ ਪਹਾੜੀਆਂ ਦੇ ਖਟਕ, ਯੂਸਫਜ਼ਈ ਤੇ ਹੋਰ ਕਬੀਲਿਆਂ ਦੇ ਲੋਕ ਅਜ਼ੀਮ ਖਾਂ ਦੇ ਝੰਡੇ ਥਲੇ ਆ ਕੇ ਇਕੱਠੇ ਹੋਣੇ ਸ਼ੁਰੂ ਹੋ ਗਏ । ਕੁਝ ਹੀ ਸਮੇਂ ਵਿਚ ਅਜ਼ੀਮ ਖਾਂ ਕੋਲ ਗਾਜ਼ੀਆਂ ਦੀ ਇਕ ਤਕੜੀ ਫੌਜ ਇਕੱਠੀ ਹੋ ਗਈ ।

ਉੱਤਰ ਪੱਛਮ ਵਲ ਵਾਪਰ ਰਹੀਆਂ ਇਨ੍ਹਾਂ ਘਟਨਾਵਾਂ ਨੂੰ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਪ੍ਰਸਿਧ ਜਰਨੈਲਾਂ ਨੂੰ ਲਾਹੌਰ ਇਕੱਠਾ ਹੋਣ ਲਈ ਸਦਿਆ । ਅੰਮ੍ਰਿਤਸਰੋਂ ਅਕਾਲੀ ਫੂਲਾ ਸਿੰਘ ਤੇ ਉਨ੍ਹਾਂ ਦੇ ਸ਼ਕਤੀਸ਼ਾਲੀ ਜੱਥੇ ਨੂੰ ਵੀ ਬੁਲਾ ਲਿਆ ਗਿਆ । ਲਗਦਾ ਸੀ ਮਹਾਰਾਜੇ ਨੂੰ ਵੀ ਇਹ ਜੰਗ ਧਰਮ ਯੁਧ ਦੇ ਤੌਰ ਤੇ ਹੀ ਲੜਣੀ ਪਵੇਗੀ ਤੇ ਇਸ ਕੰਮ ਲਈ ਅਕਾਲੀਆਂ ਦੇ ਜਥੇ ਤੋਂ ਵੱਧ ਧਾਰਮਿਕ ਜੋਸ਼ ਤੇ ਪੰਥ ਦੇ ਨਾਂ ਤੇ ਮਰ ਮਿਟਣ ਵਾਲੇ ਹੋਰ ਸੈਨਿਕ ਕਿਹੜੇ ਹੋ ਸਕਦੇ ਸਨ । ਸਾਰੀ ਸਥਿਤੀ ਨੂੰ ਵਿਚਾਰਣ ਮਗਰੋਂ ਮਹਾਰਾਜੇ ਨੇ ਜਨਵਰੀ 1823 ਵਿਚ ਅਫਗਾਨਾਂ ਨਾਲ ਟੱਕਰ ਲੈਣ ਲਈ 2000 ਫੌਜੀਆਂ ਦਾ ਇਕ ਜਥਾ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਦੀਵਾਨ ਕਿਰਪਾ ਰਾਮ ਦੀ ਕਮਾਨ ਹੇਠ ਅਟਕ ਵਲ ਭੇਜ ਦਿਤਾ ਤੇ ਆਪ ਇਕ ਵਿਸ਼ਾਲ ਸੈਨਾ ਲੈ ਕੇ ਪਿਸ਼ਾਵਰ ਵਲ ਚਲਣ ਦੀ ਤਿਆਰੀ ਕਰਨ ਲਗ ਪਿਆ । ਅਗੇਤਰੇ ਜਥੇ ਨਾਲ ਜੋ ਹੋਰ ਜਰਨੈਲ ਰਵਾਨਾ ਕੀਤੇ ਗਏ ਉਹ ਸਨ ਸ੍ਰ: ਹਰੀ ਸਿੰਘ ਨਲੂਆ, ਸ੍ਰ: ਅਤਰ ਸਿੰਘ ਸੰਧਾਵਾਲੀਆ, ਸ੍ਰ: ਧੰਨਾ ਸਿੰਘ ਮਲਵਈ, ਤੋਪਖਾਨੇ ਦਾ ਵਡਾ ਅਫਸਰ ਮਿਸਰ ਦੀਵਾਨ ਚੰਦ । ਮਹਾਰਾਜੇ ਦੀ ਆਪਣੀ ਫੌਜ ਨਾਲ ਅਕਾਲੀ ਫੂਲਾ ਸਿੰਘ ਤੋਂ ਇਲਾਵਾ ਸ੍ਰ: ਦੇਸਾ ਸਿੰਘ ਮਜੀਠੀਆ ਅਤੇ ਸ: ਫਤਹ ਸਿੰਘ ਆਹਲੂਵਾਲੀਆ ਪ੍ਰਸਿਧ ਯੋਧੇ ਸਨ ਜੋ 'ਧਰਮ ਯੁੱਧ ਕੇ ਚਾਓ' ਨਾਲ ਪਿਸ਼ਾਵਰ ਲਈ ਰਵਾਨਾ ਹੋ ਰਹੇ ਸਨ ।

## ਜਹਾਂਗੀਰ ਦੇ ਕਿਲ੍ਹੇ ਉਪਰ ਕਬਜ਼ਾ :

ਮਹਾਰਾਜੇ ਦੀ ਫੌਜ ਦੇ ਪਹੁੰਚਣ ਤੋਂ ਪਹਿਲਾਂ ਸ਼ਹਿਜ਼ਾਦਾ ਸ਼ੇਰ ਸਿੰਘ, ਹਰੀ ਸਿੰਘ ਨਲੂਆ ਤੇ ਉਨ੍ਹਾਂ ਦੀ ਕਮਾਨ ਥਲੇ ਗਈ ਫੌਜ ਬੇੜੀਆਂ ਦੀ ਪੁਲ ਰਾਹੀਂ ਅਟਕ ਪਾਰ ਹੋ ਚੁਕੀ ਸੀ । ਅਜ਼ੀਮ ਖਾਂ ਗਾਜ਼ੀਆਂ ਦੀ ਵਿਸ਼ਾਲ ਫੌਜ ਸਮੇਤ ਅਜੇ ਪਿਸ਼ਾਵਰ ਹੀ ਸੀ । ਖਾਲਸਾ ਦਰਬਾਰ ਦੀਆਂ ਫੌਜਾਂ ਨੇ ਜਾਂਦਿਆਂ ਹੀ ਜਹਾਂਗੀਰੇ ਤੇ ਕਿਲ੍ਹੇ ਨੂੰ ਘੇਰਾ ਪਾ ਲਿਆ ਤੇ ਇਕ ਛੋਟੀ ਜਹੀ ਲੜਾਈ ਪਿਛੋਂ ਇਸ ਤੇ ਕਬਜ਼ਾ ਕਰ ਲਿਆ । ਜਹਾਂਗੀਰੇ ਦਾ ਅਫ਼ਗਾਨ ਕਿਲੇਦਾਰ ਨੱਸ ਕੇ ਪਿਸ਼ਾਵਰ ਚਲਾ ਗਿਆ । ਜਦੋਂ ਅਜੀਮ ਖਾਂ ਨੇ ਅਫ਼ਗਾਨਾਂ ਦੀ ਇਸ ਚੌਕੀ ਤੇ ਕਬਜ਼ਾ ਹੋ ਜਾਣ ਦੀ ਖਬਰ ਸੁਣੀ ਤਾਂ ਉਹ ਗੁੱਸੇ ਨਾਲ ਭੜਕ ਉਠਿਆ । ਉਸ ਨੇ ਆਪਣੇ ਭਰਾਵਾਂ ਦੋਸਤ ਮੁਹੰਮਦ ਖਾਂ ਤੇ ਜ਼ਬਾਰ ਖਾਂ ਦੀ ਕਮਾਨ ਹੇਠ ਗਾਜ਼ੀਆਂ ਦਾ ਇਕ ਦਸਤਾ ਜਹਾਂਗੀਰੇ ਵਲ ਰਵਾਨਾ ਕੀਤਾ ਤਾ ਕਿ ਇਸ ਕਿਲ੍ਹੇ ਉਪਰ ਮੁੜ ਅਫਗਾਨਾਂ ਦਾ ਅਧਿਕਾਰ ਜਮਾਇਆ ਜਾ ਸਕੇ । ਅਫ਼ਗਾਨਾਂ ਦੇ ਪਹੁੰਚਦਿਆਂ ਹੀ ਦੋਹਾਂ ਪਾਸਿਆਂ ਤੋਂ ਬੜੀ ਭਿਆਨਕ ਜੰਗ ਸ਼ੁਰੂ ਹੋ ਗਈ । ਇਸੇ ਦੌਰਾਨ ਅਹਿਮਦ ਖ਼ਾਂ ਖਟਕ ਨੇ, ਜੋ ਕਿ ਅਜ਼ੀਮ ਖ਼ਾਂ ਦੀ ਸਹਾਇਤਾ ਕਰ ਰਿਹਾ ਸੀ, ਮੌਕਾ ਤਾੜ

ਕੇ ਅਟਕ ਦਾ ਬੇੜੀਆਂ ਦਾ ਪੁਲ ਉਡਾ ਦਿਤਾ ਤਾਂ ਜੋ ਰਣਜੀਤ ਸਿੰਘ ਦੀ ਲਾਹੌਰ ਤੋਂ ਆ ਰਹੀ ਫ਼ੌਜ, ਜਹਾਂਗੀਰੇ ਦੇ ਕਿਲ੍ਹੇ ਵਿਚ ਘਿਰੇ ਹੋਏ ਸਿੱਖ ਸੈਨਿਕਾਂ ਦੀ ਸਹਾਇਤਾ ਲਈ ਨਾ ਪਹੁੰਚ ਸਕੇ।

## ਅਕਾਲੀ ਫੂਲਾ ਸਿੰਘ ਦੇ ਦਸਤੇ ਦਾ ਨਦੀ ਵਿਚ ਠਿਲ੍ਹਣਾ :

ਜਦੋਂ ਮਹਾਰਾਜੇ ਦੀ ਫੌਜ ਦਰਿਆ ਅਟਕ ਦੇ ਕੰਢੇ ਤੇ ਪਹੁੰਚੀ ਤਾਂ ਬੇੜੀਆਂ ਦਾ ਪੁਲ ਨਸ਼ਟ ਹੋ ਚੁਕਾ ਸੀ ਤੇ ਪਾਣੀ ਦੇ ਤੇਜ਼ ਵਹਾਉ ਕਾਰਨ ਨਦੀ ਪਾਰ ਕਰਨੀ ਔਖੀ ਸੀ। ਮਹਾਂਰਾਜੇ ਨੇ ਫੌਜ਼ ਨੂੰ ਇਥੇ ਰੁਕਣ ਦਾ ਹੁਕਮ ਦਿਤਾ ਤੇ ਆਪਣੇ ਇੰਜੀਨੀਅਰਾਂ ਨੂੰ ਨਵਾਂ ਪੁਲ ਬਣਾਨ ਦੇ ਕੰਮ ਤੇ ਲਗਾ ਦਿਤਾ। ਇਤਨੇ ਵਿਚ ਇਕ ਸੂਹੀਏ ਨੇ ਨਦੀ ਤਰ ਕੇ ਮਹਾਂਰਾਜੇ ਨੂੰ ਆ ਕੇ ਖਬਰ ਦਿਤੀ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਵਾਲੀ ਟੁਕੜੀ ਬੁਰੀ ਤਰ੍ਹਾਂ ਅਫ਼ਗਾਨਾਂ ਦੇ ਘੇਰੇ ਵਿਚ ਹੈ। ਜੇ ਸਮੇਂ ਸਿਰ ਸਹਾਇਤਾ ਨਾ ਪਹੁੰਚਾਈ ਗਈ ਤਾਂ ਹੋ ਸਕਦਾ ਹੈ ਉਹ ਸਾਰੇ ਹੀ ਇਕ ਇਕ ਕਰਕੇ ਸ਼ਹੀਦੀਆਂ ਪਾ ਜਾਣ।

ਅਕਾਲੀ ਫੂਲਾ ਸਿੰਘ ਨੂੰ ਆਪਣੀ 1818 ਵਾਲੀ ਮੁਹਿੰਮ ਯਾਦ ਸੀ। ਉਦੋਂ ਇਸੇ ਤਰ੍ਹਾਂ ਖਟਕਾਂ ਨੇ ਖ਼ਾਲਸਾ ਦਲ ਦੀ ਇਕ ਟੁਕੜੀ ਨੂੰ ਅਟਕ ਪਾਰ ਕਰਦਿਆਂ ਹੀ ਘੇਰੇ ਵਿਚ ਲੈ ਕੇ ਮਾਰ ਦਿਤਾ ਸੀ। ਹੁਣ ਫਿਰ ਉਹੋ ਜਹੇ ਹੀ ਹਾਲਾਤ ਸਨ ਜਦੋਂ ਦਰਬਾਰ ਦਾ ਅਗੇਤਰਾ ਦਸਤਾ ਘਿਰਿਆ ਪਿਆ ਸੀ। ਅਕਾਲੀ ਫੂਲਾ ਸਿੰਘ ਜਾਣਦੇ ਸਨ ਕਿ ਹੁਣ ਦੋ ਪਲ ਵੀ ਸੋਚਣ ਜਾਂ ਉਡੀਕਣ ਦਾ ਅਵਸਰ ਨਹੀਂ। ਜੇ ਘਿਰੇ ਹੋਏ ਸਿੰਘਾਂ ਨੂੰ ਤੁਰੰਤ ਮਦਦ ਨਾ ਪਹੁੰਚੀ ਤਾਂ ਬੜਾ ਭਾਰੀ ਅਨਰਥ ਹੋ ਜਾਵੇਗਾ। ਉਨ੍ਹਾਂ ਨੇ ਉਸੇ ਵੇਲੇ ਅਰਦਾਸਾ ਸੋਧਿਆ ਤੇ ਆਪਣੇ ਜਥੇ ਨੂੰ ਨਾਲ ਲੈ ਕੇ ਅਟਕ ਵਿਚ ਠਿਲ੍ਹ ਪਏ। ਇਹ ਵੇਖ ਕੇ ਬਾਕੀ ਦੀ ਫ਼ੌਜ ਵੀ ਘੋੜਿਆਂ ਜਾਂ ਹਾਥੀਆਂ ਸਮੇਤ ਨਦੀ ਵਿਚ ਦਾਖਲ ਹੋ ਗਈ। ਮਹਾਰਾਜਾ ਰਣਜੀਤ ਸਿੰਘ ਆਪ ਹਾਥੀ ਤੇ ਸੁਆਰ ਸਨ। ਲੜਾਈ ਦਾ ਸਾਮਾਨ, ਤੰਬੂਆਂ ਅਤੇ ਤੋਪਾਂ ਨੂੰ ਵੀ ਹਾਥੀਆਂ ਤੇ ਲੱਦ ਕੇ ਪਾਰ ਕੀਤਾ ਗਿਆ। ਨਦੀ ਪਾਰ ਕਰਦੇ ਹੋਏ ਬਹੁਤ ਸਾਰੇ ਸਿੰਘ ਨਦੀ ਦੀ ਭੇਟ ਹੋ ਗਏ।

ਨਦੀ ਪਾਰ ਕਰਦਿਆਂ ਹੀ, ਅਕਾਲੀ ਫੂਲਾ ਸਿੰਘ ਦੇ ਨਿਹੰਗ, ਅਫ਼ਗਾਨਾਂ ਅਤੇ ਖਟਕਾਂ ਦੀ ਫ਼ੌਜ਼ ਉਤੇ ਭੁੱਖੇ ਸ਼ੇਰਾਂ ਵਾਂਗ ਟੁੱਟ ਪਏ ਤੇ ਜਾਂਦਿਆਂ ਹੀ ਤਲਵਾਰਾਂ, ਖੰਡਿਆਂ ਤੇ ਦੁਧਾਰੀ ਕੁਹਾੜੀਆਂ ਨਾਲ ਉਨ੍ਹਾਂ ਦੀ ਕਟਾ ਵੱਢੀ ਸ਼ੁਰੂ ਕਰ ਦਿਤੀ। ਅਫਗਾਨਾਂ ਨੂੰ ਆਸ ਨਹੀਂ ਸੀ ਕਿ ਖ਼ਾਲਸਾ ਫ਼ੌਜਾਂ ਇਤਨੀ ਜਲਦੀ ਨਦੀ ਪਾਰ ਕਰਕੇ ਉਨ੍ਹਾਂ ਤੇ ਆ ਕੇ ਟੁਟ ਪੈਣਗੀਆਂ। ਅਕਾਲੀ ਫੂਲਾ ਸਿੰਘ ਦਾ ਨਾਮ ਤਾਂ ਵੈਸੇ ਹੀ ਉਨ੍ਹਾਂ ਲਈ 'ਹਊਆ' ਬਣ ਚੁਕਾ ਸੀ। ਹੁਣ ਉਨ੍ਹਾਂ ਦੇ ਨਦੀ ਪਾਰ ਪਹੁੰਚਦਿਆਂ ਹੀ ਅਫ਼ਗਾਨਾਂ ਵਿਚ ਭਾਜੜ ਪੈ ਗਈ ਤੇ ਉਨ੍ਹਾਂ ਦੇ ਪੈਰ ਉਖੜ ਗਏ। ਉਧਰੋਂ ਜਦੋਂ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਹਰੀ ਸਿੰਘ ਨਲੂਆ ਨੂੰ ਖਾਲਸੇ ਦੇ ਇਸ ਦਲ ਦੇ ਪਹੁੰਚ ਜਾਣ ਦੀ ਖਬਰ ਮਿਲੀ ਤਾਂ ਉਨ੍ਹਾਂ ਨੇ ਵੀ ਕਿਲ੍ਹੇ ਚੋਂ ਨਿਕਲ ਕੇ ਅਫਗਾਨਾਂ ਤੇ ਖਟਕਾਂ ਨੂੰ ਉਹ ਮਾਰ ਮਾਰੀ ਕਿ

'ਧਰਮ ਯੁੱਧ' ਕਰਨ ਆਏ ਗਾਜ਼ੀ ਜਾਨਾਂ ਬਚਾ ਕੇ ਮੈਦਾਨ ਚੋਂ ਨੱਠ ਖੜੇ ਹੋਏ । ਇਥੋਂ ਨੱਸ ਕੇ ਉਨ੍ਹਾਂ ਨੇ ਨੁਸ਼ਹਿਰੇ ਦੇ ਸਥਾਨ ਤੇ ਜਾ ਕੇ ਸਾਹ ਲਿਆ ਜਿਥੇ ਅਣਗਿਣਤ ਅਫ਼ਗਾਨ ਸਿਪਾਹੀ ਸਮੰਦ ਖਾਂ ਖਟਕ ਦੀ ਕਮਾਨ ਥਲੇ ਆਸ ਪਾਸ ਦੀਆਂ ਪਹਾੜੀਆਂ ਵਿਚ ਮੋਰਚੇ ਗੱਡ ਕੇ ਜੰਗ ਲਈ ਤਿਆਰ ਬੈਠੇ ਸਨ । ਅਜ਼ੀਮ ਖ਼ਾਂ 30 ਹਜ਼ਾਰ ਤੋਂ ਵਧ ਅਫਗਾਨਾਂ ਦੀ ਫ਼ੌਜ ਲੈ ਕੇ ਪਿਸ਼ਾਵਰ ਤੋਂ ਚਲ ਚੁਕਾ ਸੀ ।

ਮਹਾਰਾਜੇ ਨੇ ਜਹਾਂਗੀਰੇ ਤੇ ਖੈਰਾਬਾਦ ਦੇ ਕਿਲ੍ਹਿਆਂ ਤੇ ਫਿਰ ਅਧਿਕਾਰ ਜਮਾ ਕੇ ਅਕੋੜੇ ਦੇ ਮੈਦਾਨ ਵਿਚ ਜਾ ਡੇਰੇ ਲਾਏ । ਇਥੋਂ ਉਸ ਨੇ ਪਿਸ਼ਾਵਰ ਅਤੇ ਨੁਸ਼ਹਿਰੇ ਵਲ ਸੂਹੀਏ ਰਵਾਨਾ ਕੀਤੇ ਤਾਂ ਜੁ ਵੈਰੀ ਦਲਾਂ ਦੀ ਤਾਕਤ ਤੇ ਜੰਗੀ ਤਿਆਰੀਆਂ ਦਾ ਸਹੀ ਸਹੀ ਪਤਾ ਲਗ ਸਕੇ ।

## ਸ੍ਰ: ਜੈ ਸਿੰਘ ਅਟਾਰੀ ਵਾਲੇ ਦਾ ਆਉਣਾ :

ਮਹਾਰਾਜੇ ਦੀਆਂ ਫ਼ੌਜਾਂ ਅਕੋੜੇ ਦੇ ਮੈਦਾਨ ਵਿਚ ਡੇਰੇ ਪਾਈ ਬੈਠੀਆਂ ਸਨ . ਅਕਾਲੀ ਫੂਲਾ ਸਿੰਘ ਤੇ ਉਨ੍ਹਾਂ ਦੇ ਸਾਥੀ ਸ਼ਾਮ ਦੇ ਦੀਵਾਨ ਵਿਚ ਜੁੜੇ ਹੋਏ ਸਨ । ਇਹ ਅਕਾਲੀ ਫੂਲਾ ਸਿੰਘ ਦਾ ਪੱਕਾ ਨੇਮ ਸੀ ਕਿ ਚਾਹੇ ਲੜਾਈ ਦਾ ਮੈਦਾਨ ਹੋਵੇ ਜਾਂ ਅਮਨ ਦੇ ਦਿਨਾਂ ਵਿਚ ਲਗੀ ਫੌਜੀ ਛਾਉਣੀ, ਉਹ ਕਦੇ ਵੀ ਆਪਣਾ ਨਿੱਤਨੇਮ ਖੁੰਝਣ ਨਹੀਂ ਸਨ ਦੇਂਦੇ । ਵਰ੍ਹਦੀ ਅੱਗ ਤੇ ਸ਼ੂਕਦੇ ਤੀਰਾਂ ਦੀ ਛਾਂ ਥਲੇ ਵੀ ਉਹ ਸੰਗਤ ਜੋੜ ਕੇ ਕੀਰਤਨ ਕਰਨ ਬੈਠ ਜਾਇਆ ਕਰਦੇ ਸਨ । ਉਨ੍ਹਾਂ ਦਾ ਸਭ ਤੋਂ ਵੱਡਾ ਆਸਰਾ ਅਕਾਲ ਪੁਰਖ ਅਗੇ ਸੱਚੇ ਮਨ ਨਾਲ ਕੀਤੀ ਅਰਦਾਸ ਹੁੰਦਾ ਸੀ । ਉਹ ਇਕ ਵਾਰ ਅਰਦਾਸਾ ਸੋਧ ਕੇ ਕਦੇ ਵੀ ਆਪਣੇ ਕਦਮ ਪਿਛੇ ਨਹੀਂ ਸਨ ਹਟਾਇਆ ਕਰਦੇ । ਉਨ੍ਹਾਂ ਨੂੰ ਆਪਣੇ ਆਪ ਤੇ ਇਤਨਾ ਵਿਸ਼ਵਾਸ ਸੀ ਕਿ ਉਹ ਬਿਨਾਂ ਆਸਰਿਆਂ ਦੀ ਭਾਲ ਕੀਤੇ ਵਡੇ ਤੋਂ ਵਡੇ ਖਤਰਿਆਂ ਦਾ ਮੁਕਾਬਲਾ ਕਰਨ ਲਈ ਠਿਲ੍ਹ ਪਿਆ ਕਰਦੇ ਸਨ । ਹੁਣ ਦਾ ਦੀਵਾਨ ਵੀ ਅਕਾਲ ਪੁਰਖ ਅਗੇ ਅਰਦਾਸ ਤੇ ਅਰਜੋਈ ਕਰਨ ਵਾਸਤੇ ਹੀ ਸੀ ਕਿ ਹੇ ਸਰਬ ਸ਼ਕਤੀਮਾਨ ਜਿੱਤ ਖ਼ਾਲਸੇ ਦੀ ਹੋਵੇ । ਗੁਰੂ ਕੀਆਂ ਲਾਡਲੀਆਂ ਫ਼ੌਜਾਂ ਦੀ ਲਾਜ ਤੁਸੀਂ ਹੀ ਹਥ ਰਖਣੀ ਹੈ ।

ਦੀਵਾਨ ਦੀ ਸਮਾਪਤੀ ਹੋਈ ਸੀ ਕਿ ਸ੍ਰ: ਜੈ ਸਿੰਘ ਅਟਾਰੀ ਵਾਲਾ ਆਪਣੇ ਕੁਝ ਸਾਥੀਆਂ ਸਮੇਤ ਪੰਡਾਲ ਵਿਚ ਦਾਖਲ ਹੋਇਆ । 1821 ਵਿਚ ਉਹ ਪੰਜਾਬ ਤੋਂ ਨੱਸ ਕੇ ਕਾਬਲ ਤੇ ਬਾਰਕਜ਼ਈ ਭਰਾਵਾਂ ਦੀ ਸ਼ਰਨ ਵਿਚ ਚਲਾ ਗਿਆ ਸੀ । ਉਸ ਉਪਰ ਇਹ ਦੋਸ਼ ਸੀ ਕਿ ਉਹ ਮਹਾਂਰਾਜੇ ਵਿਰੁਧ ਗੋਂਦਾਂ ਗੁੰਦ ਕੇ ਉਸ ਨੂੰ ਨੁਕਸਾਨ ਪਹੁੰਚਾਣਾ ਚਾਹੁੰਦਾ ਸੀ ।

ਹੁਣ ਜਦੋਂ ਜਹਾਂਗੀਰੇ ਦੇ ਨੇੜੇ ਸਿੰਘਾਂ ਦੀ ਅਫ਼ਗਾਨਾਂ ਨਾਲ ਪਹਿਲੀ ਟੱਕਰ ਹੋਈ ਤਾਂ ਅਜ਼ੀਮ ਖਾਂ ਦੇ ਭਤੀਜੇ ਮੁਹੰਮਦ ਜ਼ਮਾਨ ਖਾਨ ਨੇ ਖੈਰਾਬਾਦ ਦੇ ਨੇੜੇ ਸ਼ਹੀਦ ਹੋਏ 30 ਸਿੰਘਾਂ ਦੇ ਸਿਰ ਨੇਜ਼ਿਆਂ ਤੇ ਟੰਗ ਕੇ ਆਪਣੇ ਚਾਚੇ ਦੇ ਪੈਰਾਂ ਵਿਚ ਲਿਜਾ ਕੇ ਰਖੇ ਤੇ ਨਾਲ ਹੀ ਉਹ ਬੜੇ ਹੰਕਾਰ ਵਿਚ ਆ ਕੇ ਕਹਿਣ ਲਗਾ 'ਜੇ ਅਲਾਹ ਨੇ

ਚਾਹਿਆ ਤਾਂ ਬਾਕੀ ਖਾਲਸਾ ਫ਼ੌਜਾਂ ਦਾ ਹਸ਼ਰ ਵੀ ਇਹੀ ਹੋਵੇਗਾ'। ਉਸ ਨੇ ਕਟੇ ਹੋਏ ਸਿਰਾਂ ਨੂੰ ਜ਼ਮੀਨ ਤੇ ਲਿਆ ਪਟਕਿਆ ਤੇ ਪੈਰ ਨਾਲ ਠੋਕਰ ਮਾਰ ਕੇ ਸਿੰਘਾਂ ਦੀ ਹਾਸੀ ਉਡਾਈ। ਜਦੋਂ ਇਹ ਘਟਨਾ ਵਾਪਰੀ ਤਾਂ ਜੈ ਸਿੰਘ ਅਟਾਰੀ ਵਾਲਾ ਵੀ ਅਜ਼ੀਮ ਖਾਂ ਦੇ ਨਾਲ ਹੀ ਸੀ। ਅਜ਼ੀਮ ਖਾਂ ਉਸ ਨੂੰ ਰਣਜੀਤ ਸਿੰਘ ਵਿਰੁਧ ਲੜਨ ਲਈ ਕਾਬਲ ਤੋਂ ਆਪਣੇ ਨਾਲ ਲਿਆਇਆ ਹੋਇਆ ਸੀ। ਜਦੋਂ ਜੈ ਸਿੰਘ ਨੇ ਆਪਣੇ ਸਿੱਖ ਭਰਾਵਾਂ ਦਾ ਅਫ਼ਗਾਨਾਂ ਦੇ ਦਰਬਾਰ ਵਿਚ ਇਹ ਹਸ਼ਰ ਹੁੰਦਿਆਂ ਵੇਖਿਆ ਤਾਂ ਉਸ ਦੇ ਮਨ ਨੂੰ ਗਹਿਰੀ ਚੋਟ ਲੱਗੀ। ਉਸ ਦੇ ਖਾਲਸਾਈ ਖੂਨ ਨੇ ਉਛਾਲਾ ਮਾਰਿਆ। ਉਸ ਦੀਆਂ ਅੱਖਾਂ ਪਛਤਾਵੇ ਦੇ ਅੱਥਰੂਆਂ ਨਾਲ ਭਰ ਗਈਆਂ ਤੇ ਉਹ ਅਜ਼ੀਮ ਖਾਂ ਦਾ ਸਾਥ ਛਡ ਕੇ ਆਪਣੇ ਸਾਥੀਆਂ ਸਮੇਤ ਅਕਾਲੀ ਫੂਲਾ ਸਿੰਘ ਦੀ ਸ਼ਰਨ ਵਿਚ ਆ ਗਿਆ। ਉਸ ਨੇ ਸੰਗਤ ਦੇ ਰੂਬਰੂ ਆਪਣੀ ਗਲਤੀ ਦੀ ਮਾਫੀ ਮੰਗੀ ਤੇ ਅਕਾਲੀ ਫੂਲਾ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਮਹਾਰਾਜੇ ਕੋਲ ਲਿਜਾ ਕੇ ਉਸ ਦੀਆਂ ਪਿਛਲੀਆਂ ਭੁਲਾਂ ਨੂੰ ਮਾਫ ਕਰਵਾ ਦੇਣ।

ਸੱਚੇ ਦਿਲ ਤੇ ਪਛਤਾਵੇ ਦੀ ਭਾਵਨਾ ਨਾਲ ਮੰਗੀ ਹੋਈ ਮਾਫੀ ਤੋਂ ਹੋਰ ਸਜ਼ਾ ਕੀ ਹੋ ਸਕਦੀ ਹੈ? ਅਕਾਲੀ ਫੂਲਾ ਸਿੰਘ ਨੇ ਜੈ ਸਿੰਘ ਨੂੰ ਧੀਰਜ ਦਿਤਾ ਤੇ ਵਿਸ਼ਵਾਸ ਦੁਆਇਆ ਕਿ ਮਹਾਰਾਜਾ ਉਸ ਦੇ ਵਿਰੁਧ ਬਦਲੇ ਦੀ ਕੋਈ ਕਾਰਵਾਈ ਨਹੀਂ ਕਰੇਗਾ। ਉਹ ਜੈ ਸਿੰਘ ਨੂੰ ਨਾਲ ਲੈ ਕੇ ਸਿਧੇ ਮਹਾਰਾਜੇ ਦੇ ਤੰਬੂ ਵਿਚ ਜਾ ਪਹੁੰਚੇ ਤੇ ਜਾ ਕੇ ਫਤਹਿ ਗਜਾਈ। ਫਿਰ ਜੈ ਸਿੰਘ ਦੇ ਪਛਤਾਵੇ ਦੀ ਗਲ ਕੀਤੀ ਤੇ ਉਸ ਦੀਆਂ ਪਹਿਲੀਆਂ ਗਲਤੀਆਂ ਨੂੰ ਨਜ਼ਰ ਅੰਦਾਜ਼ ਕਰਵਾ ਕੇ ਉਸ ਨੂੰ ਮਹਾਰਾਜੇ ਕੋਲੋਂ ਮਾਫੀ ਦੁਆ ਦਿਤੀ। ਜੈ ਸਿੰਘ ਦੇ ਆ ਜਾਣ ਨਾਲ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੂੰ ਇਹ ਲਾਭ ਹੋਇਆ ਕਿ ਅਫ਼ਗਾਨਾਂ ਦੇ ਮਨ ਵਿਚ ਪਏ ਹੋਏ ਤੌਖਲੇ ਤੇ ਉਨ੍ਹਾਂ ਦੀਆਂ ਕਈਆਂ ਜੰਗੀ ਚਾਲਾਂ ਦਾ ਪਤਾ ਮਹਾਰਾਜੇ ਨੂੰ ਲਗ ਗਿਆ। ਇਸ ਮਹੱਤਵਪੂਰਨ ਜਾਣਕਾਰੀ ਨੇ ਅਫ਼ਗਾਨਾਂ ਵਿਰੁਧ ਹੋਣ ਵਾਲੀ ਲੜਾਈ ਵਿਚ ਬੜੀ ਮਦਦ ਕੀਤੀ।

## ਅਕਾਲੀ ਫੂਲਾ ਸਿੰਘ ਜੀ ਦਾ ਅਰਦਾਸਾ ਕਰਕੇ ਨੁਸ਼ਹਿਰੇ ਵਲ ਵਧਣਾ :

22 ਦਸੰਬਰ 1822 ਦੀ ਰਾਤ ਮੁਕਣ ਵਾਲੀ ਸੀ। ਅਕੋੜੇ ਦੇ ਮੈਦਾਨ ਵਿਚ ਡੇਰੇ ਲਾਈ ਖਾਲਸਾ ਫ਼ੌਜ ਜਾਗ ਰਹੀ ਸੀ। ਇਕ ਸੂਹੀਏ ਨੇ ਰਣਜੀਤ ਸਿੰਘ ਨੂੰ ਆ ਕੇ ਖਬਰ ਦਿਤੀ ਕਿ ਅਜ਼ੀਮ ਖਾਂ ਪਿਸ਼ਾਵਰ ਤੋਂ ਚਲ ਕੇ ਲੁੰਡੇ ਦਰਿਆ ਦੇ ਪਾਰ ਪਹੁੰਚਣ ਵਾਲਾ ਹੈ। ਜੇ ਉਸ ਦੀ ਸੈਨਾਂ ਨੁਸ਼ਹਿਰੇ ਪਹੁੰਚ ਗਈ ਤਾਂ ਅਫ਼ਗਾਨਾਂ ਦੀ ਸ਼ਕਤੀ ਖਾਲਸਾ ਸੈਨਾਂ ਨਾਲੋਂ ਕਈ ਗੁਣਾਂ ਵਧ ਜਾਵੇਗੀ ਤੇ ਫਿਰ ਉਨ੍ਹਾਂ ਨੂੰ ਹਰਾ ਸਕਣਾ ਜੇ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੋ ਜਾਵੇਗਾ। ਮਹਾਰਾਜੇ ਨੇ ਝਟ ਪਟ ਆਪਣੇ ਜਰਨੈਲਾਂ ਨੂੰ ਸੱਦਿਆ ਤੇ ਫੈਸਲਾ ਹੋਇਆ ਕਿ ਸਵੇਰ ਦਾ ਸੂਰਜ ਨਿਕਲਦਿਆਂ ਹੀ ਵੈਰੀ ਤੇ ਹਮਲਾ ਬੋਲ ਦਿਤਾ ਜਾਵੇ।

ਸੂਰਜ ਦੀ ਟਿੱਕੀ ਨਿਕਲਦਿਆਂ ਹੀ ਜੰਗ ਦਾ ਬਿਗਲ ਵਜਿਆ ਤੇ ਸਿਪਾਹੀ ਖੇਮਿਆਂ ਚੋਂ ਨਿਕਲ ਕੇ ਆਪੋ ਆਪਣੇ ਕਮਾਂਡਰਾਂ ਥਲੇ ਇਕੱਠੇ ਹੋਣੇ ਸ਼ੁਰੂ ਹੋ ਗਏ। ਅਕਾਲੀ ਫੂਲਾ ਸਿੰਘ ਨੇ ਅਰਦਾਸਾ ਸੋਧਿਆ ਤੇ ਅਕਾਲ ਪੁਰਖ ਪਾਸੋਂ ਖਾਲਸੇ ਦੀ ਸਫਲਤਾ ਦੀ ਮੰਗ ਕੀਤੀ। ਮਹਾਰਾਜਾ ਰਣਜੀਤ ਸਿੰਘ ਆਪ ਘੋੜੇ ਤੇ ਸਵਾਰ ਹੋ ਕੇ, ਹਥ ਵਿਚ ਤਲਵਾਰ ਲਈ ਆਪਣੇ ਬਹਾਦਰ ਸਿਪਾਹੀਆਂ ਦਾ ਮੁਆਇਨਾਂ ਕਰ ਰਹੇ ਸਨ ਤੇ ਉਨ੍ਹਾਂ ਨੂੰ ਹੌਸਲਾ ਦੇ ਰਹੇ ਸਨ। ਲੜਾਈ ਦੇ ਮੈਦਾਨ ਵਲ ਵਧਣ ਤੋਂ ਪਹਿਲਾਂ ਉਨ੍ਹਾਂ ਆਪਣੀ ਫ਼ੌਜ ਨੂੰ ਤਿੰਨ ਹਿਸਿਆਂ ਵਿਚ ਵੰਡਿਆ। ਪਹਿਲਾ ਜਥਾ ਉਹਨਾਂ ਨਿਹੰਗਾਂ ਦਾ ਸੀ ਜਿਨ੍ਹਾਂ ਨੇ ਅਕਾਲੀ ਫੂਲਾ ਸਿੰਘ ਦੀ ਕਮਾਨ ਥਲੇ ਅਗੇ ਵਧ ਕੇ ਅਫ਼ਗਾਨਾ ਨਾਲ ਜੰਗ ਸ਼ੁਰੂ ਕਰਨੀ ਸੀ। ਇਨ੍ਹਾਂ ਨੂੰ ਟਿੱਬਾ ਟੀਰੀ ਉਤੇ ਹਮਲਾ ਕਰਨ ਲਈ ਨੀਯਤ ਕੀਤਾ ਗਿਆ ਸੀ। ਇਹੀ ਉਹ ਥਾਂ ਸੀ ਜਿਥੇ ਜਹਾਦੀ ਅਫ਼ਗਾਨ ਮੋਰਚੇ ਗੱਡ ਕੇ ਪਹਾੜੀ ਚੋਟੀਆਂ ਤੇ ਤੈਨਾਤ ਬੈਠੇ ਸਨ। ਅਕਾਲੀ ਫੂਲਾ ਸਿੰਘ ਦੇ ਇਸ ਅਗੇਤਰੇ ਜਥੇ ਵਿਚ ਅੱਠ ਸੌ ਘੁੜ ਚੜ੍ਹੇ ਤੇ ਸੱਤ ਸੌ ਅਕਾਲੀ ਸਿੰਘ ਸਨ ਜਿਨ੍ਹਾਂ ਨੇ ਲੜਾਈ ਦੇ ਮੈਦਾਨ ਵਿਚ ਜਿੱਤ ਪ੍ਰਾਪਤ ਕਰਨ ਜਾਂ ਸ਼ਹੀਦ ਹੋ ਜਾਣ ਦਾ ਪ੍ਰਣ ਕੀਤਾ ਹੋਇਆ ਸੀ। ਦੂਜਾ ਦਸਤਾ ਜਿਸ ਵਿਚ ਇਕ ਹਜ਼ਾਰ ਘੁੜ ਸੁਆਰ ਤੇ ਪੰਦਰਾਂ ਸੌ ਪੈਦਲ ਸਿਪਾਹੀ ਸਨ ਨੂੰ ਸ੍ਰ: ਦੇਸਾ ਸਿੰਘ ਮਜੀਠੀਆ ਤੇ ਸ੍ਰ: ਫਤਹਿ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ ਵੈਰੀ ਫ਼ੌਜਾਂ ਤੇ ਲਹਿੰਦੇ ਵਾਲੇ ਪਾਸਿਉਂ ਹਮਲਾ ਬੋਲਣ ਲਈ ਤਿਆਰ ਕੀਤਾ ਗਿਆ। ਇਨ੍ਹਾਂ ਨਾਲ ਗੋਰਖਾ ਕਮਾਂਡਰ ਬਲਭੱਦਰ ਤੇ ਨਜੀਬ ਮੁਸਲਮਾਨਾਂ ਦੀਆਂ ਤਿੰਨ ਪਲਟਨਾਂ ਤੇ ਛੇ ਛੋਟੀਆਂ ਤੋਪਾਂ ਵੀ ਸਨ। ਤੀਜਾ ਦਸਤਾ ਸ਼ਹਿਜ਼ਾਦਾ ਖੜਕ ਸਿੰਘ, ਸਰਦਾਰ ਹਰੀ ਸਿੰਘ ਨਲੂਆ, ਜਨਰਲ ਇਲਾਰਡ ਤੇ ਸ੍ਰ: ਰਤਨ ਸਿੰਘ ਅਰਜਾਖੀਏ ਦੀ ਕਮਾਨ ਥਲੇ ਸੀ ਜਿਨ੍ਹਾਂ ਦਾ ਕੰਮ ਵੈਰੀ ਫ਼ੌਜਾਂ ਨੂੰ ਅਗੇ ਵਧਣ ਤੋਂ ਰੋਕਣਾ ਤੇ ਪਹਿਲੇ ਦੋ ਦਸਤਿਆਂ ਨੂੰ ਮਦਦ ਪਹੁੰਚਾਣਾ ਸੀ। ਦੂਜੇ ਜਥੇ ਵਿਚ ਦੋ ਹਜ਼ਾਰ ਸਵਾਰ, ਤਿੰਨ ਹਜ਼ਾਰ ਪੈਦਲ ਤੇ ਕੁਝ ਹੌਲੀਆਂ ਸੁਤਰੀ ਤੋਪਾਂ ਸ਼ਾਮਲ ਸਨ। ਸਭ ਤੋਂ ਔਖਾ ਕੰਮ ਅਕਾਲੀ ਫੂਲਾ ਸਿੰਘ ਦੇ ਜਥੇ ਦਾ ਸੀ ਜਿਨ੍ਹਾਂ ਅਗੇ ਵਧ ਕੇ ਲੜਾਈ ਸ਼ੁਰੂ ਕਰਨੀ ਤੇ ਅਫ਼ਗਾਨਾਂ ਦੇ ਪਹਾੜੀ ਮੋਰਚਿਆਂ ਨੂੰ ਤੋੜਨਾ ਸੀ।

ਸਾਰੀ ਤਿਆਰੀ ਹੋ ਜਾਣ ਮਗਰੋਂ ਫ਼ੌਜਾਂ ਨੂੰ ਅਗੇ ਕੂਚ ਕਰਨ ਦਾ ਹੁਕਮ ਦਿਤਾ ਗਿਆ। ਅਕਾਲੀ ਫੂਲਾ ਸਿੰਘ ਤੇ ਉਸ ਦੇ ਸਾਥੀ ਸਤਿ ਸ੍ਰੀ ਅਕਾਲ ਦੇ ਜੈਕਾਰੇ ਬੁਲਾਂਦੇ ਹੋਏ ਮਹਾਰਾਜੇ ਦੇ ਅਗੋਂ ਦੀ ਲੰਘ ਰਹੇ ਸਨ। ਮਹਾਰਾਜੇ ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦਾ ਜੁਆਬ ਜੈਕਾਰਿਆਂ ਨਾਲ ਦਿਤਾ ਤੇ ਅਕਾਲੀ ਫੂਲਾ ਸਿੰਘ ਨੂੰ ਕਿਹਾ, 'ਅਕਾਲੀ ਜੀ ਖਾਲਸਾ ਰਾਜ ਦੇ ਰੱਖਿਆ ਦਾ ਭਾਰ ਤੁਹਾਡੇ ਮੋਢਿਆਂ ਤੇ ਹੈ—ਇਸ ਦੀ ਲਾਜ ਹੁਣ ਤੁਸਾਂ ਹੀ ਰਖਣੀ ਹੈ'। ਅਕਾਲੀ ਫੂਲਾ ਸਿੰਘ ਨੇ ਤਲਵਾਰ ਉਪਰ ਕੀਤੀ ਤੇ ਕਿਹਾ 'ਗੁਰੂ ਭਲੀ ਕਰੇਗਾ', ਸਤਿਗੁਰੂ ਤੇ ਭਰੋਸਾ ਰਖੋ।

ਅਜੇ ਅਕਾਲੀਆਂ ਦਾ ਜਥਾ ਜੈਕਾਰੇ ਗਜਾਂਦਿਆਂ ਮਹਾਰਾਜੇ ਦੇ ਸਾਹਮਣਿਉਂ

ਲੰਘਿਆ ਹੀ ਸੀ ਕਿ ਇਕ ਹੋਰ ਸੂਹੀਏ ਨੇ ਮਹਾਰਾਜੇ ਨੂੰ ਆ ਕੇ ਖ਼ਬਰ ਦਿਤੀ ਕਿ ਅਜ਼ੀਮ ਖਾਂ ਆਪਣੇ ਦਸ ਹਜ਼ਾਰ ਚੁਣੇ ਹੋਏ ਅਫ਼ਗਾਨ ਸੈਨਿਕਾਂ ਤੇ ਚਾਲੀ ਵਡੀਆਂ ਤੋਪਾਂ ਲੈ ਕੇ ਪੇਸ਼ਗੀ ਦੇ ਨੇੜੇ, ਨੁਸ਼ਹਿਰੇ ਤੋਂ ਚਾਰ ਕੋਹ ਲਹਿੰਦੇ ਵਲ ਪਹੁੰਚ ਗਿਆ ਹੈ ਤੇ ਬਾਕੀ ਦੀ ਫ਼ੌਜ ਵਖੋ ਵਖਰੀਆਂ ਦਿਸ਼ਾਵਾਂ ਵਲੋਂ ਇਧਰ ਵਧ ਰਹੀ ਹੈ। ਅਜ਼ੀਮ ਖਾਂ ਦੇ ਭਰਾ ਦੋਸਤ ਮੁਹੰਮਦ ਖਾਂ ਤੇ ਜਬਾਰ ਖਾਂ ਪਹਿਲਾਂ ਹੀ ਆਪਣੀਆਂ ਫ਼ੌਜਾਂ ਲੈ ਕੇ ਟਿੱਬਾ ਟੀਰੀ ਪਹੁੰਚ ਚੁਕੇ ਹਨ ਤੇ ਉਨ੍ਹਾਂ ਦੀ ਤਾਕਤ ਹੁਣ ਸਾਡੇ ਤੋਂ ਕਈ ਗੁਣਾਂ ਵਧ ਚੁਕੀ ਹੈ।

ਸੂਹੀਏ ਦੁਆਰਾ ਲਿਆਂਦੀ ਗਈ ਤਾਜ਼ਾ ਖਬਰ ਨੂੰ ਸੁਣ ਕੇ ਮਹਾਰਾਜਾ ਪਲ ਭਰ ਲਈ ਸੋਚਾਂ ਵਿਚ ਪੈ ਗਿਆ। ਉਸ ਨੇ ਝਟ ਦੋ ਘੁੜ ਸੁਆਰਾਂ ਨੂੰ ਅਕਾਲੀ ਫੂਲਾ ਸਿੰਘ ਦੇ ਮਗਰ ਭੇਜਿਆ ਤੇ ਉਨ੍ਹਾਂ ਨੂੰ ਰੁਕ ਜਾਣ ਦੇ ਆਦੇਸ਼ ਘੱਲ ਦਿਤੇ। ਮਹਾਰਾਜੇ ਨੇ ਘੋੜੇ ਤੇ ਸੁਆਰ ਹੋ ਕੇ ਪਲ ਛਿਣ ਵਿਚ ਹੀ ਇਹ ਫੈਸਲਾ ਕਰ ਲਿਆ ਸੀ ਕਿ ਜਿਤਨੀ ਦੇਰ ਤਕ ਜਨਰਲ ਵੈਨਤੂਰਾ ਦੀ ਨਿਗਰਾਨੀ ਹੇਠ ਆ ਰਿਹਾ ਤੋਪਖਾਨਾ ਤੇ ਖ਼ਾਲਸਾ ਦਰਬਾਰ ਦੀ ਬਾਕੀ ਫ਼ੌਜ ਇਥੇ ਪਹੁੰਚ ਨਹੀਂ ਜਾਂਦੀ, ਉਤਨੀ ਦੇਰ ਤਕ ਹਮਲਾ ਕਰਨ ਦਾ ਪ੍ਰੋਗਰਾਮ ਮੁਲਤਵੀ ਕਰ ਦਿਤਾ ਜਾਵੇ। ਜਨਰਲ ਵੈਨਤੂਰਾ ਦੇ ਰਾਤ ਤਕ ਪਹੁੰਚ ਜਾਣ ਦੀ ਆਸ ਸੀ।

ਮਹਾਰਾਜੇ ਵਲੋਂ ਭੇਜੇ ਗਏ ਘੁੜ ਸੁਆਰਾਂ ਨੇ ਜਦੋਂ ਮਹਾਰਾਜੇ ਦੇ ਨਵੇਂ ਆਦੇਸ਼ ਦੀ ਸੂਚਨਾ ਅਕਾਲੀ ਫੂਲਾ ਸਿੰਘ ਨੂੰ ਦਿਤੀ ਤਾਂ ਉਹ ਬੀਰ ਰਸ ਵਿਚ ਮਹਾਰਾਜੇ ਕੋਲ ਵਾਪਸ ਪਰਤੇ ਤੇ ਅਗੇ ਵਧ ਰਹੀਆਂ ਫ਼ੌਜਾਂ ਨੂੰ ਅਚਾਨਕ ਰੋਕ ਦੇਣ ਦਾ ਕਾਰਨ ਜਾਣਨਾ ਚਾਹਿਆ। ਮਹਾਰਾਜੇ ਨੇ ਸੂਹੀਏ ਵਲੋਂ ਲਿਆਂਦੀ ਖਬਰ ਦੀ ਜਾਣਕਾਰੀ ਦਿੰਦਿਆਂ ਅਕਾਲੀ ਫੂਲਾ ਸਿੰਘ ਨੂੰ ਕਿਹਾ ਕਿ ਅਜ ਦੁਸ਼ਮਨ ਦੀ ਤਾਕਤ ਬਹੁਤ ਜ਼ਿਆਦਾ ਹੈ। ਸਾਡੀ ਫ਼ੌਜ ਥੋੜੀ ਤੇ ਤੋਪਖਾਨਾ ਕਮਜ਼ੋਰ ਹੈ। ਫ਼ੌਜੀ ਨੀਤੀ ਨੂੰ ਧਿਆਨ ਵਿਚ ਰਖਦਿਆਂ ਇਹ ਫੈਸਲਾ ਕੀਤਾ ਗਿਆ ਹੈ ਕਿ ਅਫ਼ਗਾਨ ਵੈਰੀਆਂ ਉਪਰ ਹਮਲਾ ਕਰਨ ਦਾ ਪ੍ਰੋਗਰਾਮ ਕਲ ਤਕ ਮੁਲਤਵੀ ਕਰ ਦਿਤਾ ਜਾਵੇ। ਲਾਹੌਰ ਦਰਬਾਰ ਤੋਂ ਆ ਰਹੀ ਬਾਕੀ ਫ਼ੌਜ ਤੇ ਤੋਪਖਾਨਾ ਰਾਤ ਤਕ ਪਹੁੰਚ ਜਾਵੇਗਾ ਤੇ ਅਗਲੀ ਭਲਕ ਅਸੀਂ ਪੂਰੀ ਸ਼ਕਤੀ ਨਾਲ ਦੁਸ਼ਮਨਾਂ ਤੇ ਹਮਲਾ ਬੋਲ ਕੇ ਉਨ੍ਹਾਂ ਨੂੰ ਹਾਰ ਦੇ ਸਕਾਂਗੇ।

ਅਕਾਲੀ ਫੂਲਾ ਸਿੰਘ ਨੇ ਜਦੋਂ ਮਹਾਰਾਜੇ ਦੀਆਂ ਦਲੀਲਾਂ ਸੁਣੀਆਂ ਤਾਂ ਕਹਿਣ ਲਗੇ, 'ਮਹਾਰਾਜਾ ਸਾਹਿਬ, ਤੁਸੀਂ ਕੈਸੇ ਗੁਰਸਿੱਖ ਹੋ ? ਕੀ ਤੁਹਾਨੂੰ ਆਪਣੇ ਗੁਰੂ ਤੇ ਭਰੋਸਾ ਨਹੀਂ ? ਕੀ ਤੁਸੀਂ ਇਹ ਨਹੀਂ ਜਾਣਦੇ ਕਿ ਗੁਰੂ ਦਾ ਸਿੱਖ ਗੁਰੂ ਦੇ ਹਜ਼ੂਰ ਅਰਦਾਸ ਕਰਕੇ ਕਦਮ ਪਿਛੇ ਨਹੀਂ ਹਟਾਇਆ ਕਰਦਾ। ਅਸੀਂ ਤਾਂ ਗੁਰੂ ਚਰਨਾਂ ਵਿਚ ਲੜਾਈ ਜਿਤਣ ਜਾਂ ਸ਼ਹੀਦ ਹੋ ਜਾਣ ਦਾ ਅਰਦਾਸਾ ਸੋਧ ਚੁਕੇ ਹਾਂ—ਹੁਣ ਸੋਧੇ ਹੋਏ ਅਰਦਾਸੇ ਮਗਰੋਂ ਉਸ ਤੇ ਅਮਲ ਨਾ ਕਰਨਾ ਗੁਰੂ ਤੋਂ ਬੇਮੁਖ ਹੋਣ ਦੇ ਬਰਾਬਰ ਹੈ ਤੁਹਾਡੀ ਯੁੱਧ ਨੀਤੀ ਕੁਝ ਵੀ ਕਹਿੰਦੀ ਹੋਵੇ ਅਸਾਂ ਤਾਂ ਵੈਰੀਆਂ ਨਾਲ ਜੰਗ ਛੇੜ ਕੇ ਸ਼ਹੀਦੀ ਪਾ ਜਾਣੀ

ਹੈ। ਮਹਾਰਾਜੇ ਨੇ ਅਕਾਲੀ ਫੂਲਾ ਸਿੰਘ ਨੂੰ ਸਮਝਾਣ ਦੀ ਬੜੀ ਕੋਸ਼ਿਸ਼ ਕੀਤੀ ਤੇ ਬਾਰ ਬਾਰ ਇਹੀ ਕਿਹਾ ਕਿ ਗੱਲ ਕੇਵਲ ਇਕ ਦਿਨ ਦੀ ਹੈ। ਅਗਲੇ ਦਿਨ ਤਾਂ ਹਮਲਾ ਕਰ ਹੀ ਦੇਣਾ ਹੈ। ਪਰ ਅਕਾਲੀ ਫੂਲਾ ਸਿੰਘ ਨੇ ਫਿਰ ਬੜੀ ਦ੍ਰਿੜ੍ਹਤਾ ਨਾਲ ਕਿਹਾ, ਮਹਾਰਾਜਾ ਸਾਹਿਬ, ਤੁਹਾਡੇ ਲਈ ਗੱਲ ਯੁੱਧ-ਨੀਤੀ ਦੀ ਹੈ, ਤੇ ਸਾਡੇ ਲਈ ਧਰਮ ਦੇ ਅਸੂਲ ਦੀ। ਮੈਂ ਸਿੱਖੀ ਅਸੂਲਾਂ ਨੂੰ ਕਿਸੇ ਵੀ ਤਰ੍ਹਾਂ ਸਿਆਸੀ ਨੀਤੀਆਂ ਅਗੇ ਕੁਰਬਾਨ ਨਹੀਂ ਹੋਣ ਦੇਵਾਂਗਾ—ਸਾਨੂੰ ਗੁਰੂ ਤੇ ਅਟਲ ਵਿਸ਼ਵਾਸ਼ ਹੈ ਕਿ ਜਿਤ ਸਾਡੀ ਹੀ ਹੋਵੇਗੀ।

ਇਹ ਕੁਝ ਕਹਿ ਕੇ ਅਕਾਲੀ ਫੂਲਾ ਸਿੰਘ ਨੇ ਗੱਜ ਕੇ ਫਤਹਿ ਬੁਲਾਈ ਤੇ ਕਿਹਾ, 'ਹੋ ਸਕਦਾ ਹੈ ਇਹ ਸਾਡੀ ਆਖਰੀ ਫਤਹਿ ਹੋਵੇ—ਤੁਸੀਂ ਫਿਕਰ ਨਾ ਕਰੋ ਅਸੀਂ ਖਾਲਸਾ ਰਾਜ ਨੂੰ ਲਾਜ ਨਹੀਂ ਲਗਣ ਦਿਆਂਗੇ'। ਇਹ ਕਹਿੰਦੇ ਹੋਏ ਉਹਨਾਂ ਨੇ ਆਪਣੇ ਘੋੜੇ ਨੂੰ ਅੱਡੀ ਲਾਈ ਤੇ ਨੁਸ਼ਹਿਰੇ ਵਲ ਵਧ ਗਏ। ਇਹ ਅਕਾਲੀ ਫੂਲਾ ਸਿੰਘ ਦੀ ਦ੍ਰਿੜ੍ਹਤਾ ਤੇ ਸਿੱਖੀ ਅਸੂਲਾਂ ਦੀ ਪ੍ਰਪੱਕਤਾ ਸੀ। ਅਕਾਲੀ ਫੂਲਾ ਸਿੰਘ ਨੂੰ ਇਸ ਤਰ੍ਹਾਂ ਜੰਗ ਵਿਚ ਜਾਂਦਿਆਂ ਵੇਖ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਵਿਚਾਰ ਬਦਲਣਾ ਪਿਆ ਤੇ ਉਸ ਨੇ ਬਾਕੀ ਫੌਜ ਨੂੰ ਵੀ ਅਗੇ ਵਧਣ ਦਾ ਹੁਕਮ ਦੇ ਦਿਤਾ।

## ਘੋਰ ਸੰਗਰਾਮ ਤੇ ਅਕਾਲੀ ਫੂਲਾ ਸਿੰਘ ਦੀ ਸ਼ਹੀਦੀ :

ਨੁਸ਼ਹਿਰੇ ਦੀ ਲੜਾਈ ਦੇ ਦੋ ਮੁਹਾਜ਼ ਸਨ। ਅਜ਼ੀਮ ਖਾਂ ਦੀ ਫੌਜ ਲੁੰਡੇ (ਕਾਬਲ) ਦਰਿਆ ਦੇ ਸੱਜੇ ਪਾਸੇ ਚਮਕਨੀ ਦੇ ਸਥਾਨ ਤੇ ਪਹੁੰਚ ਚੁਕੀ ਸੀ ਤੇ ਉਸ ਨੂੰ ਅਗੇ ਵਧਣ ਤੋਂ ਰੋਕਣ ਲਈ ਸ਼ਹਿਜ਼ਾਦਾ ਸ਼ੇਰ ਸਿੰਘ, ਸ੍ਰ: ਹਰੀ ਸਿੰਘ ਨਲੂਆ ਤੇ ਸ੍ਰ: ਬੁਧ ਸਿੰਘ ਭੇਜੇ ਜਾ ਚੁਕੇ ਸਨ। ਅਫ਼ਗਾਨਾਂ ਦੀ ਦੂਜੀ ਫ਼ੌਜ ਜਿਸ ਵਿਚ ਬਹੁਤੇ ਖਟਕ, ਯੂਸਫਜ਼ਈ, ਅਫਰੀਕੀ ਤੇ ਹੋਰ ਕਬੀਲਿਆਂ ਦੇ ਲੋਕ ਸਨ, ਉਹ ਲੁੰਡੇ ਦਰਿਆ ਦੇ ਉਰਲੇ ਕੰਢੇ ਟਿੱਬਾ ਟੀਰੀ ਦੀਆਂ ਪਹਾੜੀਆਂ ਤੇ ਮੋਰਚੇ ਗੱਡ ਕੇ ਬੈਠੇ ਹੋਏ ਸਨ। ਉਚੀ ਥਾਂ ਤੇ ਹੋਣ ਕਰਕੇ ਇਨ੍ਹਾਂ ਕੋਲ ਤੋਪਾਂ ਸਨ ਜਦ ਕਿ ਖਾਲਸਾ ਦਰਬਾਰ ਦਾ ਤੋਪਖਾਨਾ ਅਜੇ ਪਹੁੰਚਿਆ ਨਹੀਂ ਸੀ। ਇਨ੍ਹਾਂ ਦੇ ਮੋਰਚਿਆਂ ਨੂੰ ਭੰਨ ਸਕਣਾ ਲਗਭਗ ਅਸੰਭਵ ਜਿਹਾ ਕੰਮ ਸੀ ਜਿਸ ਨੂੰ ਪ੍ਰਾਪਤ ਕਰਨ ਲਈ ਹਜ਼ਾਰਾਂ ਸਿਰਾਂ ਦੀ ਲੋੜ ਸੀ। ਤੀਜੀ ਗਲ ਅਫ਼ਗਾਨ ਵੀ ਧਰਮ ਯੁੱਧ ਦੇ ਚਾਅ ਵਿਚ ਰੰਗੇ ਸਿੱਖ (ਕਾਫ਼ਰਾਂ) ਨਾਲ ਆਖਰੀ ਤੇ ਫੈਸਲਾ ਕੁੰਨ ਲੜਾਈ ਲੜਨ ਲਈ ਤਿਆਰ ਹੋ ਕੇ ਮੈਦਾਨ ਵਿਚ ਨਿਤਰੇ ਸਨ। ਗਣੇਸ਼ ਦਾਸ ਦੁਆਰਾ ਰਚਿਤ 'ਫਹਿਤਨਾਮਾ ਗੁਰੂ ਖ਼ਾਲਸਾ' ਵਿਚ ਅਜ਼ੀਮ ਖਾਂ ਦੀਆਂ ਫੌਜਾਂ ਦੀ ਗਿਣਤੀ ਚਾਲੀ ਹਜ਼ਾਰ ਤੋਂ ਉਪਰ ਲਿਖੀ ਹੈ।

ਖਾਲਸਾ ਫ਼ੌਜਾਂ ਦੇ ਨੁਸ਼ਹਿਰੇ ਦੇ ਮੈਦਾਨ ਵਿਚ ਪਹੁੰਚਣ ਦੀ ਦੇਰ ਸੀ ਕਿ ਅਫ਼ਗਾਨਾਂ ਨੇ ਉਪਰੋਂ ਤੋਪਾਂ ਦੇ ਗੋਲੇ ਵਰਸਾਣੇ ਸ਼ੁਰੂ ਕਰ ਦਿਤੇ। ਵੇਖਦੇ ਹੀ ਵੇਖਦੇ ਕੁਝ ਹੀ ਸਮੇਂ ਵਿਚ ਸਿੰਘਾਂ ਦੀਆਂ ਲਾਸ਼ਾਂ ਦੇ ਢੇਰ ਲਗ ਗਏ। ਮਹਾਰਾਜਾ ਰਣਜੀਤ ਸਿੰਘ ਦੇ ਚੇਹਰੇ ਤੇ ਕੁਝ ਮਾਯੂਸੀ ਜਹੀ ਛਾ ਗਈ। ਉਨ੍ਹਾਂ ਨੂੰ ਲੱਗਾ ਜਿਵੇਂ ਉਨ੍ਹਾਂ ਦਾ ਪਹਿਲਾ ਫੈਸਲਾ

ਸਹੀ ਸੀ ਤੇ ਉਨ੍ਹਾਂ ਨੂੰ ਜੰਗ ਸ਼ੁਰੂ ਕਰਨ ਤੋਂ ਪਹਿਲਾਂ ਆਪਣੇ ਤੋਪਖਾਨੇ ਦੀ ਉਡੀਕ ਕਰ ਲੈਣੀ ਚਾਹੀਦੀ ਸੀ। ਸਮਾਈਬ ਲਿਖਦਾ ਹੈ ਕਿ ਪਹਿਲੇ ਹੀ ਹੱਲੇ ਵਿਚ ਸਿੰਘਾਂ ਦਾ ਇਤਨਾ ਭਾਰੀ ਨੁਕਸਾਨ ਹੋਇਆ ਤੇ ਮਹਿਸੂਸ ਹੋਣ ਲਗ ਪਿਆ ਕਿ ਲਾਹੌਰ ਦਰਬਾਰ ਦੀਆਂ ਫ਼ੌਜਾਂ ਮੈਦਾਨ ਛੱਡ ਕੇ ਨੱਸ ਜਾਣਗੀਆਂ। ਪਰ ਇਤਨੇ ਵਿਚ ਦੂਰੋਂ ਪਰੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਆਵਾਜ਼ਾਂ ਸੁਣਾਈ ਦਿਤੀਆਂ। ਮਹਾਰਾਜੇ ਨੇ ਵੇਖਿਆ ਕਿ ਅਕਾਲੀ ਫੂਲਾ ਸਿੰਘ ਦੇ ਨਿਹੰਗ ਪਹਾੜੀ ਚੋਟੀਆਂ ਉਹਲੇ ਲੁਕੇ ਅਫ਼ਗਾਨਾਂ ਨੂੰ ਬਾਹਰ ਕਢਣ ਵਿਚ ਸਫਲ ਹੋ ਗਏ ਹਨ।

ਹੁਣ ਆਮੋ ਸਾਹਮਣੇ ਹਥੋ ਹੱਥ ਦੀ ਲੜਾਈ ਸ਼ੁਰੂ ਹੋ ਗਈ। ਅਕਾਲੀ ਫੂਲਾ ਸਿੰਘ ਨੇ ਅਜੇਹੇ ਜੋਸ਼ ਵਿਚ ਆ ਕੇ ਜੰਗ ਕੀਤੀ ਕਿ ਉਨ੍ਹਾਂ ਸੈਂਕੜੇ ਅਫ਼ਗਾਨਾਂ ਨੂੰ ਦੋਜ਼ਖ ਦਾ ਰਾਹ ਵਿਖਾ ਦਿਤਾ। ਅਕਾਲੀ ਫੂਲਾ ਸਿੰਘ ਨੇ ਹੀਰਾ ਸਿੰਘ, ਜਵਾਲਾ ਸਿੰਘ ਤੇ ਗਰਭਾ ਸਿੰਘ ਇਤਿਆਦਿ ਸੂਰਮਿਆਂ ਨੂੰ ਵੰਗਾਰਿਆ ਤੇ ਕਿਹਾ, ਦੇਖਣਾ ਇਹ ਦੁਰਾਨੀ ਇਥੋਂ ਭੱਜ ਕੇ ਨਾ ਜਾ ਸਕਣ। ਅਕਾਲੀ ਫੂਲਾ ਸਿੰਘ ਦੇ ਜਥੇ ਦਾ ਜੋਸ਼ ਵੇਖ ਕੇ ਅਫ਼ਗਾਨਾਂ ਵਿਚ ਅਜੇਹੀ ਭਾਜੜ ਪਈ ਕਿ ਉਹ ਹਾਇ ਹਾਇ ਕਰਦੇ ਕਹਿਣ ਲਗ ਪਏ, ਲਗਦਾ ਹੈ, ਇਨ੍ਹਾਂ ਅਕਾਲੀਆਂ ਵਿਚ ਆਪਣੇ ਗੁਰੂ ਦਾ ਜ਼ੋਰ ਆ ਗਿਆ ਹੈ।

ਅਕਾਲੀ ਫੂਲਾ ਸਿੰਘ ਦੀਆਂ ਅਕਾਲੀ ਫੌਜਾਂ ਨੂੰ ਇਸ ਤਰ੍ਹਾਂ ਜੂਝਦਿਆਂ ਵੇਖ ਕੇ ਬਾਕੀ ਸਿੱਖ ਫੌਜਾਂ ਦੇ ਵੀ ਹੌਸਲੇ ਬੁਲੰਦ ਹੋ ਗਏ। ਉਹ ਵੀ ਜੈਕਾਰੇ ਗਜਾਂਦੇ ਅਫਗਾਨਾਂ ਨਾਲ ਗੁੱਥਮ-ਗੁੱਥਾ ਹੋ ਗਏ, ਦੋਹਾਂ ਪਾਸਿਆਂ ਤੋਂ—

**ਤੀਰ ਤੜਾਕ ਪਟਾਕ ਬੰਦੂਕ, ਸਟਾਕ ਕਟਾਰੀ ਸਕੀਨ ਚਲਾਵੇਂ।**
**ਬਰਛੀ ਔ ਸਾਂਗ ਸੁ ਧੋਪ ਕੇ, ਘੋਪ ਭਲੀ ਬਿਧ ਸੋ ਅਤਿ ਮਚਾਵੇਂ।**

(ਫਤਹਿ ਨਾਮਾ ਗੁਰੂ ਖਾਲਸਾ ਜੀ ਕਾ)

ਸਮਾਈਮਬ ਅਨੁਸਾਰ ਹੁਣ ਅਫਗਾਨਾਂ ਦਾ ਪਲੜਾ ਹਲਕਾ ਹੋਣਾ ਸ਼ੁਰੂ ਹੋ ਗਿਆ ਸੀ ਪਰ ਤਾਂ ਵੀ ਉਹ ਬੜੀ ਬਹਾਦਰੀ ਨਾਲ ਮੈਦਾਨ ਵਿਚ ਡਟੇ ਹੋਏ ਸਨ। ਅਟਾਰੀ ਵਾਲੇ ਸਰਦਾਰ ਵੀ ਅਗੇ ਵਧ ਵਧ ਕੇ ਅਫਗਾਨਾਂ ਤੇ ਹੱਲੇ ਬੋਲ ਰਹੇ ਸਨ। ਬੇਸ਼ਕ ਅਫਗਾਨਾਂ ਦੀ ਕੁਝ ਫੌਜ ਲੁੰਡੇ ਦਰਿਆ ਨੂੰ ਪਾਰ ਕਰਕੇ ਉਰੇ ਪਹੁੰਚ ਚੁਕੀ ਸੀ ਪਰ ਤਾਂ ਵੀ ਅਜ਼ੀਮ ਖਾਂ ਦੇ ਭਾਰੀ ਲਸ਼ਕਰ ਨੂੰ ਸ਼ਹਿਜ਼ਾਦਾ ਸ਼ੇਰ ਸਿੰਘ, ਹਰੀ ਸਿੰਘ ਤੇ ਬੁਧ ਸਿੰਘ ਨੇ ਦਰਿਆ ਦੇ ਪਰਲੇ ਪਾਰ ਰੋਕ ਕੇ ਰਖਿਆ ਹੋਇਆ ਸੀ।

ਇਤਨੇ ਵਿਚ ਅਫਗਾਨਾਂ ਦਾ ਇਕ ਤਕੜਾ ਹੱਲਾ ਹੋਇਆ, ਜਿਸ ਵਿਚ ਗਰਭਾ ਸਿੰਘ ਤਲਵਾਰ ਨਾਲ ਜੰਗ ਕਰਦਾ ਹੋਇਆ ਸ਼ਹੀਦੀ ਪਾ ਗਿਆ। ਇਹ ਵੇਖ ਕੇ ਕਰਮ ਸਿੰਘ ਅਗੇ ਹੋਇਆ। ਇਕ ਪਠਾਣ ਨੇ ਦੂਰੋਂ ਹੀ ਗੋਲੀ ਦਾ ਐਸਾ ਨਿਸ਼ਾਨਾ ਮਾਰਿਆ ਕਿ ਉਹ ਲਹੂ ਨਾਲ ਲੁਹਾਨ ਹੋ ਕੇ ਮੈਦਾਨ ਵਿਚ ਹੀ ਡਿਗ ਪਿਆ। ਕੁਝ ਸਿੰਘ ਉਸ ਨੂੰ ਮੈਦਾਨ ਵਿਚੋਂ ਚੁਕ ਕੇ ਉਸ ਥਾਂ ਤੇ ਲੈ ਆਏ ਜਿਥੇ ਖਾਲਸਾ ਫੌਜ ਨੇ

ਤੰਬੂ ਲਾਏ ਹੋਏ ਸਨ। ਡੇਰੇ ਪਹੁੰਚਦਿਆਂ ਹੀ ਕਰਮ ਸਿੰਘ ਨੇ ਪ੍ਰਾਣ ਤਿਆਗ ਦਿਤੇ। ਅਕਾਲੀ ਫੂਲਾ ਸਿੰਘ ਸੂਰਬੀਰਾਂ ਨੂੰ ਇਸ ਤਰ੍ਹਾਂ ਡਿਗਦਿਆਂ ਵੇਖ ਕੇ ਅਗੇ ਵਧੇ ਤੇ ਖੰਡਾ ਫੜ ਕੇ ਤੁਰਕਾਂ ਤੇ ਅਜੇਹਾ ਹਮਲਾ ਕੀਤਾ ਕਿ ਉਹ ਤੋਬਾ ਤੋਬਾ ਕਰਦੇ ਪਿਛੇ ਹਟਣ ਤੇ ਮਜਬੂਰ ਹੋ ਗਏ।

ਅਕਾਲੀ ਫੂਲਾ ਸਿੰਘ ਜਦੋਂ ਬੇਤਹਾਸ਼ਾ ਖੰਡਾ ਵਾਹ ਕੇ ਅਫਗਾਨਾਂ ਨੂੰ ਭਾਜੜ ਦੇ ਰਹੇ ਸਨ ਤਾਂ ਇਕ ਗੋਲੀ ਅਜਿਹੇ ਆਈ ਜੋ ਇਨ੍ਹਾਂ ਦੇ ਪੱਟ ਤੇ ਆ ਵਜੀ। ਸ਼ਾਇਦ ਪਠਾਣਾਂ ਦਾ ਸਾਰਾ ਧਿਆਨ ਇਨ੍ਹਾਂ ਵਲ ਹੀ ਸੀ। ਇਨ੍ਹਾਂ ਨੂੰ ਗੋਲੀ ਲਗਣ ਤੋਂ ਬਾਅਦ ਕੁਝ ਹੋਰ ਗੋਲੀਆਂ ਚਲੀਆਂ ਜਿਨ੍ਹਾਂ ਦੇ ਕਾਰਨ ਇਨ੍ਹਾਂ ਦਾ ਘੋੜਾ ਘਾਇਲ ਹੋ ਕੇ ਮੈਦਾਨੇ–ਜੰਗ ਵਿਚ ਡਿਗ ਪਿਆ। ਅਕਾਲੀ ਫੂਲਾ ਸਿੰਘ ਘੋੜੇ ਤੋਂ ਉਤਰ ਕੇ ਝੱਟ ਪੱਟ ਇਕ ਹਾਥੀ ਮੰਗਵਾ ਕੇ ਉਸ ਤੇ ਸੁਆਰ ਹੋ ਗਏ। ਇਨ੍ਹਾਂ ਦੀ ਲੱਤ ਚੋਂ ਬਹੁਤ ਸਾਰਾ ਖ਼ੂਨ ਵਹਿ ਰਿਹਾ ਸੀ ਤੇ ਜ਼ਖਮਾਂ ਤੇ ਪੱਟੀ ਬੰਨ੍ਹਣ ਦਾ ਕੋਈ ਮੌਕਾ ਨਹੀਂ ਸੀ। ਉਨ੍ਹਾਂ ਮਹਾਵਤ ਨੂੰ ਅਗੇ ਵਧਣ ਲਈ ਕਿਹਾ ਤਾਂ ਕਿ ਉਹ ਅਫਗਾਨ ਮੋਰਚਿਆਂ ਨੂੰ ਤੋੜ ਕੇ ਉਨ੍ਹਾਂ ਨੂੰ ਨਸਣ ਤੇ ਮਜਬੂਰ ਕਰ ਸਕਣ। ਮਹਾਵਤ ਚੁਪਾਸੀ ਮਚੇ ਹੋਏ ਭਿਆਨਕ ਯੁੱਧ ਨੂੰ ਵੇਖ ਕੇ ਡਰ ਗਿਆ। ਉਸ ਨੇ ਅਕਾਲੀ ਫੂਲਾ ਸਿੰਘ ਨੂੰ ਕਿਹਾ ਅਗੇ ਬਹੁਤ ਖ਼ਤਰਾ ਹੈ—ਇਸ ਵੇਲੇ ਜਾਨਵਰ ਨੂੰ ਅਗੇ ਲਿਜਾਣਾ ਘਾਤਕ ਸਾਬਤ ਹੋ ਸਕਦਾ ਹੈ। ਅਕਾਲੀ ਫੂਲਾ ਸਿੰਘ ਨੇ ਮਹਾਵਤ ਨੂੰ ਫਿਰ ਅਗੇ ਵਧਣ ਲਈ ਕਿਹਾ। ਮਹਾਵਤ ਹੌਸਲਾ ਹਾਰ ਗਿਆ ਤੇ ਉਸ ਨੇ ਹਾਥੀ ਨੂੰ ਤੋਰਨ ਤੋਂ ਨਾਂਹ ਕਰ ਦਿਤੀ। ਅਕਾਲੀ ਫੂਲਾ ਸਿੰਘ ਨੇ ਵੇਖਿਆ ਇਹ ਕਾਇਰ ਜੀਊਂਦਿਆਂ ਹੀ ਮਰ ਚੁਕਾ ਹੈ। ਇਹੋ ਜਿਹੇ ਕਾਇਰ ਜਿੱਤੀਆਂ ਹੋਈਆਂ ਬਾਜ਼ੀਆਂ ਵੀ ਹਰਵਾ ਦਿਆ ਕਰਦੇ ਹਨ। ਸਮਾਈਬ ਲਿਖਦਾ ਹੈ ਕਿ ਉਨ੍ਹਾਂ ਮਹਾਵਤ ਨੂੰ ਹੇਠ ਲਾਹ ਦਿਤਾ। ਗਣੇਸ਼ ਦਾਸ ਲਿਖਦਾ ਹੈ ਕਿ ਉਨ੍ਹਾਂ ਹਾਥੀ ਦਾ ਅੰਕੁਸ਼ ਆਪਣੇ ਹੱਥ ਵਿਚ ਲੈ ਲਿਆ ਤੇ ਉਸ ਨੂੰ ਹੱਲਾ–ਸ਼ੇਰੀ ਦੇਂਦੇ ਤੇ ਅਗੇ ਹਕਦੇ ਉਸ ਥਾਂ ਤੇ ਲੈ ਗਏ ਜਿਥੇ ਅਫਗਾਨਾਂ ਦੀ ਆਖਰੀ ਟੁਕੜੀ ਬੀਰਤਾ ਨਾਲ ਮੈਦਾਨ ਵਿਚ ਡਟੀ ਹੋਈ ਸੀ। ਅਕਾਲੀ ਫੂਲਾ ਫੂਲਾ ਸਿੰਘ ਨੂੰ ਹਾਥੀ ਤੇ ਬੈਠਾ ਵੇਖ ਕੇ ਸਾਰੇ ਅਫਗਾਣ ਉਸੇ ਪਾਸੇ ਟੁੱਟ ਪਏ। ਇਹੀ ਉਹ ਬਹਾਦੁਰ ਸੂਰਮਾ ਉਨ੍ਹਾਂ ਦੇ ਸਾਹਮਣੇ ਸੀ। ਜਿਸ ਨੇ ਉਨ੍ਹਾਂ ਨੂੰ ਕਸੂਰ, ਮੁਲਤਾਨ, ਕਸ਼ਮੀਰ ਤੇ ਪਿਸ਼ਾਵਰ ਦੀਆਂ ਜੰਗਾਂ ਵਿਚ ਬੁਰੀ ਤਰ੍ਹਾਂ ਹਰਾਇਆ ਸੀ, ਤੇ ਇਹੀ ਉਹ ਬਹਾਦਰ ਜਰਨੈਲ ਸੀ ਜਿਸ ਦਾ ਨਾਮ ਸੁਣਦਿਆਂ ਹੀ ਉਨ੍ਹਾਂ ਦੀ ਰੀਢ ਦੀ ਹੱਡੀ ਵਿਚ ਡਰ ਤੇ ਭੈ ਦੀ ਲਹਿਰ ਦੌੜ ਜਾਂਦੀ ਸੀ।

## ਅਫਗਾਨਾਂ ਦਾ ਭਜਣਾ—

ਅਕਾਲੀ ਫੂਲਾ ਸਿੰਘ ਨੂੰ ਅਗੇ ਵਧਦਿਆਂ ਵੇਖ ਪਠਾਣਾਂ ਦੇ ਹੌਸਲੇ ਟੁਟ ਗਏ ਤੇ ਉਹਨਾਂ ਨੇ ਨਸਣਾ ਸ਼ੁਰੂ ਕਰ ਦਿੱਤਾ। ਅਜ਼ੀਮ ਖਾਨ ਨੂੰ ਪਠਾਣਾਂ ਦੇ ਹਾਰ ਜਾਣ ਦੀ

ਖ਼ਬਰ ਲਗ ਸੀ ਜਿਹੜਾ ਲੁੰਡੇ ਦਰਿਆ ਦੇ ਪਾਰ ਚਮਕਨੀਆਂ ਦੇ ਸਥਾਨ ਤੇ ਡੇਰੇ ਲਾਈ ਨੁਸ਼ਹਿਰੇ ਪਹੁੰਚਣ ਦੀ ਉਡੀਕ ਕਰ ਰਿਹਾ ਸੀ। ਹੁਣ ਕੋਈ ਚਾਰਾ ਚਲਦਾ ਨਾ ਵੇਖ ਕੇ ਆਪਣੀਆਂ ਫੌਜਾਂ ਦੇ ਨਾਲ ਜਲਾਲਾਬਾਦ ਵਲ ਨਸ ਗਿਆ। ਇਤਿਹਾਸਕਾਰਾਂ ਦੇ ਅੰਦਾਜ਼ੇ ਨਾਲ ਮਰਨ ਵਾਲੇ ਸਿੰਘਾਂ ਦੀ ਗਿਣਤੀ 5000 ਦੇ ਕਰੀਬ ਸੀ ਤੇ ਅਫਗਾਨਾਂ ਦੀ ਗਿਨਤੀ 10,000 ਤੋਂ ਉਪਰ ਸੀ। ਨੁਸ਼ਹਿਰੇ ਦੇ ਲਾਗੇ ਮੀਲਾਂ ਤਕ ਅਫਗਾਨਾਂ ਦੀਆਂ ਕਬਰਾਂ ਅਜੇ ਵੀ ਇਸ ਗੱਲ ਦਾ ਸਬੂਤ ਹਨ।

## ਅਕਾਲੀ ਫੂਲਾ ਸਿੰਘ ਜੀ ਦੀ ਸ਼ਹੀਦੀ :

ਅਕਾਲੀ ਜੀ ਦੀਆਂ ਜੇਤੂ ਫ਼ੌਜਾਂ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਵਾਪਸ ਡੇਰੇ ਪਰਤ ਰਹੀਆਂ ਸਨ। ਰਾਤ ਦਾ ਹਲਕਾ ਹਨ੍ਹੇਰਾ ਪੈ ਰਿਹਾ ਸੀ। ਅਚਾਨਕ ਉਮਰਗੁਲ ਨਾਮ ਦਾ ਇਕ ਪਠਾਣ ਜਿਹੜਾ ਪੱਥਰ ਦੇ ਪਿਛੇ ਲੁਕ ਕੇ ਬੈਠਾ ਸੀ ਅਕਾਲੀ ਜੀ ਉਪਰ ਗੋਲੀਆਂ ਚਲਾ ਦਿੱਤੀਆਂ। ਜਿਸ ਵਿਚੋਂ ਦੋ ਗੋਲੀਆਂ ਅਕਾਲੀ ਜੀ ਦੇ ਮੱਥੇ ਨੂੰ ਆ ਵਜੀਆਂ। ਕਰਨਲ ਮਹਾਂ ਸਿੰਘ ਜਿਹੜਾ ਅਕਾਲੀ ਜੀ ਦੇ ਹਾਥੀ ਨਾਲ ਚਲ ਰਿਹਾ ਸੀ, ਆਪਣੀ ਤਲਵਾਰ ਨਾਲ ਉਸ ਪਠਾਣ ਨੂੰ ਕੁਤਰ ਸੁਟਿਆ ਮਹਾਵਤ ਨੇ ਛੇਤੀ ਹਾਥੀ ਨੂੰ ਭਜਾ ਕੇ ਕੈਂਪ ਵਲ ਲਿਆਂਦਾ ਤਾਂ ਜੋ ਡਾਕਟਰੀ ਇਲਾਜ ਮਿਲ ਸਕੇ। ਲੇਕਿਨ ਅਕਾਲੀ ਜੀ ਗੁਰੂਚਰਨਾਂ ਵਲ ਉਡਾਰੀ ਮਾਰ ਚੁਕੇ ਸਨ।

## ਅਕਾਲੀ ਫੂਲਾ ਸਿੰਘ ਜੀ ਦਾ ਸਸਕਾਰ :

ਕਿਸੇ ਘੋੜ ਸਵਾਰ ਨੇ ਅਕਾਲੀ ਫੂਲਾ ਸਿੰਘ ਜੀ ਦੇ ਸ਼ਹੀਦ ਹੋ ਜਾਣ ਦੀ ਖ਼ਬਰ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਵੀ ਜਾ ਕੇ ਦੇ ਦਿਤੀ। ਇਹ ਖ਼ਬਰ ਸੁਣਦਿਆਂ ਹੀ ਮਹਾਰਾਜਾ ਰਣਜੀਤ ਸਿੰਘ ਦੀਆਂ ਅੱਖਾਂ ਵਿਚ ਅੱਥਰੂ ਭਰ ਗਏ। ਉਨ੍ਹਾਂ ਥਿਰਕਦੀ ਆਵਾਜ਼ ਵਿਚ ਕਿਹਾ, "ਇਹ ਜਿੱਤ ਸਾਨੂੰ ਬਹੁਤ ਮਹਿੰਗੀ ਪਈ ਹੈ। ਪਰ ਅਕਾਲੀ ਜੀ ਨੇ ਆਪਣਾ ਪ੍ਰਣ ਪਾਲ ਕੇ ਖਾਲਸਾ ਪੰਥ ਤੇ ਖਾਲਸਾ ਰਾਜ ਦੀ ਲਾਜ ਰਖ ਲਈ ਹੈ। ਹੁਣ ਇਹ ਅਫ਼ਗਾਨ ਦੱਰਾ ਖ਼ੈਬਰ ਦੇ ਇਸ ਪਾਰ ਕਦੇ ਵੀ ਆਪਣੇ ਨਾਪਾਕ ਪੈਰ ਰਖਣ ਦੀ ਹਿੰਮਤ ਨਹੀਂ ਕਰ ਸਕਣਗੇ"। ਉਹ ਅਕਾਲੀ ਫੂਲਾ ਸਿੰਘ ਦੇ ਹਾਥੀ ਵਲ ਗਏ, ਜਿਸ ਵਿਚ ਉਨ੍ਹਾਂ ਦਾ ਲਹੂ ਲੁਹਾਣ ਹੋਇਆ ਪੰਜ ਭੂਤਕ ਸਰੀਰ ਪਿਆ ਸੀ। ਉਨ੍ਹਾਂ ਦੇ ਸਰੀਰ ਤੇ ਹੋਰ ਵੀ ਗੋਲੀਆਂ ਦੇ ਨਿਸ਼ਾਨ ਸਨ। ਉਨ੍ਹਾਂ ਦਾ ਹਾਥੀ ਵੀ ਬੁਰੀ ਤਰ੍ਹਾਂ ਜ਼ਖ਼ਮੀ ਸੀ। ਇਸ ਤੋਂ ਸਾਫ਼ ਪ੍ਰਤੀਤ ਹੁੰਦਾ ਸੀ ਕਿ ਲੜਾਈ ਦੇ ਆਖਰੀ ਪਲਾਂ ਵਿਚ ਅਫ਼ਗਾਨਾਂ ਦਾ ਸਾਰਾ ਧਿਆਨ ਇਸ ਸੂਰਮੇ ਨੂੰ ਮਾਰਨ ਵਿਚ ਹੀ ਲਗ ਗਿਆ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੇ ਸਰੀਰ ਨੂੰ ਹੋਦੇ ਚੋਂ ਬਾਹਰ ਕਢਿਵਾਇਆ। ਜੰਗ ਦੇ ਮੈਦਾਨ ਵਿਚ ਹੀ ਇਕ ਕੀਮਤੀ ਸ਼ਾਲ ਵਿਛਾਈ ਗਈ ਤੇ ਇਸ ਉਪਰ ਉਸ ਜਰਨੈਲ ਨੂੰ ਸੁਆ ਦਿਤਾ ਗਿਆ ਜਿਸ ਦੇ ਮੈਦਾਨੇ ਜੰਗ ਵਿਚ ਪਹੁੰਚਣ ਦੀ ਖਬਰ ਸੁਣ ਕੇ ਅਫ਼ਗਾਨ ਘਰਾਂ ਵਿਚ ਸੋਗ ਛਾ ਜਾਂਦਾ ਸੀ। ਰਾਤ

ਦਾ ਹਨ੍ਹੇਰਾ ਹਰ ਪਾਸੇ ਫੈਲ ਰਿਹਾ ਸੀ। ਸਿੱਖ ਸਿਪਾਹੀ ਦੁਸ਼ਮਣਾਂ ਨੂੰ ਹਰਾ ਕੇ ਵਾਪਸ ਡੇਰੇ ਪਰਤ ਰਹੇ ਸਨ। ਅਜ ਦੀ ਰਾਤ ਕਿਸੇ ਦੀ ਅੱਖਾਂ ਵਿਚ ਨੀਂਦ ਨਹੀਂ ਸੀ।

ਹਰ ਕੋਈ ਅਕਾਲੀ ਫੂਲਾ ਸਿੰਘ ਦੀ 'ਮਿੱਟੀ' ਦੁਆਲੇ ਬੈਠਾ ਉਸ ਮਹਕ ਦੀ ਗੱਲ ਕਰ ਰਿਹਾ ਸੀ ਜਿਸ ਨੂੰ ਹੁਣ ਇਤਿਹਾਸ ਦੇ ਪੰਨੇ ਬੜੇ ਫਖਰ ਨਾਲ ਸਾਂਭਣਗੇ ਤੇ ਆਉਣ ਵਾਲਿਆਂ ਪੀੜੀਆਂ ਨੂੰ ਦੇਸ਼ ਤੇ ਧਰਮ ਦੇ ਨਾਂ ਤੇ ਮਰ ਮਿਟਣ ਦੀ ਪ੍ਰੇਰਨਾ ਦੇਂਦੇ ਰਹਿਣਗੇ। ਸਾਰੀ ਰਾਤ ਸ਼ਬਦ ਕੀਰਤਨ ਹੁੰਦਾ ਰਿਹਾ ਤੇ ਅਗਲੀ ਭਲਕ ਪੂਰੇ ਫ਼ੌਜੀ ਸਨਮਾਨਾਂ ਨਾਲ ਅਕਾਲੀ ਜੀ ਦੇ ਸਰੀਰ ਨੂੰ ਦਰਿਆ ਲੁੰਡੇ ਦੇ ਕਿਨਾਰੇ ਅਗਨ ਭੇਟ ਕਰ ਦਿੱਤਾ ਗਿਆ। ਅਕਾਲੀ ਫੂਲਾ ਸਿੰਘ ਜੀ 14 ਮਾਰਚ 1823 ਨੂੰ ਸ਼ਹੀਦ ਹੋਏ ਸਨ।

## ਨੁਸ਼ਹਿਰੇ ਦੀ ਜੰਗ ਬਾਰੇ :

ਸਮਾਈਥ ਲਿਖਦਾ ਹੈ ਕਿ ਮਹਾਰਾਜੇ ਦੀਆਂ ਫ਼ੌਜਾਂ ਕਰੀਬ ਕਰੀਬ ਇਹ ਜੰਗ ਹਾਰ ਚੁਕੀਆਂ ਸਨ ਕਿ ਅਕਾਲੀ ਫੂਲਾ ਸਿੰਘ ਦੀ ਬੇਮਿਸਾਲ ਬਹਾਦਰੀ ਤੇ ਕੁਰਬਾਨੀ ਨੇ ਜੰਗ ਦਾ ਨਕਸ਼ਾ ਹੀ ਬਦਲ ਕੇ ਰਖ ਦਿਤਾ। ਉਸ ਦੇ ਆਪਣੇ ਸ਼ਬਦਾਂ ਵਿਚ :

**This battle of Teree was won for Ranjeet, after all hope of Victory had fled, by the bravery of Phoola Singh, so gallantly supported by his little troop of Akalees.**

ਇਸ ਲੜਾਈ ਵਿਚ ਅਕਾਲੀ ਫੂਲਾ ਸਿੰਘ ਦੀ ਬਹਾਦਰੀ ਵੇਖ ਕੇ ਉਸ ਦੇ ਦੁਸ਼ਮਣ (ਅਫ਼ਗਾਨ) ਵੀ ਪ੍ਰਸੰਸਾ ਕੀਤੇ ਬਗੈਰ ਨਹੀਂ ਸਨ ਰਹਿ ਸਕੇ।

ਬਿਕਰਮਾਜੀਤ ਹਸਰਤ ਲਿਖਦਾ ਹੈ ਕਿ ਨੁਸ਼ਹਿਰੇ ਦੀ ਜੰਗ ਵਿਚ ਹਾਰ ਖਾ ਜਾਣ ਮਗਰੋਂ ਅਜ਼ੀਮ ਖਾਂ ਬੜੀ ਬੇਇਜ਼ਤੀ ਮਹਿਸੂਸ ਕਰਦਾ ਹੋਇਆ, ਟੁੱਟੇ ਹੋਏ ਦਿਲ ਨਾਲ ਆਪਣੇ ਗਾਜ਼ੀਆਂ ਨੂੰ ਨਾਲ ਲੈ ਕੇ ਅਫ਼ਗਾਨਿਸਤਾਨ ਦੇ ਪਹਾੜਾਂ ਵਲ ਨੱਸ ਗਿਆ, ਜਿਥੇ ਕੁਝ ਸਮੇਂ ਮਗਰੋਂ ਉਸ ਦੀ ਮੌਤ ਹੋ ਗਈ। ਗੁਲਸ਼ਨ ਲਾਲ ਚੋਪੜਾ ਲਿਖਦਾਂ ਹੈ ਕਿ ਇਸ ਜਿੱਤ ਨਾਲ ਪਿਸ਼ਾਵਰ ਦੀ ਸਾਰੀ ਘਾਟੀ ਸਿੱਖਾਂ ਦੇ ਅਧਿਕਾਰ ਵਿਚ ਆ ਗਈ ਜਿਹ ਦਾ ਸੇਹਰਾ ਅਕਾਲੀ ਫੂਲਾ ਸਿੰਘ ਦੇ ਸਿਰ ਸੀ। ਇਸ ਲੜਾਈ ਦੇ ਨਤੀਜਿਆਂ ਦਾ ਉਲੇਖ ਕਰਦਾ ਹੋਇਆ ਸੀਤਾ ਰਾਮ ਕੋਹਲੀ ਲਿਖਦਾ ਹੈ ਕਿ ਬੇਸ਼ਕ ਇਸ ਯੁੱਧ ਵਿਚ ਖਾਲਸੇ ਦਾ ਵੀ ਬੜਾ ਭਾਰੀ ਨੁਕਸਾਨ ਹੋਇਆ। ਪਰ ਨੁਸ਼ਹਿਰੇ ਦੀ ਸ਼ਾਨਦਾਰ ਜਿੱਤ ਦਾ ਸਰਹਦ ਉਤੇ ਇਹ ਅਸਰ ਹੋਇਆ ਕਿ ਜਮਰੋਦ ਤੋਂ ਲੈ ਕੇ ਮਾਲਾਕੰਦ ਤੇ ਬਨੇਰ ਤੋਂ ਲੈ ਕੇ ਖਟਕ ਤਕ ਦੇ ਸਾਰੇ ਇਲਾਕੇ ਵਿਚ ਖਾਲਸੇ ਦਾ ਪਠਾਣਾਂ ਉਤੇ ਦਬਦਬਾ ਬੈਠ ਗਿਆ। ਇਸ ਸੂਰਮੇ ਦਾ ਉਨ੍ਹਾਂ ਦੇ ਦਿਲ ਉਪਰ ਅਜਿਹਾ ਡਰ ਬੈਠਿਆ ਕਿ ਅਜ ਤਕ ਉਸ ਦਾ ਪ੍ਰਭਾਵ ਨਹੀਂ ਹਟਿਆ।

ਅਕਾਲੀ ਫੂਲਾ ਸਿੰਘ ਦੀ ਸ਼ਹੀਦੀ ਦਾ ਅਸਰ ਮਹਾਰਾਜੇ ਦੇ ਮਨ ਤੇ ਬਹੁਤ ਗਹਿਰਾ

ਪਿਆ। ਆਪਣੇ ਸਾਥੀਆਂ ਨੂੰ ਕਿਹਾ ਸਾਨੂੰ ਨੁਸ਼ਹਿਰੇ ਦੀ ਜਿੱਤ ਦੀ ਬਹੁਤ ਵਡੀ ਕੀਮਤ ਚੁਕਾਣੀ ਪਈ ਹੈ। ਮੈਂ ਅੰਮ੍ਰਿਤਸਰ ਪਹੁੰਚ ਕੇ ਉਥੋਂ ਦੇ ਲੋਕਾਂ ਨੂੰ ਕੀ ਕਹਾਂਗਾ ਕਿ ਮੈਂ ਅਕਾਲੀ ਜੀ ਨੂੰ ਕਿਥੇ ਛਡ ਆਇਆ ਹਾਂ। ਗਣੇਸ਼ ਦਾਸ ਲਿਖਦਾ ਹੈ ਕਿ ਅਕਾਲੀ ਜੀ ਦੀ ਮੌਤ ਦੀ ਖਬਰ ਸੁਣਦਿਆਂ ਹੀ ਮਹਾਰਾਜੇ ਨੇ ਕਿਹਾ :

**ਫੂਲਾ ਸਿੰਘ ਜਬ ਮਾਰਿਓ ਸੁਣ ਸਾਰ ਸਰਕਾਰ।**
**ਐਸੋ ਸਿੰਘ ਮਹਾਂਬਲੀ ਵਿਰਲਾ ਹਮ ਦਰਬਾਰ।**

ਇਸ ਲੜਾਈ ਵਿਚ ਗੋਰਖਾ ਟੁਕੜੀ ਦਾ ਲੀਡਰ ਬਲਭੱਦਰ ਵੀ ਮਾਰਿਆ ਗਿਆ ਸੀ। ਜਦੋਂ ਜੇਤੂ ਫ਼ੌਜਾਂ 17 ਮਾਰਚ 1823 ਨੂੰ ਪਿਸ਼ਾਵਰ ਵਿਚ ਦਾਖਲ ਹੋਈਆਂ ਤਾਂ ਉਹ ਸਤਿ ਸ੍ਰੀ ਅਕਾਲ ਤੇ ਅਕਾਲੀ ਫੂਲਾ ਸਿੰਘ ਦੀ ਜੈ-ਜੈ ਕਾਰ ਦੇ ਨਾਹਰੇ ਲਾ ਰਹੀਆਂ ਸਨ। ਦੇਸ਼ ਤੇ ਕੌਮ ਲਈ ਸ਼ਹੀਦ ਹੋਣ ਵਾਲਾ ਇਹ ਯੋਧਾ ਸਦਾ ਸਦਾ ਲਈ ਸਿੱਖ ਇਤਿਹਾਸ ਵਿਚ ਅਮਰ ਹੋ ਚੁਕਾ ਸੀ।

## ਅਕਾਲੀ ਫੂਲਾ ਸਿੰਘ ਦੀ ਸਮਾਧ ਬਾਰੇ :

1834-35 ਈਸਵੀ ਵਿਚ ਮਹਾਰਾਜੇ ਦੇ ਹੁਕਮ ਨਾਲ ਇਸ ਥਾਂ ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਬਣਾ ਕੇ ਇਸ ਦੀ ਦੇਖ-ਰੇਖ ਤੇ ਹੋਰ ਖਰਚਿਆਂ ਲਈ ਲਾਗਲੇ ਪਿੰਡ ਪੀਰ ਸੁਬਾਕ ਦਾ ਦੋ-ਤਿਹਾਈ ਹਿੱਸਾ ਜਗੀਰ ਵਜੋਂ ਸਮਾਧ (ਸ਼ਹੀਦ ਗੰਜ ਅਕਾਲੀ ਬਾਬਾ ਫੂਲਾ ਸਿੰਘ ਜੀ) ਦੇ ਨਾਮ ਲਗਵਾ ਦਿੱਤੀ ਸੀ। ਇਹ ਸਮਾਧ ਨੁਸ਼ਹਿਰੇ ਤੋਂ ਪਾਰ ਦਰਿਆ ਲੁੰਡੇ (ਕਾਬਲ) ਦੇ ਕੰਡੇ ਤੇ ਹੈ। ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਤੇ ਇਹ ਪੰਗਤੀਆਂ ਦਰਜ ਸਨ : "ਇਸ ਥਾਂ ਤੇ ਅਕਾਲੀ ਫੂਲਾ ਸਿੰਘ ਜੀ ਤੇ ਬਾਕੀ ਸ਼ਹੀਦਾਂ ਦਾ ਸਸਕਾਰ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੀ ਹਥੀਂ ਕੀਤਾ ਤੇ ਜਗੀਰ ਲਗਾਈ—14 ਮਾਰਚ 1823"।

ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਸਮਾਧ ਦੀ ਸੇਵਾ, ਝਾੜੂ ਅਤੇ ਦੀਵਾ-ਬੱਤੀ ਜਗਾਣ ਲਈ ਮੁਜਾਵਰ ਰੁਸਤਮ ਗੁਲ ਨੂੰ ਰਖਿਆ ਗਿਆ ਸੀ। ਰੁਸਤਮ-ਗੁਲ ਦੇ ਮਰਨ ਤੋਂ ਬਾਅਦ ਉਸ ਦਾ ਲੜਕਾ ਹਾਸ਼ਮ ਖਾਂ ਤੇ ਫਿਰ ਉਸ ਦੀ ਔਲਾਦ ਕਰਦੀ ਰਹੀ। ਅਕਾਲੀ ਫੂਲਾ ਸਿੰਘ ਦੀ ਸਮਾਧ ਸਿੱਖਾਂ, ਹਿੰਦੂਆਂ ਤੇ ਪਠਾਣਾਂ ਲਈ ਤੀਰਥ ਦਾ ਸਥਾਨ ਸੀ, ਜਿੱਥੇ ਹਰ ਸਾਲ ਹਜ਼ਾਰਾਂ ਸ਼ਰਧਾਲੂ ਆ ਕੇ ਇਸ ਮਹਾਨ ਸ਼ਹੀਦ ਨੂੰ ਆਪਣੀ ਸ਼ਰਧਾਂਜਲੀ ਦੇ ਫੂਲ ਭੇਟ ਕਰਿਆ ਕਰਦੇ ਹਨ।

ਗੁਰਦੁਆਰਾ ਸੁਧਾਰ ਲਹਿਰ ਮਗਰੋਂ ਇਹ ਸਾਰੀ ਸੇਵਾ ਪੰਥ ਨੇ ਆਪਣੇ ਹੱਥ ਵਿਚ ਲੈ ਲਈ ਸੀ।

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਨਾ ਰਿਪੋਰਟ 1-4-1937 ਤੋਂ 29-2-1940 ਦੇ ਮੁਤਾਬਿਕ ਜਗੀਰ ਦਾ ਵੇਰਵਾ ਇਸ ਤਰ੍ਹਾਂ ਸੀ :

| ਨੰਬਰ | ਨਾਮ ਜਗੀਰ | ਕਨਾਲ | ਮਰਲੇ |
|---|---|---|---|
| 1. | ਸ਼ਾਹ ਨੈਹਰੀ | 12948 | 5 |
| 2. | ਬਾਰਾਨੀ | 2858 | 13 |
| 3. | ਮੈਰਾ | 947 | 11 |
| 4. | ਚਾਹੀ | 22 | 8 |
| 5, | ਸੇਲਾਬਾ | 267 | 13 |
| 6, | ਬੰਜਰ ਦੀਦ | 719 | 1 |
| 7. | ਬੰਜਰ ਕਦੀਮ | 3984 | 13 |
| 8. | ਗੈਰ ਮੁਮਕਨ | 2114 | 2 |
| | ਕੁਲ | 23862 | 66 |

ਸਮਾਧ ਦੇ ਨਾਲ ਗੁਰੂ ਕਾ ਲੰਗਰ, ਯਾਤਰੂ ਖਾਨਾ, ਤਿੰਨ ਬੇੜੀਆਂ, ਗਊਸ਼ਾਲਾ, ਬਾਗ਼ ਤੇ ਇਕ ਲਾਇਬਰੇਰੀ ਸੀ। ਚਿੱਠਾ ਮਹਾਵਾਰੀ ਜੁਲਾਈ 1839 ਦੇ ਮੁਤਾਬਿਕ ਲਾਇਬਰੇਰੀ ਤੇ 4 ਰੁਪਏ 65 ਪੈਸੇ ਖਰਚ ਹੋਇਆ।

## ਮਹੰਤਾਂ ਦਾ ਜ਼ਮਾਨਾ :

1937-40 ਵਿਚ ਛਪੀ ਇਕ ਰਿਪੋਰਟ ਅਨੁਸਾਰ, 'ਸਮਾਧ ਦੇ ਪਹਿਲੇ ਮਹੰਤ ਬਾਬਾ ਖੁਦਾ ਸਿੰਘ ਜੀ ਮੁਕਰਰ ਹੋਏ। ਆਪ ਬੜੇ ਨਿਡਰ ਅਤੇ ਉਪਕਾਰੀ ਸਨ। ਆਪ ਦੇ ਵਕਤ ਲੰਗਰ ਸਦਾ ਚਲਦਾ ਹੁੰਦਾ ਸੀ। ਆਪ ਦੇ ਮੁਤਅਲਿਕ ਬਹੁਤ ਸਾਰੀਆਂ ਰਵਾਇਤਾਂ ਪ੍ਰਚਲਤ ਹਨ। ਸਿੱਖਾਂ ਦੇ ਰਾਜ ਦੇ ਚਲੇ ਜਾਣ ਤੋਂ ਬਾਅਦ ਜਦ ਅੰਗਰੇਜ਼ਾਂ ਦਾ ਰਾਜ ਆਇਆ ਤਾਂ ਜਗੀਰ ਦੇ ਪੁਰਾਣੇ ਮਾਲਕਾਂ ਨੇ ਜ਼ਮੀਨ ਵਾਪਸ ਲੈਣ ਵਾਸਤੇ ਬਹੁਤ ਜ਼ੋਰ ਲਾਇਆ, ਪਰ ਆਪ ਨੇ ਇਸ ਪੰਥਕ ਜਾਇਦਾਦ ਨੂੰ ਗੈਰਾਂ ਦੇ ਕਬਜ਼ੇ ਵਿਚ ਨਹੀਂ ਜਾਣ ਦਿਤਾ। ਸਰਕਾਰ ਹਿੰਦ ਨੇ ਵੀ ਆਪਣੀ ਚਿੱਠੀ ਨੰਬਰ 214 ਮਿਤੀ 31 ਅਗਸਤ ਸੰਨ 1874 ਦੁਆਰਾ ਪੀਰ ਸੁਬਾਕ ਦੇ ਪਿੰਡਾਂ ਦਾ 2/3 ਹਿੱਸਾ ਸਮਾਧ ਦੀ ਮਲਕੀਅਤ ਤਸਲੀਮ ਕੀਤਾ ਅਤੇ 1050 ਰੁਪਏ ਸਾਲਾਨਾ ਮਾਲੀਏ ਦੀ ਮੁਆਫ਼ੀ ਦਿੱਤੀ।

ਬਾਬਾ ਖੁਦਾ ਸਿੰਘ ਜੀ ਦੇ ਚੜ੍ਹਾਈ ਕਰ ਜਾਣ ਉਪਰੰਤ ਬਾਬਾ ਸ਼ਾਮ ਸਿੰਘ ਜੀ ਮਹੰਤ ਮੁਕਰਰ ਹੋਏ ਜੋ ਕਿ 1890 ਵਿਚ ਸੁਰਗਵਾਸ ਹੋ ਗਏ। ਉਨ੍ਹਾਂ ਦੀ ਜਗ੍ਹਾ ਉਨ੍ਹਾਂ ਦਾ ਲੜਕਾ ਭਾਈ ਸੋਭਾ ਸਿੰਘ ਮਹੰਤ ਬਣਿਆ। ਭਾਈ ਸੋਭਾ ਸਿੰਘ ਜੀ 1907 ਈਸਵੀ ਵਿਚ ਕਾਲ ਵਸ ਹੋਏ ਤੇ ਉਨ੍ਹਾਂ ਦੀ ਥਾਂ ਮਹੰਤ ਭਾਈ ਹਰਨਾਮ ਸਿੰਘ ਨੂੰ ਥਾਪਿਆ ਗਿਆ। ਮਹੰਤੀ ਦੀ ਵਾਗ-ਡੋਰ ਸੰਭਾਲਦਿਆਂ ਹੀ ਹਰਨਾਮ ਸਿੰਘ ਨੇ (ਜ਼ਾਤੀ ਮੁਫਾਦ ਤੇ ਮਾੜੇ ਕਿਰਦਾਰ ਕਾਰਨ) ਸਮਾਧ ਦੀ ਜਗੀਰ ਨੂੰ ਵੇਚਣਾ ਸ਼ੁਰੂ ਕਰ ਦਿਤਾ ਤੇ ਆਪਣੇ ਆਪ ਨੂੰ ਇਸ ਸਾਰੀ ਜ਼ਮੀਨ ਤੇ ਜਾਇਦਾਦ ਦਾ ਵਾਹਦ ਮਾਲਕ ਸਮਝਣ ਲਗ

ਪਿਆ । ਉਸ ਨੇ ਕੁਝ ਹੋਰ ਵੀ ਅਜਿਹੀਆਂ ਕਾਰਵਾਈਆਂ ਸ਼ੁਰੂ ਕਰ ਦਿਤੀਆਂ, ਜਿਸ ਨਾਲ ਪੰਥ ਦੇ ਹਿਤਾਂ ਨੂੰ ਨੁਕਸਾਨ ਪਹੁੰਚਣਾ ਸ਼ੁਰੂ ਹੋ ਗਿਆ ।

ਜਦੋਂ ਇਸ ਗੱਲ ਦੀ ਖ਼ਬਰ ਸਿੰਘ ਸਭਾ ਪਿਸ਼ਾਵਰ ਸਦਰ ਦੇ ਪ੍ਰਬੰਧਕਾਂ ਨੂੰ ਲਗੀ ਤਾਂ ਉਨ੍ਹਾਂ ਦੇ ਮਨ ਵਿਚ ਬੜਾ ਰੋਸ ਪੈਦਾ ਹੋਇਆ । ਉਥੋਂ ਦੇ ਪਤਵੰਤੇ ਸਜਣ ਗਿਆਨੀ ਬਾਘ ਸਿੰਘ ਜੀ ਨੇ ਪਹਿਲਾਂ ਤਾਂ ਬੜੇ ਪਿਆਰ ਨਾਲ ਮਹੰਤ ਹਰਨਾਮ ਸਿੰਘ ਨੂੰ ਸਮਝਾਣ ਦਾ ਜਤਨ ਕੀਤਾ, ਪਰ ਜਦ ਉਸ ਨੇ ਗਿਆਨੀ ਜੀ ਦੀਆਂ ਗੱਲਾਂ ਵਲ ਕੋਈ ਧਿਆਨ ਨਾ ਦਿਤਾ ਤਾਂ ਜੂਨ 1914 ਵਿਚ ਉਨ੍ਹਾਂ ਦੇ ਖਿਲਾਫ ਮੁਕੱਦਮਾ ਦਾਇਰ ਕਰ ਦਿਤਾ ਗਿਆ । ਇਸ ਮੁਕੱਦਮੇ ਦੀ ਪੈਰਵੀ ਲਈ ਸਿੰਘ ਸਭਾ ਪਿਸ਼ਾਵਰ (ਸਦਰ) ਵਾਲਿਆਂ ਨੇ 11 ਮੈਂਬਰਾਂ ਦੀ ਇਕ ਕਮੇਟੀ ਨੀਯਤ ਕੀਤੀ ਜਿਨ੍ਹਾਂ ਵਿਚੋਂ ਸੂਬੇਦਾਰ ਪ੍ਰੇਮ ਸਿੰਘ ਜੀ, ਗਿਆਨੀ ਬਾਘ ਸਿੰਘ ਜੀ, ਸਰਦਾਰ ਬਹਾਦਰ ਸੂਬੇਦਾਰ ਮੇਜਰ ਭਗਵਾਨ ਸਿੰਘ ਅਤੇ ਸੂਬੇਦਾਰ ਫੁਮਨ ਸਿੰਘ ਦੇ ਨਾਮ ਖਾਸ ਤੌਰ ਤੇ ਕਾਬਲੇ ਜ਼ਿਕਰ ਹਨ ।

ਇਹ ਮੁਕੱਦਮਾ 2 ਸਾਲ ਤਕ ਚਲਦਾ ਰਿਹਾ । ਮਹੰਤ ਨੇ ਸਰਕਾਰੀ ਅਧਿਕਾਰੀਆਂ ਨੂੰ ਮਿਲ ਮਿਲਾ ਕੇ ਜੁਲਾਈ 1916 ਵਿਚ ਮੁਕੱਦਮਾ ਖਾਰਜ ਕਰਵਾ ਦਿਤਾ । ਉਸ ਪਾਸੇ ਦੇ ਸਿੰਘ ਇਹ ਗੱਲ ਬਰਦਾਸਤ ਕਰਨ ਨੂੰ ਕਦੇ ਵੀ ਤਿਆਰ ਨਹੀਂ ਸਨ ਕਿ ਮਹੰਤ ਹਰਨਾਮ ਸਿੰਘ ਆਪ ਹੁਦਰੀਆਂ ਕਰਕੇ ਪੰਥਕ ਮੁਫਾਦ ਨੂੰ ਨੁਕਸਾਨ ਪਹੁੰਚਾਵੇ ਤੇ ਸਮਾਧ ਵਾਲੀ ਥਾਂ ਦਾ ਨਾਮੋ-ਨਿਸ਼ਾਨ ਹੀ ਮਿਟਾ ਦੇਵੇ । ਗਿਆਨੀ ਬਾਘ ਸਿੰਘ ਤੇ ਹੋਰ ਪਤਵੰਤੇ ਸਜਣਾਂ ਨੇ ਮਿਲ ਕੇ ਇਸ ਫੈਸਲੇ ਵਿਰੁਧ ਅਪੀਲ ਦਾਇਰ ਕੀਤੀ ਤੇ ਇਹ ਮੁਕਦਮਾ 3 ਮਾਰਚ 1917 ਨੂੰ ਫਿਰ ਨਵੇਂ ਸਿਰਿਉਂ ਸ਼ੁਰੂ ਹੋ ਗਿਆ । ਇਸ ਮੁਕੱਦਮੇ ਨੂੰ ਲੜਣ ਲਈ ਬਹੁਤ ਪੈਸਾ ਖਰਚ ਕੀਤਾ ਗਿਆ । ਆਖਰ 20 ਦਸੰਬਰ ਸੰਨ 1918 ਨੂੰ ਫੈਸਲਾ ਪੰਥ ਦੇ ਹਕ ਵਿਚ ਹੋ ਗਿਆ । ਇਸ ਜਿਤ ਦਾ ਸੇਹਰਾ ਸਿੰਘ ਸਭਾ ਪਿਸ਼ਾਵਰ ਸਦਰ ਦੇ ਪ੍ਰਬੰਧਕਾਂ ਅਤੇ ਗੁਰਪੁਰਬ ਵਾਸੀ ਗਿਆਨੀ ਬਾਘ ਸਿੰਘ ਜੀ ਦੇ ਸਿਰ ਹੈ ਜਿਨ੍ਹਾਂ ਨੇ ਬੜੀ ਮੇਹਨਤ ਤੇ ਘਾਲਣਾ ਘਾਲ ਕੇ ਸਮਾਧ ਤੇ ਗੁਰਦੁਆਰਾ ਸ਼ਹੀਦ ਗੰਜ ਅਕਾਲੀ ਫੂਲਾ ਨੂੰ ਮਹੰਤ ਹਰਨਾਮ ਸਿੰਘ ਦੇ ਕਬਜ਼ੇ ਚੋਂ ਆਜ਼ਾਦ ਕਰਵਾਇਆ ।

ਅਦਾਲਤ ਦੇ ਫੈਸਲੇ ਮੁਤਾਬਕ ਸਮਾਧ ਦਾ ਪ੍ਰਬੰਧ ਕਰਨ ਲਈ ਹੇਠ ਲਿਖੇ 3 ਮੁਖੀਆਂ ਦੀ ਪਹਿਲੀ ਕਮੇਟੀ ਬਣਾਈ ਗਈ :—

1. ਪ੍ਰੈਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਛਾਵਨੀ ।
2. ਗਿਆਨੀ ਬਾਘ ਸਿੰਘ ਜੀ ਪ੍ਰਤਿਨਿਧ ਪੰਚ ਖਾਲਸਾ ਦੀਵਾਨ ।
3. ਸ੍ਰ: ਰਾਜਾ ਸਿੰਘ ਜੀ ਪ੍ਰਤਿਨਿਧ ਚੀਫ ਖਾਲਸਾ ਦੀਵਾਨ ।

ਇਹ ਕਮੇਟੀ ਨੀਯਤ ਹੋ ਜਾਣ ਮਗਰੋਂ ਅਦਾਲਤ ਪਾਸ ਇਸ ਆਸ਼ੇ ਦੀ ਦਰਖਾਸਤ ਕੀਤੀ ਗਈ ਕਿ 3 ਸਜਣਾਂ ਦੀ ਜਗ੍ਹਾ ਪੰਜ ਸਜਣਾਂ ਦੀ ਕਮੇਟੀ ਦੀ ਮੰਨਜ਼ੂਰੀ ਦਿਤੀ

ਜਾਵੇ। ਅਦਾਲਤ ਦੀ ਮੰਨਜ਼ੂਰੀ ਮਿਲਣ ਤੇ 1919 ਦੇ ਸ਼ੁਰੂ ਵਿਚ ਕਮੇਟੀ ਦੀ ਬਣਤ ਹੇਠ ਲਿਖੇ ਅਨੁਸਾਰ ਬਣਾਈ ਗਈ :—

1. ਗਿਆਨੀ ਬਾਘ ਸਿੰਘ ਜੀ ਭਸੌੜ ਵਾਲੇ।
2, ਸ੍ਰ: ਰਾਜਾ ਸਿੰਘ ਜੀ ਚੀਫ ਖਾਲਸਾ ਦੀਵਾਨ।
3. ਇਕ ਮੈਂਬਰ ਹੋਤੀ ਵਾਲੇ।
4. ਪ੍ਰੈਜ਼ੀਡੈਂਟ ਸਾਹਿਬ, ਸਿੰਘ ਸਭਾ ਪਿਸ਼ਾਵਰ ਛਾਵਣੀ।
5: ਸਕੱਤਰ ਸਾਹਿਬ, ਸ੍ਰੀ ਗੁਰੂ ਸਿੰਘ ਸਭਾ ਪਿਸ਼ਾਵਰ ਛਾਵਣੀ।

1931 ਤੋਂ 1934 ਤਕ ਭਾਈ ਗੁਰਬਖਸ਼ ਸਿੰਘ ਜੀ ਨੇ ਆਪਣੇ ਕੋਲੋਂ ਬਹੁਤ ਸਾਰਾ ਪੈਸਾ ਖਰਚ ਕੇ ਸਮਾਧ ਦੇ ਆਸ-ਪਾਸ ਦੀ ਬੰਜਰ ਜ਼ਮੀਨ ਨੂੰ ਵਾਹੀ ਜੋਗ ਬਨਾਣ ਤੇ ਸਿੱਖ ਪ੍ਰਵਾਰਾਂ ਨੂੰ ਇਧਰ ਵਸਾਣ ਲਈ ਬਹੁਤ ਸ਼ਲਾਘਾ-ਯੋਗ ਕੰਮ ਕੀਤਾ। ਨਵੀਂ ਬਣੀ ਕਮੇਟੀ ਦੇ ਫੈਸਲੇ ਅਨੁਸਾਰ ਇਕ ਪਿੰਡ ਜਿਸ ਦਾ ਨਾਮ ਅਕਾਲ ਗੜ੍ਹ ਰਖਿਆ ਗਿਆ, ਆਬਾਦ ਕੀਤਾ ਗਿਆ। ਪੀਣ ਦਾ ਪਾਣੀ ਮੁਹੱਈਆ ਕਰਨ ਲਈ ਇਕ ਖੂਹ ਦਾ ਨਿਰਮਾਣ ਕੀਤਾ ਗਿਆ ਤੇ ਸਮਾਧ ਦੇ ਫੰਡ ਵਿਚੋਂ ਕੁਝ ਮਕਾਨ ਉਸਾਰੇ ਗਏ। ਸਮਾਧ ਦੇ ਨਾਲ ਹੀ ਨਵੇਂ ਬਾਗ ਲਗਾਏ ਗਏ ਜਿਨ੍ਹਾਂ ਵਿਚ ਸੰਗਤਰੇ, ਮਾਲਟੇ, ਮਿੱਠੇ, ਨਾਰੰਗੀਆਂ ਅਤੇ ਖੱਟੀਆਂ ਅਤੇ ਆੜੂ ਦੇ ਬੂਟੇ ਲਗਾਏ ਗਏ—ਇਸ ਬਾਗ ਦਾ ਰਕਬਾ 12 ਕਨਾਲ ਸੀ।

1934 ਵਿਚ ਸਮਾਧ ਦਾ ਇੰਤਜ਼ਾਮ ਕਰਨ ਲਈ ਜੋ ਕਮੇਟੀ ਗਠਿਤ ਕੀਤੀ ਗਈ ਉਸ ਦੇ ਹੇਠ ਲਿਖੇ ਅਹੁਦੇਦਾਰ ਸਨ :

1. ਸ੍ਰ: ਕਿਰਪਾਲ ਸਿੰਘ ਪ੍ਰਧਾਨ।
2. ਸ੍ਰ: ਭਗਤ ਸਿੰਘ ਜੀ ਸਕੱਤ੍ਰ।
3. ਸ੍ਰ: ਅਤਰ ਸਿੰਘ ਜੀ ਮੈਂਬਰ ਰਈਸ ਮਰਦਾਨ।
4. ਸ੍ਰ: ਦੀਵਾਨ ਸਿੰਘ ਜੀ ਮੈਂਬਰ ਪਿਸ਼ਾਵਰ ਸ਼ਹਿਰ ਅਤੇ
5. ਸ੍ਰ: ਕਰਤਾਰ ਸਿੰਘ ਜੀ ਸਦਰ ਪਿਸ਼ਾਵਰ।

ਇਸ ਕਮੇਟੀ ਨੇ ਆਪਣੇ ਜ਼ਿਮੇਂ ਕਈ ਕੰਮ ਲਏ ਜਿਨ੍ਹਾਂ ਵਿਚੋਂ ਮੁਖ ਇਹ ਸਨ :—

(ੳ) ਨਵੇਂ ਪਿੰਡਾਂ ਤੇ ਬੰਜਰ ਜ਼ਮੀਨ ਨੂੰ ਅਬਾਦ ਕਰਨਾ।
(ਅ) ਸਮਾਧ ਦੇ ਆਸ-ਪਾਸ ਬਾਗ ਲਗਵਾ ਕੇ, ਨਦੀ ਵਾਲੇ ਪਾਸੇ ਦੀਵਾਰ ਬਣਾਉਣੀ।
(ੲ) ਗੁਰਦੁਆਰੇ ਦੀ ਨਵੀਂ ਇਮਾਰਤ ਤਾਮੀਰ ਕਰਵਾਣੀ।
(ਸ) ਪਿਛਲੇ ਕਰਜ਼ੇ ਉਤਾਰਨੇ ਤੇ।
(ਹ) ਆਮਦਨ ਖਰਚ ਦਾ ਪੂਰਾ ਪੂਰਾ ਹਿਸਾਬ ਰਖਣਾ।

ਤਾਂਕਿ ਹੁਣ ਤਕ ਮਹੰਤਾਂ ਦੀਆਂ ਕਾਰਗੁਜ਼ਾਰੀਆਂ ਸਦਕਾ ਜੋ ਨੁਕਸਾਨ ਸਮਾਧ ਦੇ ਪ੍ਰਬੰਧ ਤੇ ਜ਼ਮੀਨਾਂ ਨੂੰ ਪਹੁੰਚਿਆ ਸੀ ਉਸ ਨੂੰ ਦਰੁਸਤ ਕੀਤਾ ਜਾ ਸਕੇ। ਇਨ੍ਹਾਂ ਕੰਮਾਂ ਤੋਂ

ਛੁਟ ਲੰਗਰ, ਬਿਸਤਰੇ ਤੇ ਆਏ ਗਏ ਯਾਤਰੂਆਂ ਲਈ ਰਿਹਾਇਸ਼ ਦਾ ਪ੍ਰਬੰਧ ਕਰਨਾ, ਪੰਜਾਬੀ ਦੀ ਸਿਖਿਆ ਤੇ ਪੜ੍ਹਾਈ ਲਈ ਗਰਾਂਟਾਂ ਦੇਣੀਆਂ ਤੇ ਸਕੂਲ ਆਦਿ ਬਣਵਾਣੇ ਇਸ ਕਮੇਟੀ ਦੇ ਹੋਰ ਪ੍ਰਮੁਖ ਟੀਚੇ ਸਨ।

1937 ਵਿਚ ਸ਼ਰੋਮਣੀ ਗੁਰਦੁਆਰਾ ਕਮੇਟੀ ਨੇ ਸੇਵਾ ਸੰਭਾਲੀ ਤੇ ਸੇਵਾ ਲਈ ਮਹੰਤ ਹਰਨਾਮ ਸਿੰਘ ਦੇ ਭਰਾ ਭਾਈ ਭਗਵਾਨ ਸਿੰਘ ਨੂੰ ਗਰੰਥੀ ਥਾਪਿਆ ਤੇ ਉਨ੍ਹਾਂ ਦੀ ਮਾਤਾ ਕਰਤਾਰ ਕੌਰ ਨੂੰ 6 ਰੁਪਏ ਮਹੀਨਾ ਪੈਨਸ਼ਨ ਲਗਾਈ।

ਅਕਾਲੀ ਬਾਬਾ ਫੂਲਾ ਸਿੰਘ ਜੀ ਦੀ ਸ਼ਹੀਦੀ ਯਾਦਗਾਰ ਸਮਾਧ ਜਿਹੜੀ ਕਿ ਇਕ ਥੜੇ ਦੀ ਸ਼ਕਲ ਵਿਚ ਸੀ ਉਸ ਨੂੰ 1937 ਦੇ ਸ਼ੁਰੂ ਵਿਚ ਬੜੀ ਖ਼ੂਬਸੂਰਤ 'ਸ਼ੀਟਿੰਗ ਮਾਰਬਲ ਸਟੋਨ' ਤੇ ਕਾਲੇ ਤੇ ਸਫੈਦ ਸੀਮਿੰਟ ਨਾਲ ਸ਼ੀਸ਼ੇ ਆਦਿ ਲਗਾ ਕੇ ਤਿਆਰ ਕੀਤਾ ਗਿਆ। ਦਰਿਆ ਵਾਲੇ ਪਾਸੇ ਸਾਢੇ ਚਾਰ ਫ਼ੁਟ ਚੌੜੀ (ਉਪਰੋਂ ਢਾਈ ਫ਼ੁਟ) ਤੇ 15 ਫੁਟ ਉਚੀ ਦੀਵਾਰ ਤਾਮੀਰ ਕਰਵਾਈ ਗਈ ਤਾਂ ਕਿ ਸਮਾਧ ਨੂੰ ਦਰਿਆ ਦ ਪਾਣੀ ਤੋਂ ਬਚਾਇਆ ਜਾ ਸਕੇ।

ਆਏ ਗਏ ਯਾਤਰੂਆਂ ਨੂੰ ਦਰਿਆ ਦੇ ਆਰ-ਪਾਰ ਲਿਜਾਣ ਲਈ 3 ਬੇੜੀਆਂ ਦਾ ਪ੍ਰਬੰਧ ਕੀਤਾ ਗਿਆ—ਇਨ੍ਹਾਂ ਵਿਚੋਂ ਇਕ ਬੇੜੀ ਮੁਸਾਫਰਾਂ ਲਈ, ਇਕ ਸਮਾਨ ਲਿਆਉਣ-ਲਿਜਾਣ ਲਈ ਤੇ ਇਕ ਅਸਾਧਾਰਨ ਲੋੜ ਪੈ ਜਾਣ ਤੇ ਹਮੇਸ਼ਾਂ ਤਿਆਰ ਰਖੀ ਜਾਂਦੀ ਸੀ। ਇਹ ਬੇੜੀਆਂ ਦਿਨ ਚੜੇ ਤੋਂ ਲੈ ਕੇ ਸ਼ਾਮ ਢਲੇ ਤਕ ਬਿਨਾਂ ਕਿਸੇ ਧਾਰਮਿਕ, ਜਾਤੀ ਜਾਂ ਨਸਲੀ ਵਿਤਕਰੇ ਦੇ ਮੁਸਾਫਰਾਂ ਨੂੰ ਮੁਫ਼ਤ ਆਰ-ਪਾਰ ਲੈ ਜਾਇਆ ਕਰਦੀਆਂ ਸਨ। ਦੇਸ਼ ਦੀ ਵੰਡ ਵੇਲੇ ਤਕ ਇਹ ਬੇੜੀਆਂ ਚਲਾਣ ਵਾਲੇ ਮਲਾਹ ਸਨ—ਅਖਤਰ ਖਾਂ, ਉਸ ਦਾ ਲੜਕਾ ਹਾਜ਼ਮ ਖਾਂ ਤੇ ਭਤੀਜਾ ਹਮੇਸ਼ ਗੁੱਲ। ਇਨ੍ਹਾਂ ਨੂੰ ਅਨਾਜ ਗਲਾ ਤੇ ਘਰ ਦੇ ਖਰਚ ਲਈ ਪੈਸਾ ਆਦਿ ਸਮਾਧ ਦੇ ਫ਼ੰਡ ਵਿਚੋਂ ਦਿਤਾ ਜਾਂਦਾ ਸੀ। ਸਮਾਧ ਦੇ ਖਰਚ ਚੋਂ ਹੀ 2 ਘੋੜੇ, 1 ਘੋੜੀ, ਕੁਝ ਗਾਵਾਂ ਬਛੜੇ ਤੇ ਬਲਦ ਇਤਿ-ਆਦਿ ਵੀ ਰਖੇ ਗਏ ਸਨ। ਇਸ ਸਮਾਧ ਤੇ ਸਿੱਖਾਂ ਤੇ ਹਿੰਦੂਆਂ ਤੋਂ ਇਲਾਵਾ, ਫਰੰਟੀਅਰ ਦੇ ਪਠਾਣ ਤੇ ਮੁਸਲਮਾਨ ਵੀ ਬੜੀ ਸ਼ਰਧਾ ਅਤੇ ਪਿਆਰ ਨਾਲ ਆਉਂਦੇ ਤੇ ਇਸ ਮਹਾਂਬਲੀ ਨੂੰ ਮਸਤਕ ਨਿਵਾ ਕੇ ਸਤਿਕਾਰ ਭੇਂਟ ਕਰਦੇ ਸਨ।

ਗੁਰਦੁਆਰੇ ਦੀ ਨਵੀਂ ਇਮਾਰਤ ਦਾ ਕੰਮ ਅਜੇ ਪੂਰਾ ਨਹੀਂ ਸੀ ਹੋਇਆ ਕਿ ਦੇਸ਼ ਦਾ ਬਟਵਾਰਾ ਹੋ ਗਿਆ। ਇਸ ਗੁਰਦੁਆਰੇ ਦੀ ਕੁਰਸੀ ਜ਼ਮੀਨ ਤੋਂ 8 ਫ਼ੁਟ ਉਚੀ ਰਖੀ ਗਈ ਸੀ। ਇਸ ਦੀਆਂ ਪੌੜੀਆਂ ਤੇ ਬੜਾ ਕੀਮਤੀ ਸੰਗਮਰਮਰ ਲਗਾਇਆ ਗਿਆ ਸੀ। ਗੁਰਦੁਆਰੇ ਵਿਚ ਹਰ ਰੋਜ਼ ਸਵੇਰੇ ਆਸਾ ਦੀ ਵਾਰ ਕੀਰਤਨ ਮਗਰੋਂ ਦੀਵਾਨ ਸਜਦਾ ਤੇ ਕੜਾਹ ਪ੍ਰਸ਼ਾਦਿ ਵਰਤਦਾ ਸੀ। ਪੀਰ ਸਬਾਕ ਤੇ ਨੁਸ਼ਹਿਰੇ ਵਿਚ ਸਿੱਖਾਂ ਦੇ ਥੋੜੇ ਘਰ ਹੋਣ ਕਾਰਨ ਸੰਗਤ ਘਟ ਹੀ ਹੁੰਦੀ ਸੀ ਪਰ ਗੁਰੂ ਨਾਨਕ ਦੇਵ ਜੀ ਦੇ ਆਗਮਨ, ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਧਾਰਨ ਤੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਸੰਗਤਾਂ ਦੂਰ ਦੂਰ ਤੋਂ ਆ ਕੇ ਬੜੇ ਉਤਸ਼ਾਹ ਨਾਲ ਨਗਰ ਕੀਰਤਨ

ਤੇ ਦੀਵਾਨ ਵਿਚ ਭਾਗ ਲੈਂਦੀਆਂ ਸਨ । ਸਾਰਾ ਦਿਨ ਗੁਰੂ ਕਾ ਅਤੁੱਟ ਲੰਗਰ ਵਰਤਦਾ ਸੀ । ਹਰ ਸਾਲ 2 ਚੇਤਰ ਨੂੰ ਅਕਾਲੀ ਬਾਬਾ ਫੂਲਾ ਸਿੰਘ ਜੀ ਦੀ ਯਾਦ ਵਿਚ ਸ਼ਹੀਦੀ ਦੀਵਾਨ ਸਜਦਾ ਸੀ ਜਿਸ ਵਿਚ ਹਿੰਦੂ ਤੇ ਮੁਸਲਮਾਨ ਵੀ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਸਨ । ਇਸ ਤੋਂ ਛੁੱਟ ਇਥੇ ਹਰ ਸਾਲ ਵੈਸਾਖੀ ਅਤੇ ਦੁਸਹਿਰੇ ਦੇ ਮੌਕੇ ਤੇ ਵੀ ਮੇਲਾ ਭਰਦਾਂ ਸੀ ।

ਸਮਾਧ ਦੇ ਨੇੜੇ ਪਿੰਡ ਪੀਰ ਸੁਬਾਂਕ ਵਿਚ ਸਿੱਖਾਂ ਦੇ 10 ਘਰ ਸਨ । ਸਮਾਧ ਦੀ ਜ਼ਮੀਨ ਤੇ ਵਸਾਏ ਗਏ ਕਾਸ਼ਤਕਾਰਾਂ ਦੇ 25-30 ਘਰ ਤੇ ਨੁਸ਼ਹਿਰਾ ਕੈਂਟ ਵਿਖੇ 15 ਘਰ ਸਨ । ਕੁਲ ਜ਼ਮੀਨ ਦਰਿਆ ਕਿਨਾਰੇ ਵਾਲੀ 2000 ਰੁਪਏ ਸਾਲਾਨਾ ਤੇ ਸ੍ਰ: ਗੁਰਬਖਸ਼ ਸਿੰਘ ਪ੍ਰੀਤ ਲੜੀ ਨੂੰ ਠੇਕੇ ਤੇ ਦਿਤੀ ਹੋਈ ਸੀ ਤੇ ਬਾਕੀ ਦੇ ਵਾਹਕ ਜਾਂ ਮੁਜਾਰੇ ਉਥੋਂ ਦੇ ਪਠਾਣ ਸਨ । ਗੁਰਦੁਆਰਾ ਸਾਹਿਬ ਦਾ ਆਪਣਾ ਵਖਰਾ ਪਟਵਾਰੀ ਸੀ ਜੋ ਜ਼ਮੀਨ ਦਾ ਹਿਸਾਬ-ਕਿਤਾਬ ਰਖਿਆ ਕਰਦਾ ਸੀ । ਉਧਰ ਦੇ ਸਿੰਘ ਕੋਈ ਵੀ ਕੰਮ ਲਕੜਾਂ/ਫਸਲਾਂ ਕਟਣ ਜਾਂ ਹੋਰ ਕੋਈ ਭਾਰੀ ਕੰਮ ਕਰਨ ਲਗਿਆਂ ਕਿਹਾ ਕਰਦੇ ਸਨ :—

ਫੂਲਾ ਸਿੰਘ ਅਕਾਲੀ,<br>
ਤੇਰੀ ਢਾਲ ਫੁਮਣਾਂ ਵਾਲੀ,<br>
ਤੇਰਾ ਵਾਰ ਨਾ ਜਾਏ ਖਾਲੀ ।

ਅਕਾਲੀ ਜੀ ਦੇ ਬਾਰੇ ਲੋਕਾਂ ਦੇ ਮਨ ਵਿਚ ਅਗਾਂਹ ਪ੍ਰੇਮ ਤੇ ਸਤਿਕਾਰ ਸੀ ।

ਦੇਸ਼ ਦੀ ਵੰਡ ਵੇਲੇ ਉਥੋਂਦੀ ਸਥਾਨਕ ਕਮੇਟੀ ਦੇ ਕੁਝ ਮੁਖੀ ਮੈਂਬਰ ਇਹ ਸਨ— ਮਿਸਤਰੀ ਚਤਰ ਸਿੰਘ ਪ੍ਰਧਾਨ, ਸ੍ਰ: ਪ੍ਰਤਾਪ ਸਿੰਘ ਕਟਾਰੀਆ ਮੀਤ ਪ੍ਰਧਾਨ; ਬਖਸ਼ੀ ਭਗਵੰਤ ਸਿੰਘ ਸਕੱਤਰ, ਸ੍ਰ: ਈਸ਼ਰ ਸਿੰਘ ਮੀਤ ਸਕੱਤਰ, ਸ੍ਰ: ਖੁਸ਼ਾਲ ਮੈਨੇਜਰ, ਸ੍ਰ: ਤੋਤਾ ਸਿੰਘ, ਸ੍ਰ: ਦੀਵਾਨ ਸਿੰਘ, ਬਾਬਾ ਜੈਮਲ ਸਿੰਘ, ਸ੍ਰ: ਮੁਖਤਿਆਰ ਸਿੰਘ, ਸ੍ਰ: ਧਿਆਨ ਸਿੰਘ, ਸ੍ਰ: ਸੁੰਦਰ ਸਿੰਘ, ਸ੍ਰ: ਅਜੀਤ ਸਿੰਘ ਸਰਹੱਦੀ, ਸ੍ਰ: ਦਲੀਪ ਸਿੰਘ ਤੇ ਸ੍ਰੀ ਨੰਦ ਲਾਲ ਆਦਿ 34 ਮੈਂਬਰ ਸਨ ।

ਸ੍ਰ: ਭਗਤ ਸਿੰਘ ਸਮਾਧ ਦੇ ਸਟੋਰ ਦੇ ਇੰਚਾਰਜ ਸਨ ਤੇ ਹਰ ਰੋਜ਼ ਨੇਮ ਨਾਲ ਜਪੁਜੀ ਸਾਹਿਬ ਦੇ 40 ਪਾਠ ਕਰਿਆ ਕਰਦੇ ਸਨ । ਜਦੋਂ ਮੁਸਲਮ ਲੀਗੀਆਂ ਨੇ 9 ਸਤੰਬਰ 1947 ਨੂੰ ਨੁਸ਼ਹਿਰੇ ਦੀ ਸਮਾਧ ਅਤੇ ਗੁਰਦੁਆਰੇ ਤੇ ਹਮਲਾ ਕੀਤਾ ਤਾਂ ਆਪ ਆਪਣੇ ਭਰਾਤਾ ਸ੍ਰ: ਸੁਜਾਨ ਸਿੰਘ ਤੇ ਹੋਰ ਸਥਾਨਕ ਸਿੱਖ ਸੰਗਤਾਂ ਨਾਲ ਉਨ੍ਹਾਂ ਦਾ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ ਸਨ । ਸਮਾਧ ਦੀ ਸੇਵਾ ਨਿਹੰਗ ਥਾਨ ਸਿੰਘ ਕਰਿਆ ਕਰਦਾ ਸੀ ਤੇ ਗੁਰਦੁਆਰੇ ਦੇ ਅਖੀਰਲੇ ਗ੍ਰੰਥੀ ਭਾਈ ਭਗਵਾਨ ਸਿੰਘ ਜੀ ਸਨ ਜਿਨ੍ਹਾਂ ਦਾ ਦੇਹਾਂਤ 5-1-1979 ਨੂੰ ਜਲੰਧਰ ਵਿਖੇ ਹੋਇਆ ।

## ਕੁਝ ਹੋਰ ਯਾਦਗਾਰੀ ਸਥਾਨ :

1. ਬੁਰਜ ਅਕਾਲੀ ਬਾਬਾ ਫੂਲਾ ਸਿੰਘ, ਅੰਮ੍ਰਿਤਸਰ ।
2. ਅੰਗੀਠਾ ਬਾਬਾ ਨੈਣਾ ਸਿੰਘ ਤੇ ਖੂਹ ਅੰਮ੍ਰਿਤਸਰ ।

3. ਸਮਾਧ ਅਕਾਲੀ ਬਾਬਾ ਫੂਲਾ ਸਿੰਘ, ਤਰਨਤਾਰਨ।
4. ਬੁੰਗਾ ਬਾਬਾ ਨੈਣਾ ਸਿੰਘ—ਤਰਨਤਾਰਨ।
5. ਗੁਰਦੁਆਰਾ ਅਕਾਲੀ ਬਾਬਾ ਫੂਲਾ ਸਿੰਘ—ਪਿੰਡ ਅਜਨੋਹਾ।
6. ਯਾਦਗਾਰ ਗੁਰਦੁਆਰਾ ਅਕਾਲੀ ਬਾਬਾ ਫੂਲਾ ਸਿੰਘ, ਰਜਿੰਦਰ ਨਗਰ, ਨਵੀਂ ਦਿੱਲੀ।
7. ਅਕਾਲੀ ਬਾਬਾ ਫੂਲਾ ਸਿੰਘ ਸੀਨੀਅਰ ਸੈਕੰਡਰੀ ਸਕੂਲ, ਰਾਜਿੰਦਰ ਨਗਰ, ਨਵੀਂ ਦਿੱਲੀ।

## (1) ਬੁਰਜ ਅਕਾਲੀ ਫੂਲਾ ਸਿੰਘ :

ਅਕਾਲੀ ਬਾਬਾ ਫੂਲਾ ਸਿੰਘ ਦਾ ਬੁਰਜ, ਅੰਮ੍ਰਿਤਸਰ ਵਿਖੇ ਸ਼ੇਰਾਂ ਵਾਲੇ ਦਰਵਾਜ਼ੇ ਦੇ ਕੋਲ, ਘੀ ਮੰਡੀ ਦੇ ਬਾਹਰਵਾਰ ਬਣਿਆ ਹੋਇਆ ਹੈ। ਇਥੇ ਪਹਿਲਾਂ ਨਿਹੰਗਾਂ ਦੀ ਛਾਉਣੀ ਹੋਇਆ ਕਰਦੀ ਸੀ। ਇਹ ਥਾਂ ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਬਾਬਾ ਫੂਲਾ ਸਿੰਘ ਤੇ ਉਨ੍ਹਾਂ ਦੇ ਜਥੇ ਨੂੰ ਜਗੀਰ ਵਜੋਂ ਦਿਤੀ ਹੋਈ ਸੀ। ਜਦੋਂ ਅਕਾਲੀ ਜੀ ਅੰਮ੍ਰਿਤਸਰ ਹੁੰਦੇ ਸਨ ਤਾਂ ਆਪਣੇ ਜਥੇ ਸਮੇਤ ਇਥੇ ਹੀ ਨਿਵਾਸ ਕਰਿਆ ਕਰਦੇ ਸਨ। ਅਕਾਲ ਤਖਤ ਸਾਹਿਬ ਦੇ ਜ਼ਥੇਦਾਰ ਹੋਣ ਦੇ ਬਾਵਜੂਦ ਵੀ ਉਨ੍ਹਾਂ ਅਕਾਲ ਤਖ਼ਤ ਦੇ ਕਿਸੇ ਹਿਸੇ ਨੂੰ ਵੀ ਆਪਣੇ ਰਹਿਣ ਜਾਂ ਠਹਿਰਨ ਦਾ ਸਥਾਨ ਨਹੀਂ ਸੀ ਬਣਾਇਆ। ਦਿਨ ਭਰ ਦੀ ਸੇਵਾ ਸੰਭਾਲ ਅਤੇ ਸ਼ਾਮ ਦੇ ਦੀਵਾਨ ਮਗਰੋਂ ਉਹ ਆਪਣੇ ਡੇਰੇ (ਨਿਹੰਗਾਂ ਦੀ ਛਾਉਣੀ) ਪਰਤ ਜਾਇਆ ਕਰਦੇ ਸਨ। ਇਥੇ ਹੀ ਉਨ੍ਹਾਂ ਦੇ ਜਥੇ ਲਈ ਗੁਰੂ ਕਾ ਲੰਗਰ ਪਕਦਾ ਤੇ ਸਾਰੇ ਸਿੰਘਾਂ ਵਿਚ ਵਰਤਦਾ ਸੀ। ਇਸ ਲੰਗਰ ਵਿਚੋਂ ਆਏ ਗਏ ਤੇ ਲੋੜਵੰਦ ਲੋਕਾਂ ਨੂੰ ਵੀ ਭੋਜਨ ਛਕਾਇਆ ਜਾਂਦਾ ਸੀ।

ਬੁਰਜ ਅਕਾਲੀ ਬਾਬਾ ਫੂਲਾ ਸਿੰਘ ਦੀ ਮੌਜੂਦਾ ਇਮਾਰਤ ਵੀਹਵੀਂ ਸਦੀ ਦੇ ਸ਼ੁਰੂ ਵਿਚ ਲੋਕਾਂ ਕੋਲੋਂ ਇਕੱਠੀ ਕੀਤੀ ਗਈ ਮਾਇਆ ਨਾਲ ਬਣਾਈ ਗਈ। ਇਹ ਛੇ ਮੰਜ਼ਲਾਂ ਇਮਾਰਤ ਛੋਟੀਆਂ ਇੱਟਾਂ ਦੀ ਬਣੀ ਹੋਈ ਹੈ। ਵੇਖਣ ਵਿਚ ਇਹ ਬੁਰਜ ਸਾਦਾ ਪਰ ਅਕਾਲੀ ਜੀ ਦੇ ਆਪਣੇ ਜੀਵਨ ਵਾਂਗ ਬੜਾ ਮਜ਼ਬੂਤ ਤੇ ਸ੍ਵੈ-ਮਾਨ ਦਾ ਸੂਚਕ ਹੈ। ਇਸ ਬੁਰਜ਼ ਦੀ ਬਨਾਵਟ ਬੜੀ ਸਾਦਾ, ਨਿਗਰ (ਪੀਡੀ) ਤੇ ਪ੍ਰਭਾਵਸ਼ਾਲੀ ਹੈ।

ਸਭ ਤੋਂ ਹੇਠਲੀ ਮੰਜ਼ਲ ਵਿਚ ਇਕ ਵਡਾ ਹਾਲ ਹੈ ਜਿਸ ਦੇ ਚੌਹਾਂ ਪਾਸੇ ਦਰਵਾਜ਼ੇ ਹਨ। ਉਪਰਲੀਆਂ ਮੰਜ਼ਲਾਂ ਦੇ ਚੌਹਾਂ ਪਾਸੇ ਬਾਰੀਆਂ ਹਨ ਇਸ ਦਾ ਗੁੰਬਦ ਸੀਮਿੰਟ ਤੇ ਇੱਟਾਂ ਦਾ ਬਣਿਆ ਹੋਇਆ ਹੈ।

ਪੈਸਿਆਂ ਦੀ ਥੁੜ ਕਾਰਨ ਇਹ ਬੁਰਜ ਕਦੇ ਪੂਰਾ ਨਹੀਂ ਹੋ ਸਕਿਆ। ਇਸ ਬੁਰਜ ਦੇ ਚੋਹਾਂ ਪਾਸੇ ਇਕ ਇਕ ਬੁਰਜੀ ਉਸਾਰਨ ਦੀ ਯੋਜਨਾ ਸੀ ਪਰ ਇਸ ਪਿਛੋਂ ਕੇਵਲ ਇਕ ਹੀ ਬੁਰਜੀ ਬਣੀ ਸੀ ਕਿ ਕੰਮ ਵਿਚੇ ਹੀ ਛਡਣਾ ਪੈ ਗਿਆ। ਇਹ ਵੀ ਕਿਹਾ ਜਾਂਦਾ ਹੈ ਕਿ ਮੁਸਲਮਾਨਾਂ ਨੇ ਨਿਹੰਗਾਂ ਦੇ ਡਰ ਕਰਕੇ ਇਸ ਬੁਰਜ ਦੀ ਉਸਾਰੀ ਵਿਚ ਵਿਰੋਧਤਾ ਪ੍ਰਗਟ ਕੀਤੀ ਸੀ। ਇਸ ਬੁਰਜ ਦੇ ਕੋਲ ਪਾਸ ਰਹਿੰਦੀ ਮੁਸਲਮ ਵਸੋਂ

ਨੂੰ ਨਿਹੰਗਾਂ ਕੋਲੋਂ ਸਦਾ ਡਰ ਲੱਗਾ ਰਹਿੰਦਾ ਸੀ ।

ਬੁਰਜ ਦੇ ਅੰਦਰ ਸਾਧਾਰਨ ਕਿਸ਼ਮ ਦੀ ਸਜਾਵਟ ਕੀਤੀ ਗਈ। ਸੰਗਮਰਮਰ ਦੀ ਵਰਤੋਂ ਕੇਵਲ ਕੇਂਦਰੀ ਹਾਲ ਵਿਚ ਹੀ ਕੀਤੀ ਗਈ ਹੈ। ਇਸ ਬੁਰਜ ਵਿਚ ਬਾਬਾ ਅਟੱਲ ਜਾਂ ਹੋਰ ਗੁਰਦੁਆਰਿਆਂ ਵਿਚ ਬਣੇ ਕੰਧ ਚਿਤਰਾਂ ਵਾਂਗ ਕੰਧ ਚਿਤਰਾਂ ਵਾਂਗ ਕੋਈ ਕੰਧ ਚਿਤਰ ਉਪਲਬਧ ਨਹੀਂ। ਇਸ ਬੁਰਜ ਦੇ ਅੰਦਰ ਜਾਂ ਛੱਤਾਂ ਤੇ ਕੀਤੀ ਗਈ ਸਜਾਵਟ ਕੇਵਲ ਖੰਡਾਂ ਜਾਂ ਆਸ ਪਾਸ ਫੁਲਾਂ ਦਾ ਬਣਿਆ ਬਾਰਡਰ ਹੀ ਇਸ ਦੀ ਸਜਾਵਟ ਦਾ ਇਕ ਮਾਤਰ ਸਾਧਕ ਹੈ।

ਬੁਰਜ ਅਕਾਲੀ ਫੂਲਾ ਸਿੰਘ ਦੇ ਅਹਾਤੇ ਵਿਚ ਹੀ ਗੁਰੂ ਹਰਿਗੋਬਿੰਦ ਜੀ ਦਾ ਇਕ ਛੋਟਾ ਜਿਹਾ ਸਮਾਰਕ ਹੈ। ਇਥੇ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਇਕ ਅਖਾੜਾ ਹੋਇਆ ਕਰਦਾ ਸੀ ਜਿਥੇ ਉਨ੍ਹਾਂ ਦੇ ਸੇਵਕ ਤੇ ਸੈਨਾਂ ਦੇ ਨੌਜੁਆਨ ਕਸਰਤ ਕਰਦੇ, ਕੁਸ਼ਤੀਆਂ ਕਰਦੇ ਤੇ ਹੋਰ ਖੇਡਾਂ ਖੇਡਿਆ ਕਰਦੇ ਸਨ।

ਇਸ ਦੇ ਨਾਲ ਹੀ ਇਕ ਖੂਹ ਹੈ। ਕਹਿੰਦੇ ਹਨ ਇਸ ਦੀ ਪੁਟਵਾਈ ਦਾ ਕੰਮ ਗੁਰੂ ਜੀ ਦੇ ਸਮੇਂ ਹੀ ਕੀਤਾ ਗਿਆ ਸੀ। ਇਥੋਂ ਹੀ ਠੰਢਾ ਜਲ ਕੱਢ ਕੇ ਕਸਰਤ ਕਰਨ ਵਾਲੇ ਸਿੱਖ (ਸਿੰਘ) ਇਸ਼ਨਾਨ ਕਰਿਆ ਕਰਦੇ ਸਨ।

ਕਦੇ ਨਿਹੰਗਾਂ ਦੀ ਛਾਉਣੀ ਨਾਲ ਬਹੁਤ ਵਡੀ ਜਗੀਰ ਹੋਇਆ ਕਰਦੀ ਸੀ। ਹੁਣ ਤਾਂ ਇਸ ਦਾ ਘੇਰਾ ਸੁੰਗੜਦਾ ਸੁੰਗੜਦਾ ਕੇਵਲ ਇਕ ਚਾਰ ਦੀਵਾਰੀ ਤਕ ਹੀ ਸੀਮਿਤ ਹੋ ਗਿਆ ਹੈ। ਆਸ ਪਾਸ ਦਾ ਸਾਰਾ ਇਲਾਕਾ ਇਮਪਰੂਵਮੈਂਟ ਟ੍ਰਸਟ, ਅੰਮ੍ਰਿਤਸਰ ਦੇ ਅਧੀਨ ਆ ਚੁਕਾ ਹੈ। ਅਜੇ ਵੀ ਇਥੇ ਨਿਹੰਗ ਰਹਿੰਦੇ ਹਨ ਪਰ ਹੁਣ ਇਨ੍ਹਾਂ ਨਿਹੰਗਾਂ ਦੀ ਉਹ ਗੱਲ ਨਹੀਂ।

## (2) ਅੰਗੀਠਾ ਬਾਬਾ ਨੈਣਾ ਸਿੰਘ ਤੇ ਖੂਹ :

ਅੰਗੀਠਾ ਬਾਬਾ ਨੈਣਾ ਸਿੰਘ ਜੀ ਅਤੇ ਖੂਹ, ਗੁਰਦੁਆਰਾ ਸ੍ਰੀ ਬਿਬੇਕਸਰ (ਅੰਮ੍ਰਿਤਸਰ) ਦੀ ਪਰਕਰਮਾਂ ਦੇ ਨਾਲ ਬਣਿਆ ਹੋਇਆ ਹੈ। ਇਥੇ ਬੈਠ ਕੇ ਬਾਬਾ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਕਰਵਾਇਆ ਕਰਦੇ ਸਨ।

## (3) ਸਮਾਧ ਅਕਾਲੀ ਬਾਬਾ ਫੂਲਾ ਸਿੰਘ--ਤਰਨ ਤਾਰਨ ਸਾਹਿਬ

ਅਕਾਲੀ ਫੂਲਾ ਸਿੰਘ ਦੀ ਜੁਆਨੀ ਦਾ ਕੁਝ ਸਮਾਂ ਇਥੇ ਵੀ ਬੀਤਿਆ ਸੀ। ਆਪ ਨੁਸ਼ਹਿਰੇ ਦੀ ਲੜਾਈ ਵਿਚ ਅਫ਼ਗਾਨਾਂ ਵਿਰੁੱਧ ਲੜਦੇ ਹੋਏ ਸ਼ਹੀਦ ਹੋਏ ਸਨ। ਮਹਾਂਰਾਜੇ ਦੇ ਹੁਕਮ ਨਾਲ ਆਪ ਦੇ ਸ਼ਹੀਦੀ ਸਥਾਨ ਤੇ ਆਪ ਦੀ ਸਮਾਧ ਤੇ ਇਕ ਗੁਰਦੁਆਰਾ ਸਥਾਪਿਤ ਕੀਤਾ ਗਿਆ ਸੀ।

ਸਸਕਾਰ ਤੋਂ ਬਾਦ ਆਪ ਜੀ ਦੇ ਫੁੱਲ ਇਕ ਗਾਗਰ ਵਿਚ ਪਾ ਕੇ ਤਰਨ ਤਾਰਨ ਲਿਆਂਦੇ ਗਏ ਤੇ ਸਰੋਵਰ ਦੇ ਕੰਢੇ ਸਮਾਧ ਬਣਾਈ ਗਈ। ਹੁਣ ਵੀ ਇਸ ਦੀ ਸੇਵਾ ਸੰਭਾਲ ਉਨ੍ਹਾਂ ਦੇ ਆਪਣੇ ਵੰਸ ਦੇ ਲੋਕਾਂ ਪਾਸ ਹੈ।

## (4) ਬੁੰਗਾ ਬਾਬਾ ਨੈਣਾ ਸਿੰਘ ਜੀ :

ਦਰਬਾਰ ਸਾਹਿਬ, ਤਰਨ ਤਾਰਨ ਸਰੋਵਰ ਦੀ ਪ੍ਰਕਰਮਾਂ ਵਿਚ ਇਕ ਕਮਰਾ ਬਣਿਆ ਹੋਇਆ ਹੈ ਜਿਸ ਨੂੰ ਬੁੰਗਾ ਬਾਬਾ ਨੈਣਾ ਸਿੰਘ ਜੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਦਾ ਪ੍ਰਬੰਧ ਬਾਬਾ ਜੀ ਦੇ ਪ੍ਰਵਾਰ ਨਾਲ ਸੰਬੰਧਤ ਸਿੰਘਾਂ ਵਲੋਂ ਕੀਤਾ ਜਾਂਦਾ ਹੈ। ਇਸ ਕਮਰੇ ਵਿਚ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

## (5) ਗੁਰਦੁਆਰਾ ਅਕਾਲੀ ਬਾਬਾ ਫੂਲਾ ਸਿੰਘ ਪਿੰਡ ਅਜਨੋਹਾ :

ਪਿੰਡ ਅਜਨੋਹਾ ਜ਼ਿਲ੍ਹਾ ਹੁਸ਼ਿਆਰ ਪੂਰ ਵਿਖੇ ਬਾਬਾ ਜੀ ਦੀ ਯਾਦ ਵਿਚ ਗੁਰਦੁਆਰਾ ਅਕਾਲੀ ਫੂਲਾ ਸਿੰਘ ਅਤੇ ਲਾਇਬ੍ਰੇਰੀ ਸਥਾਪਿਤ ਹੈ। ਇਥੇ ਹਰ ਸਾਲ ਮਾਰਚ ਦੇ ਮਹੀਨੇ ਵਿਚ ਅਕਾਲੀ ਫੂਲਾ ਸਿੰਘ ਜੀ ਦਾ ਸ਼ਹੀਦੀ ਦਿਨ ਬੜੀ ਸ਼ਰਧਾ ਤੇ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। 3 ਦਿਨ ਤਕ ਸ਼ਬਦ ਕੀਰਤਨ, ਕਥਾ ਤੇ ਵਖਿਆਨਾਂ ਦਾ ਪ੍ਰੋਗਰਾਮ ਚਲਦਾ ਰਹਿੰਦਾ ਹੈ। ਆਈਆਂ ਸੰਗਤਾਂ ਲਈ ਗੁਰੂ ਕਾ ਲੰਗਰ ਅਤੁਟ ਵਰਤਦਾ ਹੈ ਤੇ ਮੁਖ ਸਮਾਗਮ ਵਾਲੇ ਦਿਨ ਅੰਮ੍ਰਿਤ ਪ੍ਰਚਾਰ ਕੀਤਾ ਜਾਂਦਾ ਹੈ। ਆਸ ਪਾਸ ਦੇ ਪਿੰਡਾਂ ਚੋਂ ਹਜ਼ਾਰਾਂ ਨਰ ਨਾਰੀ ਤੇ ਬੱਚੇ ਬੁਢੇ ਦੀਵਾਨ ਵਿਚ ਹਾਜ਼ਰੀਆਂ ਭਰ ਕੇ ਇਸ ਮਹਾਨ ਯੋਧੇ ਤੇ ਖਾਲਸਾ ਰਾਜ ਦੇ ਅਣਖੀਲੇ ਯੋਧੇ ਨੂੰ ਆਪਣੀ ਸ਼ਰਧਾ ਭੇਂਟ ਕਰਦੇ ਹਨ।

## (6) ਯਾਦਗਾਰ : ਗੁਰਦੁਆਰਾ ਅਕਾਲੀ ਬਾਬਾ ਫੂਲਾ ਸਿੰਘ ਰਾਜਿੰਦਰ ਨਗਰ ਨਵੀਂ ਦਿੱਲੀ :

ਦੇਸ਼ ਦੀ ਵੰਡ ਸਮੇਂ 1947 ਦੇ ਅਖੀਰ ਤੇ 1948 ਵਿਚ ਫ਼ਰੰਟੀਅਰ ਇਲਾਕੇ ਦੇ ਬਹੁਤ ਸਾਰੇ ਸਿੱਖ ਪ੍ਰਵਾਰ ਰਾਜਿੰਦਰ ਨਗਰ ਨਵੀਂ ਦਿੱਲੀ ਵਿਖੇ ਆ ਕੇ ਵਸ ਗਏ ਇਥੇ ਆ ਕੇ ਉਨ੍ਹਾਂ ਨੇ ਅਕਾਲੀ ਜੀ ਦੇ ਨਾਮ ਦੇ ਗੁਰਦੁਆਰੇ ਦੀ ਥੁੜ ਮਹਿਸੂਸ ਕੀਤੀ। 1949 ਵਿਚ ਸ੍ਰ: ਹਰਨਾਮ ਸਿੰਘ ਦੇ ਗ੍ਰਹਿ ਵਿਖੇ (20/39 ਰਾਜਿੰਦਰ ਨਗਰ ਨਵੀਂ ਦਿੱਲੀ) ਇਕ ਮੀਟਿੰਗ ਸੱਦੀ ਗਈ ਜਿਸ ਵਿਚ ਗੁਰਦੁਆਰਾ ਸਾਹਿਬ ਸਥਾਪਤ ਕਰਨ ਲਈ 'ਗੁਰਦੁਆਰਾ ਕਮੇਟੀ' ਬਣਾਈ ਗਈ। ਇਸ ਕਮੇਟੀ ਨੂੰ 1950 ਵਿਚ ਰਜਿਸਟਰਡ ਕਰਾਇਆ ਗਿਆ। ਇਸ ਦੇ ਹੇਠ ਲਿਖੇ 15 ਮੈਂਬਰ ਸਨ :

ਸ੍ਰ: ਬਲਵੰਤ ਸਿੰਘ, ਪ੍ਰਧਾਨ, ਸ੍ਰ: ਉਤਮ ਸਿੰਘ ਨਰੂਲਾ, ਸਕੱਤਰ, ਮਾਸਟਰ ਪਰਤਾਪ ਚੰਦ, ਮੀਤ ਸਕੱਤਰ, ਸ੍ਰ: ਤਰਲੋਚਨ ਸਿੰਘ ਭਾਟੀਆ, ਖਜ਼ਾਨਚੀ ਅਤੇ ਮੈਂਬਰ, ਸ੍ਰ: ਜਸਵੰਤ ਸਿੰਘ ਕੋਹਲੀ, ਸ੍ਰ: ਹਰਨਾਮ ਸਿੰਘ, ਸ੍ਰ: ਗੁਰਦਿੱਤ ਸਿੰਘ ਭਸੀਨ, ਸ੍ਰ: ਸਿਧੂ ਸਿੰਘ, ਸ੍ਰੀ ਸੋਹਨ ਲਾਲ ਅਨੰਦ, ਡਾ: ਮਲ ਸਿੰਘ, ਸ੍ਰ: ਸੁਭ ਸਿੰਘ, ਸ੍ਰ: ਸੁੰਦਰ ਸਿੰਘ ਨਰੂਲਾ, ਸ੍ਰ: ਦਰਸ਼ਨ ਸਿੰਘ, ਸ੍ਰ: ਅਤਰ ਸਿੰਘ, ਸ੍ਰ: ਹਰਚਰਨ ਸਿੰਘ।

1951 ਵਿਚ ਇਸ ਕਮੇਟੀ ਨੇ ਭਗਤ ਕਿਸ਼ਨ ਸਿੰਘ ਦੀ ਅਗਵਾਈ ਹੇਠ 10,000 ਰੁਪਏ ਇਕੱਠੇ ਕਰਕੇ ਸ੍ਰ: ਸੁੰਦਰ ਸਿੰਘ ਨਰੂਲਾ ਰਾਹੀਂ ਰਿਹੈਬਲੀਟੇਸ਼ਨ ਮਹਿਕਮੇ ਕੋਲ

ਮਾਇਆ ਜਮ੍ਹਾਂ ਕਰਵਾ ਕੇ 1200 ਵਰਗ ਗਜ਼ ਥਾਂ ਗੁਰਦੁਆਰਾ ਸਾਹਿਬ ਲਈ ਖਰੀਦ ਲਈ। ਸ੍ਰ: ਪ੍ਰਤਾਪ ਸਿੰਘ ਕਟਾਰਿਆ ਜੋ ਸਮਾਧ ਅਕਾਲੀ ਬਾਬਾ ਫੂਲਾ ਸਿੰਘ, ਨੁਸ਼ਹਿਰਾ ਦੇ ਟ੍ਰਸਟੀ ਸਨ ਉਨ੍ਹਾਂ ਕੋਲ ਵੀ ਕੁਝ ਮਾਇਆ ਜਮ੍ਹਾਂ ਸੀ। ਉਨ੍ਹਾਂ ਨੇ ਗੁਰਦੁਆਰਾ ਸਾਹਿਬ ਦੀ ਉਸਾਰੀ ਲਈ ਟ੍ਰਸਟ ਦੇ 40,000 ਰੁਪਏ ਦਿਤੇ। ਇਹ ਫੈਸਲਾ ਕੀਤਾ ਗਿਆ ਕਿ ਗੁਰਦੁਆਰੇ ਦਾ ਨਾਮ ਅਣਖੀਲੇ ਜਰਨੈਲ ਅਕਾਲੀ ਬਾਬਾ ਫੂਲਾ ਸਿੰਘ ਦੇ ਨਾਮ ਤੇ ਰਖਿਆ ਜਾਵੇਗਾ। ਇਸ ਤਰ੍ਹਾਂ 1952 ਵਿਚ ਲੱਕੜੀ ਦਾ ਇਕ ਕਮਰਾ ਬਣਾ ਕੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲੀ ਵਾਰ ਪ੍ਰਕਾਸ਼ ਕੀਤਾ ਗਿਆ। 1956 ਵਿਚ ਸ੍ਰ: ਸਰਬੰਸ ਸਿੰਘ, ਪ੍ਰਧਾਨ ਗੁਰਦੁਆਰਾ ਕਮੇਟੀ ਨੇ ਸੰਤ ਬਲਵੰਤ ਸਿੰਘ ਪਟਿਆਲੇ ਵਾਲੇ ਤੇ ਪੰਜ ਗੁਰਸਿੱਖਾਂ ਪਾਸੋਂ ਅਜੋਕੀ ਇਮਾਰਤ ਦਾ ਨੀਂਹ ਪੱਥਰ ਰਖਵਾਇਆ। ਇਸ ਗੁਰਦੁਆਰੇ ਦੇ ਨਾਲ ਹੁਣ ਇਕ ਸੀਨੀਅਰ ਸੈਕੰਡਰੀ ਸਕੂਲ ਅਤੇ ਗੁਰੂ ਨਾਨਕ ਲਾਇਬ੍ਰੇਰੀ ਬੜੀ ਸੁਚੱਜਤਾ ਨਾਲ ਚਲਾਈ ਜਾ ਰਹੀ ਹੈ। ਗੁਰੂ ਨਾਨਕ ਲਾਇਬ੍ਰੇਰੀ ਤੋਂ ਇਕ ਪੰਦਰਵਾੜਾ 'ਗੁਰਸਿੱਖ ਸੰਜੋਗ' ਵੀ ਕਢਿਆ ਜਾਂਦਾ ਹੈ।

## (7) ਅਕਾਲੀ ਬਾਬਾ ਫੂਲਾ ਸਿੰਘ ਸੀਨੀਅਰ ਸੈਕੰਡਰੀ ਸਕੂਲ ਰਜਿੰਦਰ ਨਗਰ, ਨਵੀਂ ਦਿੱਲੀ :

ਇਸ ਸਕੂਲ ਦਾ ਨੀਂਹ ਪੱਥਰ ਸ੍ਰ: ਐਚ. ਐਮ. ਸਿੰਘ ਨੇ ਅਕਾਲੀ ਜੀ ਦੇ ਨਾਮ ਤੇ 15-7-1963 ਨੂੰ ਆਪਣੇ ਕਰ ਕਮਲਾਂ ਨਾਲ ਰਖਿਆ। ਇਸ ਸਕੂਲ ਦੀ ਸ਼ੁਰੂਆਤ ਕੇਵਲ 32 ਬੱਚਿਆਂ ਨਾਲ ਕੀਤੀ ਗਈ। ਉਸ ਸਮੇਂ ਸਕੂਲ ਦੀ ਇਮਾਰਤ ਦੇ ਨਾਮ ਤੇ ਸਿਰਫ ਤਿੰਨ ਕਮਰੇ ਸਨ। ਜੋ ਕਿ ਗੁਰਦੁਆਰਾ ਸਾਹਿਬ ਦੇ ਬਰਾਂਡੇ ਵਿਚ ਬਣੇ ਹੋਏ ਸਨ। ਇਸ ਸਕੂਲ ਦੇ ਪਹਿਲੇ ਹੈਡ ਮਾਸਟਰ ਸ੍ਰੀ ਹਰਜੀ ਰਾਮ ਨਿਯੁਕਤ ਕੀਤੇ ਗਏ। ਇਨ੍ਹਾਂ ਦੀ ਨਿਯੁਕਤੀ ਕੇਵਲ ਕੁਝ ਮਹੀਨਿਆਂ ਲਈ ਸੀ। 11 ਨਵੰਬਰ 1963 ਨੂੰ ਬਹੁਤ ਸਾਰੇ ਉਮੀਦਵਾਰਾਂ ਵਿਚੋਂ ਸਰਦਾਰਨੀ ਹਰਜੀਤ ਕੌਰ ਨੂੰ ਸਕੂਲ ਦੀ ਹੈਡਮਿਸਟਰੈਸ ਦੇ ਤੌਰ ਤੇ ਚੁਣ ਕੇ ਸਕੂਲ ਦੀ ਵਾਗ ਡੋਰ ਉਨ੍ਹਾਂ ਦੇ ਹਥ ਸੌਂਪੀ ਗਈ। 14-8-1972 ਨੂੰ ਆਪ ਸਕੂਲ ਦੇ ਪ੍ਰਿੰਸੀਪਲ ਬਣੇ। ਇਹ ਸਕੂਲ ਦੀ ਖੁਸ਼ਕਿਸਮਤੀ ਹੈ ਕਿ ਪਿਛਲੇ 25 ਸਾਲਾਂ ਤੋਂ ਉਨ੍ਹਾਂ ਦੀ ਸੁਚੱਜੀ ਅਗਵਾਈ ਕਾਰਨ ਸਕੂਲ ਲਗਾਤਾਰ ਉਨਤੀ ਕਰਦਾ ਚਲਾ ਆ ਰਿਹਾ ਹੈ।

1966 ਵਿਚ ਸ੍ਰ: ਜਸਵੰਤ ਸਿੰਘ ਸੇਠੀ ਸਕੂਲ ਦੇ ਪਰਧਾਨ ਬਣੇ ਤੇ 1967 ਵਿਚ ਸਕੂਲ ਨੂੰ ਮਿਡਲ ਤਕ ਬੱਚੇ ਦਾਖਲ ਕਰਨ ਦੀ ਪ੍ਰਵਾਨਗੀ' ਮਿਲ ਗਈ। ਸਕੂਲ ਮੈਨੇਜਮੈਂਟ ਕਮੇਟੀ ਦਾ ਸਹਿਯੋਗ, ਦਾਨੀ ਸਜਣਾਂ ਵਲੋਂ ਮਿਲੀ ਸਹਾਇਤਾ ਅਤੇ ਸਕੂਲ ਦੇ ਅਧਿਆਪਕ ਤੇ ਅਧਿਆਪਕਾਵਾਂ ਵਲੋਂ ਕੀਤੀ ਗਈ ਦਿਨ ਰਾਤ ਦੀ ਮਿਹਨਤ ਦਾ ਸਿੱਟਾ ਇਹ ਨਿਕਲਿਆ ਕਿ ਇਸ ਸਕੂਲ ਨੂੰ 1970 ਵਿਚ ਹਾਇਰ ਸੈਕੰਡਰੀ ਅਤੇ 1977 ਵਿਚ ਸੀਨੀਅਰ ਸੈਕੰਡਰੀ ਬਣਾ ਦਿਤਾ ਗਿਆ। ਅਜ ਇਸ ਸਕੂਲ ਦੀ ਗਿਣਤੀ ਦਿੱਲੀ ਦੇ ਚੰਗੇ ਸਕੂਲਾਂ ਵਿਚ ਕੀਤੀ ਜਾਂਦੀ ਹੈ।

ਇਸ ਸਕੂਲ ਵਿਚ ਹਰ ਧਰਮਾਂ ਦੇ ਬੱਚੇ ਸਿਖਿਆ ਪਰਾਪਤ ਕਰਦੇ ਹਨ। ਸਿਖਿਆ ਪਾਣ ਵਾਲੇ ਬੱਚਿਆਂ ਦੀ ਸੰਖਿਆ ਇਸ ਵਕਤ 600 ਤੋਂ ਉਪਰ ਹੈ ਜਦ ਕਿ ਅਧਿਆਪਕਾਂ ਦੀ ਸੰਖਿਆ 33 ਹੈ। ਸਕੂਲ ਵਿਚ ਪੰਜਾਬੀ ਤੇ ਧਾਰਮਕ ਸਿਖਿਆ ਦੇਣ ਦਾ ਵੀ ਉਚੇਚਾ ਪ੍ਰਬੰਧ ਹੈ। ਸਕੂਲ ਦੇ ਕੁਝ ਹੋਣਹਾਰ ਬੱਚੇ ਸਕੂਲ ਦਾ ਨਾਮ ਰੋਸ਼ਨ ਕਰਦੇ ਰਹੇ ਹਨ। ਸਕੂਲ ਵਲੋਂ ਬਣਾਏ ਗਏ ਸਾਇੰਸ ਮਾਡਲ ਕਈ ਵਾਰ ਰਾਸ਼ਟਰੀ ਪੱਧਰ ਤੇ ਪ੍ਰਦਰਸ਼ਿਤ ਕੀਤੇ ਗਏ ਹਨ, ਧਾਰਮਿਕ ਮੁਕਾਬਲਿਆਂ ਵਿਚ ਕਈ ਵਾਰ ਸਕੂਲ ਫਸਟ ਆਇਆ ਹੈ। ਸਕੂਲ ਵਿਚ ਅਕਾਲੀ ਬਾਬਾ ਫੂਲਾ ਸਿੰਘ ਜੀ ਦਾ ਜਨਮ ਤੇ ਸ਼ਹੀਦੀ ਦਿਨ ਬੜੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ।

## ਅਕਾਲੀ ਫੂਲਾ ਸਿੰਘ ਜੀ ਦੇ ਸ਼ਸਤਰ :

ਦੇਸ਼ ਦੀ ਵੰਡ ਤੋਂ ਪਹਿਲਾ ਅਕਾਲੀ ਫੂਲਾ ਸਿੰਘ ਜੀ ਦੇ ਕਈ ਸ਼ਸ਼ਤਰ ਤੇ ਹੋਰ ਯਾਦਗਾਰੀ ਵਸਤਾਂ ਸ਼ਹੀਦ ਗੰਜ ਅਕਾਲੀ ਫੂਲਾ ਸਿੰਘ ਜੀ, ਨੁਸ਼ਹਿਰਾ ਵਿਖੇ ਸੁਰਖਸ਼ਿਤ ਸਨ। ਪਰ ਜਦੋਂ ਮੁਸਲਿਮ ਲੀਗੀਆਂ ਦੇ ਹਮਲੇ ਸ਼ੁਰੂ ਹੋਏ ਤਾਂ ਹੋਰ ਨਗਰਾਂ ਤੇ ਪਿੰਡਾਂ ਵਾਂਗ ਨੁਸਹਿਰੇ ਦੀ ਸਿੱਖ ਵਸੋਂ ਨੂੰ ਵੀ ਆਪਣੇ ਘਰ ਘਾਟ ਤੇ ਪਵਿੱਤਰ ਅਸਥਾਨ ਛੱਡ ਕੇ ਹਿੰਦੁਸਤਾਨ ਆਉਣਾ ਪਿਆ। 13 ਸਤੰਬਰ 1947 ਨੂੰ ਨੁਸ਼ਹਿਰਾ ਛਡਣ ਸਮੇਂ ਇਸ ਗੁਰਦੁਆਰੇ ਅਤੇ ਸਮਾਧ ਦੇ ਮੈਨੇਜਰ ਸ੍ਰ: ਖੁਸ਼ਹਾਲ ਸਿੰਘ ਅਕਾਲੀ ਫੂਲਾ ਸਿੰਘ ਜੀ ਦੇ ਸ਼ਸਤਰ ਦਿੱਲੀ ਲੈ ਆਏ ਸਨ। ਇਨ੍ਹਾਂ ਵਿਚ ਤੇਗਾ, ਇਕ ਖੰਡਾ ਤੇ ਕਟਾਰ ਸ਼ਾਮਲ ਹੈ। ਇਹ ਸ਼ਸਤਰ ਉਹਨਾਂ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਵਿਖੇ ਭੇਟ ਕਰ ਦਿਤੇ, ਜਿਥੇ ਰੋਜ਼ਾਨਾ ਸ਼ਾਮ ਨੂੰ ਹੋਰ ਸ਼ਸਤਰਾਂ ਦੇ ਨਾਲ ਇਨ੍ਹਾਂ ਦੇ ਵੀ ਦਰਸ਼ਨ ਕਰਾਏ ਜਾਂਦੇ ਹਨ।

ਅਕਾਲੀ ਜੀ ਦੀ ਇਕ ਸ੍ਰੀ ਸਾਹਿਬ ਸਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਹੈ। ਰੋਜ਼ਾਨਾ ਸ਼ਾਮ ਦੇ ਦੀਵਾਨ ਦੀ ਸਮਾਪਤੀ ਮਗਰੋਂ ਆਈਆਂ ਸੰਗਤਾਂ ਨੂੰ ਇਸ ਦੇ ਦਰਸ਼ਨ ਕਰਾਏ ਜਾਂਦੇ ਹਨ।

ਅਕਾਲੀ ਜੀ ਦਾ ਉਹ ਜੰਗੀ ਕੁਲਹਾੜਾ ਜੋ ਸਦਾ ਉਨ੍ਹਾਂ ਦੇ ਮੋਢੇ ਤੇ ਹੁੰਦਾ ਸੀ ਅਜ ਕਲ ਸ੍ਰ: ਆਵਤ ਸਿੰਘ 11/2 ਰਾਜਿੰਦਰ ਨਗਰ, ਨਵੀਂ ਦਿੱਲੀ ਕੋਲ ਹੈ।

## ਭੰਗੀਆਂ ਵਾਲੀ ਤੋਪ :

ਮਹਾਰਾਜਾ ਰਣਜੀਤ ਸਿੰਘ ਨੂੰ ਤੋਪਾਂ ਤੇ ਘੋੜਿਆਂ ਦਾ ਬਹੁਤ ਸ਼ੌਕ ਸੀ। ਉਸ ਦੇ ਤੋਪਖਾਨੇ ਵਿਚ 288 ਵਡੀਆਂ ਤੋਪਾਂ ਤੇ 280 ਛੋਟੀਆਂ ਤੋਪਾਂ ਸਨ। ਉਸ ਦੀਆਂ ਤੋਪਾਂ ਦੇ ਨਾਮ ਬੜੇ ਉਤਸ਼ਾਹ-ਜਨਕ ਤੇ ਪ੍ਰੇਰਨਾਦਾਇਕ ਸ਼ਬਦਾਂ ਦੇ ਅਧਾਰ ਤੇ ਰਖੇ ਹੁੰਦੇ ਸਨ। ਜਿਵੇਂ ਜੰਗ-ਇ-ਬਿਜਲੀ, ਜ਼ਫਰਜੰਗ, ਫ਼ਤਹਿ ਜੰਗ, ਨੁਸਰਤ ਜੰਗ, ਸ਼ੇਰੇ-ਜਹਾਨ ਅਤੇ ਸੂਰਜ-ਮੁਖੀ ਆਦਿ। ਪਰ ਉਸ ਦੀ ਸਭ ਤੋਂ ਮਸ਼ਹੂਰ ਤੋਪ ਜਿਸ ਨੇ ਦੁਸ਼ਮਣਾਂ ਦੇ ਮਜ਼ਬੂਤ ਤੋਂ ਮਜ਼ਬੂਤ ਕਿਲਿਆਂ ਨੂੰ ਤੋੜਣ ਤੇ ਖਾਲਸਾ ਰਾਜ ਦੀਆਂ ਹੱਦਾਂ ਨੂੰ ਉਤਰ ਵਿਚ ਕਸ਼ਮੀਰ, ਪੱਛਮ ਵਿਚ ਪਿਸ਼ਾਵਰ ਤੇ ਦੱਖਣ-ਪੱਛਮ ਵਿਚ ਮੁਲਤਾਨ

ਤੇ ਸਿੰਧ ਤਕ ਪਹੁੰਚਾਣ ਵਿਚ ਮਦਦ ਦਿਤੀ ਉਹ ਸੀ ਜ਼ਮਾਜ਼ਮਾ ਤੋਪ, ਜਿਸ ਦਾ ਪ੍ਰਸਿੱਧ ਨਾਮ ਭੰਗੀਆਂ ਵਾਲੀ ਤੋਪ ਹੈ। ਮਹਾਰਾਜੇ ਦੇ ਤੋਪਖਾਨੇ ਵਿਚ ਕੰਮ ਕਰਨ ਵਾਲਿਆਂ ਦੀ ਕੁਲ ਗਿਣਤੀ 4535 ਸੀ ਜਿਨ੍ਹਾਂ ਦੀ ਮਹਾਵਾਰੀ ਤਨਖਾਹ 33 ਹਜ਼ਾਰ ਰੁਪਏ ਤੋਂ ਵਧ ਸੀ।

ਭੰਗੀਆਂ ਵਾਲੀ ਤੋਪ ਦੇ ਸੰਬੰਧ ਵਿਚ ਭਾਈ ਕਾਹਨ ਸਿੰਘ ਲਿਖਦੇ ਹਨ ਕਿ ਇਤਿਹਾਸ ਪ੍ਰਸਿਧ ਇਹ ਤੋਪ ਅਹਿਮਦਸ਼ਾਹ ਅਬਦਾਲੀ ਦੇ ਹੁਕਮ ਨਾਲ ਉਸ ਦੇ ਵਜ਼ੀਰ ਸ਼ਾਹ ਵਲੀ ਖਾਂ ਨੇ (ਪੰਜਾਬ) ਦੇ ਹਿੰਦੂਆਂ ਦੇ ਘਰਾਂ ਚੋਂ ਪਿੱਤਲ ਤੇ ਕਾਂਸੇ ਦੇ ਭਾਂਡੇ ਇਕੱਠੇ ਕਰਕੇ ਸੰਨ 1757 ਵਿਚ ਲਾਹੌਰ ਦੇ ਨਾਮੀ ਕਾਰੀਗਰ ਸ਼ਾਹ ਨਜ਼ੀਰ ਤੋਂ ਢਲਾਈ ਸੀ। ਇਸ ਤੋਪ ਦੇ ਢਾਲੇ ਜਾਣ ਸਬੰਧੀ ਜਾਣਕਾਰੀ ਇਸ ਉਪਰ ਉਕਰੀ ਫ਼ਾਰਸੀ ਦੀ ਇਸ ਇਬਾਰਤ ਤੋਂ ਹੁੰਦੀ ਹੈ, "ਪੈਕਰੀ ਅਜਧਾਕਾਏ ਆਤਸ਼ਕਾਰਾਂ"। ਇਸ ਤੋਪ ਨੂੰ ਪਹਿਲੀ ਵਾਰ ਪਾਨੀਪਤ ਦੀ ਤੀਸਰੀ ਲੜਾਈ (14 ਜਨਵਰੀ 1761) ਵਿਚ ਮਰਹੱਟਿਆਂ ਵਿਰੁਧ ਬੜੀ ਸਫਲਤਾ ਨਾਲ ਵਰਤਿਆ ਗਿਆ ਸੀ।

ਪਾਨੀਪਤ ਦੀ ਲੜਾਈ ਜਿੱਤ ਕੇ ਅਬਦਾਲੀ ਵਾਪਸ ਕਾਬਲ ਪਰਤ ਗਿਆ। ਕਿਉਂਕਿ ਇਹ ਤੋਪ ਭਾਰੀ ਸੀ। ਇਸ ਲਈ ਉਹ ਇਸ ਨੂੰ ਲਾਹੌਰ ਦੇ ਸੂਬੇਦਾਰ ਉਬੇਦ ਖਾਂ ਕੋਲ ਹੀ ਛੱਡ ਗਿਆ। ਉਬੇਦ ਖਾਂ ਨੇ ਬੜੀ ਹਿਫ਼ਾਜ਼ਤ ਨਾਲ ਇਸ ਤੋਪ ਨੂੰ ਖਵਾਜਾ ਸੱਯਦ ਦਾ ਕੋਟ ਵਿਖੇ ਰਖਾ ਦਿਤਾ।

1762 ਈਸਵੀ ਵਿਚ ਸ੍ਰ: ਹਰੀ ਸਿੰਘ ਭੰਗੀ ਨੇ 20,000 ਸਵਾਰਾਂ ਨਾਲ ਖਵਾਜਾ ਸੱਯਦ ਦਾ ਕੋਟ ਉਪਰ ਹਮਲਾ ਬੋਲ ਕੇ ਜ਼ਮ-ਜ਼ਮਾ (ਭੰਗੀਆਂ ਵਾਲੀ ਤੋਪ) ਉਪਰ ਕਬਜ਼ਾ ਕਰ ਲਿਆ ਤੇ ਇਸ ਨੂੰ ਅੰਮ੍ਰਿਤਸਰ ਲੈ ਆਇਆ। ਤੋਪ ਦਾ ਇਹ ਨਾਮ (ਭੰਗੀਆਂ ਵਾਲੀ ਤੋਪ) ਭੰਗੀ ਸਰਦਾਰਾਂ ਦੇ ਅਧਿਕਾਰ ਵਿਚ ਆਉਣ ਤੋਂ ਬਾਅਦ ਹੀ ਪ੍ਰਚਲਤ ਹੋਇਆ। ਜਦੋਂ 1802 ਈਸਵੀ ਵਿਚ ਰਣਜੀਤ ਸਿੰਘ ਨੇ ਅੰਮ੍ਰਿਤਸਰ ਤੇ ਹਮਲਾ ਕੀਤਾ ਤਾਂ ਹੋਰ ਅਣਗਿਣਤ ਚੀਜ਼ਾਂ ਤੋਂ ਛੁਟ ਜ਼ਮ-ਜ਼ਮਾ ਤੋਪ (ਭੰਗੀਆਂ ਵਾਲੀ ਤੋਪ) ਵੀ ਉਸ ਦੇ ਕਬਜੇ ਵਿਚ ਆ ਗਈ। ਮਗਰੋਂ ਉਸ ਨੇ ਇਸ ਤੋਪ ਨੂੰ ਡਸਕਾ, ਕਸੂਰ, ਸੁਜਾਨ ਪੁਰ, ਵਜ਼ੀਰਾਬਾਦ ਤੇ ਮੁਲਤਾਨ ਦੀਆਂ ਲੜਾਈਆਂ ਜਿੱਤਣ ਲਈ ਵਰਤਿਆ ਸੀ। ਕਿਹਾ ਜਾਂਦਾ ਹੈ ਕਿ ਇਸ ਤੋਪ ਦੇ ਆਉਣ ਦੀ ਖਬਰ ਸੁਣ ਕੇ ਹੀ ਵੈਰੀ ਦਲਾਂ ਦੇ ਹੌਸਲੇ ਪਸਤ ਹੋ ਜਾਂਦੇ ਸਨ ਤੇ ਉਨ੍ਹਾਂ ਨੂੰ ਆਪਣੀ ਹਾਰ ਯਕੀਨਨ ਦਿਖਾਈ ਦੇਣ ਲਗ ਪੈਂਦੀ ਸੀ।

ਇਸ ਤੋਪ ਵਿਚ 80 ਪੌਂਡ ਪੱਕੇ ਦਾ ਗੋਲਾ ਪਿਆ ਕਰਦਾ ਸੀ। ਆਮ ਤੌਰ ਤੇ ਇਸ ਨੂੰ (ਅਜਿਤ) ਕਿਲ੍ਹਿਆਂ ਵਿਚ ਪਾੜ ਪਾਣ ਲਈ ਵਰਤਿਆ ਜਾਂਦਾ ਸੀ। ਕਿਲ੍ਹੇ ਦੀ ਕਿਸੇ ਵੀ ਬਾਹੀ ਵਲ (ਜਿਸ ਦੇ ਟੁਟਣ ਦੀ ਆਸ ਜ਼ਰਾ ਵਧੇਰੇ ਹੁੰਦੀ ਸੀ) ਜ਼ਮ ਜ਼ਮਾ ਰਾਹੀਂ ਲਗਾਤਾਰ ਗੋਲਿਆਂ ਦੀ ਵਰਖਾ ਕੀਤੀ ਜਾਂਦੀ ਸੀ। ਇਨ੍ਹਾਂ ਗੋਲਿਆਂ ਦੀ ਮਾਰ ਸਦਕਾ ਦੀਵਾਰ ਤੇ ਭਾਰੀ ਪੱਥਰ ਚੂਰ ਚੂਰ ਹੋ ਕੇ ਡਿਗਣੇ ਸ਼ੁਰੂ ਹੋ ਜਾਂਦੇ ਹਨ। ਦੀਵਾਰ ਵਿਚ

ਪਾੜ ਪੈਂਦਿਆਂ ਹੀ ਅਕਾਲੀ ਫ਼ੌਜਾਂ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਂਦੀਆਂ ਕਿਲ੍ਹੇ ਵਿਚ ਜਾ ਵੜਦੀਆਂ ਸਨ। ਫਿਰ ਤਾਂ ਹਥੋ ਹੱਥ ਦੀ ਲੜਾਈ ਵਿਚ ਅਕਾਲੀ ਫ਼ੌਜਾਂ ਅਫ਼ਗਾਨਾਂ ਦੇ ਉਹ ਆਹੂ ਲਾਹੁੰਦੀਆਂ ਸਨ ਕਿ ਉਹਨਾਂ ਲਈ ਹਥਿਆਰ ਸੁੱਟ ਦੇਣ ਤੋਂ ਬਿਨਾਂ ਹੋਰ ਕੋਈ ਚਾਰਾ ਬਾਕੀ ਨਹੀਂ ਸੀ ਰਹਿ ਜਾਂਦਾ।

ਜਦੋਂ ਅਕਾਲੀ ਫੂਲਾ ਸਿੰਘ ਨੇ ਮੁਲਤਾਨ ਉਪਰ ਹਮਲਾ ਕੀਤਾ ਤਾਂ ਕਹਿੰਦੇ ਹਨ ਇਸ ਤੋਪ ਦਾ ਇਕ ਪਹੀਆ ਨਿਕਲ ਕੇ ਗਿਰ ਗਿਆ। ਤੋਪ ਲਗਾਤਾਰ ਮੁਲਤਾਨ ਦੇ ਕਿਲ੍ਹੇ ਤੇ ਗੋਲੇ ਵਰਸਾ ਰਹੀ ਸੀ। ਪਹੀਆ ਨਿਕਲ ਜਾਣ ਕਾਰਨ ਤੋਪ ਦੀ ਵਰਤੋਂ ਸੰਭਵ ਨਹੀਂ ਸੀ। ਤੇ ਇਸ ਪਹੀਏ ਨੂੰ ਮੁੜ ਥਾਂ ਸਿਰ ਲਗਾਣ ਦਾ ਸਮਾਂ ਨਹੀਂ ਸੀ। ਅਕਾਲੀ ਫੂਲਾ ਸਿੰਘ ਨੇ ਵੰਗਾਰ ਕੇ ਕਿਹਾ, ਕੁਝ ਸਿੰਘਾਂ ਦੀ ਲੋੜ ਹੈ ਜੋ ਟੁੱਟੇ ਹੋਏ ਪਹੀਏ ਵਾਲੀ ਥਾਂ ਤੋਪ ਦੇ ਥਲੇ ਆਪਣਾ ਮੋਢਾ ਦੇ ਕੇ ਸ਼ਹੀਦੀ ਪਾ ਸਕਣ। ਗੁਲਾਮ ਜੀਲਾਨੀ, ਜੰਗਨਾਮੇ ਵਿਚ ਲਿਖਦਾ ਹੈ ਕਿ ਆਪਣੇ ਜਥੇਦਾਰ ਦੀ ਵੰਗਾਰ ਸੁਣਦਿਆਂ ਹੀ ਸ਼ਹੀਦ ਹੋਣ ਵਾਲਿਆਂ ਦੀ ਲੰਮੀ ਕਤਾਰ ਲਗ ਗਈ। ਹਰ ਕੋਈ ਇਹ ਚਾਹੁੰਦਾ ਸੀ ਕਿ ਸ਼ਹੀਦ ਹੋਣ ਦਾ ਮਾਣ ਪਹਿਲਾਂ ਉਸ ਨੂੰ ਮਿਲੇ। ਤੋਪ ਦਾ ਗੋਲਾ ਚਲਦਿਆਂ ਹੀ ਮੋਢਾ ਦੇਣ ਵਾਲੇ ਬਹਾਦਰ ਦਾ ਸਰੀਰ ਫੀਤੇ ਫੀਤੇ ਹੋ ਜਾਂਦਾ ਸੀ। ਅਜੇ ਕੁਝ ਹੀ ਗੋਲੇ ਚਲੇ ਸਨ ਕਿ ਮੁਲਤਾਨ ਦੇ ਕਿਲ੍ਹੇ ਦੀ ਦੀਵਾਰ ਵਿਚ ਪਾੜ ਪੈ ਗਿਆ। ਨਿਹੰਗਾਂ ਨੇ ਕਿਲ੍ਹੇ ਵਿਚ ਦਾਖਲ ਹੋ ਕੇ ਆਪਣੀਆਂ ਤਲਵਾਰਾ ਦੀ ਰੱਜ ਕੇ ਪਿਆਸ ਬੁਝਾਈ। 2 ਜੂਨ 1818 ਈਸਵੀ ਨੂੰ ਕਿਲ੍ਹੇ ਤੇ ਮਹਾਂਰਾਜੇ ਦਾ ਕਬਜ਼ਾ ਹੋ ਗਿਆ।

ਮੁਲਤਾਨ ਦੀ ਜਿੱਤ ਵੇਲੇ ਇਸ ਤੋਪ ਨੂੰ ਕਾਫੀ ਨੁਕਸਾਨ ਪਹੁੰਚਿਆ ਸੀ, ਇਸੇ ਕਰਕੇ 1818 ਤੋਂ ਪਿਛੋਂ ਲੜੀਆਂ ਗਈਆਂ ਲੜਾਈਆਂ ਵਿਚ ਇਸ ਤੋਂ ਬਹੁਤੀ ਸਹਾਇਤਾ ਨਾਂ ਮਿਲ ਸਕੀ। ਮਹਾਰਾਜੇ ਦੀ ਮੌਤ ਤੋਂ ਮਗਰੋਂ ਆਖਰੀ ਵਾਰ ਜ਼ਮਜ਼ਮਾ ਤੋਪ (ਭੰਗੀਆਂ ਵਾਲੀ ਤੋਪ) ਨੂੰ 21 ਦਸੰਬਰ ਸੰਨ 1845 ਵਾਲੇ ਦਿਨ ਅੰਗਰੇਜ਼ਾਂ ਵਿਰੁਧ ਫ਼ਿਰੋਜ਼ਸ਼ਾਹ (ਫੇਰੂ ਸ਼ਹਿਰ) ਦੀ ਲੜਾਈ ਵਿਚ ਵਰਤਿਆ ਗਿਆ ਸੀ। ਇਸ ਮਗਰੋਂ ਇਸ ਨੂੰ ਦਿੱਲੀ ਦਰਵਾਜ਼ਾ (ਲਾਹੌਰ) ਦੇ ਬਾਹਰ ਰਖ ਦਿਤਾ ਗਿਆ ਜਿਥੇ ਇਹ 1860 ਤਕ ਪਈ ਰਹੀ। ਹੁਣ ਇਹ ਲਾਹੌਰ ਦੇ ਅਜਾਇਬਘਰ ਦੇ ਬਾਹਰ ਸੜਕ ਦੇ ਵਿਚਕਾਰ ਬਣੇ ਇਕ ਉਚੇ ਚਬੂਤਰੇ ਤੇ ਪਈ ਹੈ।

ਇਸ ਤੋਪ ਦੇ ਕੁਝ ਮਹੱਤਵਪੂਰਨ ਵੇਰਵੇ ਇਸ ਪ੍ਰਕਾਰ ਹਨ :

| | |
|---|---|
| ਲੰਬਾਈ | 13 ਫੁਟ 8 ਇੰਚ |
| ਇਸ ਦੀ ਨਾਲੀ ਦਾ ਘੇਰਾ | 9 ਇੰਚ |
| ਬ੍ਰੀਚ ਦੀ ਮੋਟਾਈ | 6 ਇੰਚ |
| ਮਜ਼ਲ ਦੀ ਮੋਟਾਈ | 3 ਫੁਟ 7 ਇੰਚ |
| ਭਾਰ | 84 ਪੌਂਡ ਪੱਕੇ ਬਰਾਬਰ |

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਲਾਹੌਰ ਵਿਖੇ ਤੋਪਾਂ ਢਾਲਣ ਦਾ ਕਾਰਖਾਨਾ ਹੋਇਆ ਕਰਦਾ ਸੀ ਜਿਸ ਦੀ ਦੇਖ ਰੇਖ ਲਹਿਣਾ ਸਿੰਘ ਮਜੀਠੀਆ ਦੇ ਅਧੀਨ ਸੀ। ਸਿੱਖ ਕਾਰੀਗਰ ਤੇ ਤੋਪਚੀ ਤੋਪਾਂ ਢਾਲਣ ਤੇ ਚਲਾਣ ਵਿਚ ਬੜੇ ਪ੍ਰਬੀਨ ਸਨ। ਲਾਹੌਰ ਤੋਂ ਛੁਟ ਹੋਰ ਥਾਵਾਂ ਤੇ ਵੀ ਤੋਪਾਂ ਢਾਲੀਆਂ ਜਾਂਦੀਆਂ ਸਨ। ਪੱਛਮੀ ਇਤਿਹਾਸਕਾਰ ਵੀ ਇਸ ਗੱਲ ਨਾਲ ਸਹਿਮਤ ਹਨ ਕਿ ਲਾਹੌਰ ਦਰਬਾਰ ਵਿਚ ਢਲੀਆਂ ਤੋਪਾਂ ਕਿਸੇ ਵੀ ਤਰ੍ਹਾਂ ਯੋਰਪ ਵਿਚ ਢਲੀਆਂ ਤੋਪਾਂ ਤੋਂ ਘਟ ਕਾਰਗਰ ਜਾਂ ਮਾਰੂ ਨਹੀਂ ਸਨ। ਸਗੋਂ ਕਈ ਯੂਰਪੀਨ ਅਫ਼ਸਰ ਇਨ੍ਹਾਂ ਤੋਪਾਂ ਨੂੰ ਯੋਰਪ ਦੀਆਂ ਤੋਪਾਂ ਨਾਲੋਂ ਵਧੀਆ ਤੇ ਵਧੇਰੇ ਘਾਤਕ ਸਮਝਦੇ ਸਨ ਇਨ੍ਹਾਂ ਤੋਪਾਂ ਦੇ ਗੋਲਿਆਂ ਦੀ ਮਾਰ ਬੜੀ ਅਸਰਦਾਰ ਹੋਇਆ ਕਰਦੀ ਸੀ।

ਮਹਾਰਾਜੇ ਦੇ ਤੋਪਖਾਨੇ ਦੇ ਕੁਝ ਵਧੀਆ ਅਫ਼ਸਰ ਮੁਸਲਮਾਨ ਤੇ ਫਰਾਂਸੀਸੀ ਵੀ ਸਨ। ਮੁਸਲਮਾਨਾਂ ਵਿਚੋਂ ਮੀਆਂ ਮੁਹੰਮਦ ਗੌਸ ਖਾਂ ਤੇ ਉਸ ਦਾ ਪੁੱਤਰ ਸਰਦਾਰ ਸੁਲਤਾਨ ਮਹਿਮੂਦ ਵਧੇਰੇ ਪ੍ਰਸਿੱਧ ਸਨ। ਬਦੇਸ਼ੀਆਂ ਵਿਚੋਂ ਕੋਰਟ ਤੇ ਗਾਰਡਨਰ ਤੋਪਖਾਨੇ ਦੇ ਨਾਮੀ ਅਫ਼ਸਰ ਸਨ, ਰਣਜੀਤ ਸਿੰਘ ਦੇ ਤੋਪਖਾਨੇ ਬਾਰੇ ਲਿਖਦਿਆਂ ਔਸਬੋਰਨ ਕਹਿੰਦਾ ਹੈ ਕਿ ਉਸ ਨੂੰ ਆਪਣੇ ਤੋਪਖਾਨੇ ਦੀ ਸੁਯੋਗਤਾ ਅਤੇ ਪ੍ਰਸੰਸਾਯੋਗ ਹਾਲਤ ਉਤੇ ਬੜਾ ਮਾਣ ਹੈ ਤੇ ਇਹ ਮਾਣ ਹੈ ਵੀ ਸੱਚਾ, ਕਿਉਂ ਜੁ ਕਿਸੇ ਵੀ ਦੇਸੀ ਤਾਕਤ ਕੋਲ ਇਡਾ ਵਡਾ ਤੇ ਸੁਸਿਖਿਅਤ ਤੋਪਖਾਨਾ ਨਹੀਂ, ਜਿਤਨਾ ਕਿ ਰਣਜੀਤ ਸਿੰਘ ਕੋਲ ਹੈ। ਜ਼ਮਜ਼ਮਾ ਤੋਪ ਦੀ ਸਮਕਾਲੀ ਇਤਿਹਾਸਕਾਰਾਂ ਨੇ ਬੜੀ ਤਾਰੀਫ਼ ਕੀਤੀ ਹੈ।

## ਅਕਾਲੀ ਫੂਲਾ ਸਿੰਘ ਇਤਿਹਾਸਕਾਰਾਂ ਦੀ ਨਜ਼ਰ ਵਿਚ ਤੇ ਸ਼ਰਧਾਂਜਲੀਆਂ :

ਅਕਾਲੀ ਫੂਲਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਸਿਰਕੱਢ ਜਰਨੈਲਾਂ ਵਿਚੋਂ ਇਕ ਸਨ। ਆਪ ਦਾ ਖਾਲਸਾ ਰਾਜ ਦੇ ਉਸਰਈਆਂ ਵਿਚ ਬਹੁਤ ਵਡਾ ਦਰਜਾ ਹੈ।

ਆਪ ਧਾਰਮਕ ਰੁਚੀ ਦੇ ਬੰਦੇ ਸਨ, ਜਿਨ੍ਹਾਂ ਦਾ ਜੀਵਨ ਧਾਰਮਕ ਖਿਆਲਾਂ ਨਾਲ ਪਰਵੀਨ ਸੀ ਅਤੇ ਆਪ ਗੁਰਬਾਣੀ ਵਿਚ ਮਗਨ ਰਹਿਣ ਵਾਲੀ ਹਸਤੀ ਸਨ। ਆਪ ਦਾ ਜੀਵਨ ਆਦਰਸ਼ ਨਿਯਕਾਮ ਸੇਵਾ, ਦੇਸ਼ ਪਿਆਰ ਤੇ ਉਪਕਾਰਤਾ ਵਾਲਾ ਸੀ। ਆਪ ਦੀਨਾਂ ਤੇ ਅਨਾਥਾਂ ਦੀ ਸਹਾਇਤਾ ਲਈ ਹਰ ਵੇਲੇ ਤਿਆਰ ਰਹਿੰਦੇ ਸਨ। ਆਪ ਸਚਿਆਈ ਤੇ ਨਿਰਪੱਖਤਾ ਦੇ ਦੇਵਤੇ ਸਨ। ਖਰੀ ਖਰੀ ਸੁਣਾਉਣ ਨੂੰ ਸ਼ਿਰਫ ਆਪ ਹੀ ਪ੍ਰਸਿੱਧ ਸਨ। ਸੱਚ ਲਈ ਆਪ ਪਾਸ ਹੱਦ ਦੀ ਨਿਡਰਤਾ ਸੀ। ਮਹਾਰਾਜਾ ਸਾਹਿਬ ਦੀਆਂ ਕੁਰੀਤੀਆਂ ਨੂੰ ਖੁਲੇ ਮੂੰਹ ਤੇ ਭਰੇ ਦਰਬਾਰ ਵਿਚ ਕੇਵਲ ਆਪ ਹੀ ਦਸਣ ਦੀ ਸ਼ਕਤੀ ਰਖਦੇ ਸਨ।

ਸਮਕਾਲੀ ਅੰਗਰੇਜ਼ਾਂ ਨੇ ਆਪ ਜੀ ਦੇ ਸੱਚੇ ਨਿਰਪੱਖ ਤੇ ਨਿਸ਼ਕਾਮ ਜੀਵਨ ਵਿਰੁਧ ਬਹੁਤ ਹੀ ਜ਼ਿਆਦਾ ਜ਼ਹਿਰ ਉਗਲਿਆ ਹੈ। ਆਪ ਅੰਗਰੇਜ਼ਾਂ ਦੀ ਤਾਂ ਸ਼ਕਲ ਤੋਂ ਵੀ ਘਿਰਣਾ ਕਰਦੇ ਸਨ। ਕਈ ਵਾਰ ਆਪ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਬੈਠਿਆਂ ਅੰਗਰੇਜ਼ ਅਫਸਰਾਂ ਨਾਲ ਝੜਪਾਂ ਲਈਆਂ ਤੇ ਉਨ੍ਹਾਂ ਦੇ

ਬਾਹਰਲੇ ਪੌਚੇ ਖਿਆਲਾਂ ਦੀ ਨਿੰਦਿਆ ਕੀਤੀ ਸੀ। ਅਕਾਲੀ ਫੂਲਾ ਸਿੰਘ ਦੀ ਦੂਰ-ਦ੍ਰਿਸ਼ਟੀ ਭਲੀ ਪ੍ਰਕਾਰ ਜਾਣਦੀ ਸੀ ਕਿ ਅੰਗਰੇਜ਼ੀ ਸਰਕਾਰ ਪੰਜਾਬ ਨੂੰ ਹੜਪ ਕਰਨ ਦੇ ਜਾਲ ਵਿਛਾ ਰਹੀ ਹੈ ਤੇ ਮਹਾਰਾਜਾ ਸਾਹਿਬ ਸਹਿਜੇ ਸਹਿਜੇ ਹੀ ਉਸ ਦੀਆਂ ਘਾਤਕ ਚਾਲਾਂ ਦਾ ਸ਼ਿਕਾਰ ਹੋਈ ਜਾ ਰਹੇ ਹਨ।

ਆਪ ਨਿਧੜਕ, ਸੂਰਬੀਰ, ਪਰ-ਉਪਕਾਰੀ ਜੀਵ ਤੇ ਵਿਚਾਰਵਾਨ ਪ੍ਰਬੰਧਕ ਸਨ, ਜਿਨ੍ਹਾਂ ਨੇ ਖਾਲਸਾ ਰਾਜ ਨੂੰ ਉਸਾਰਨ ਵਿਚ ਨਿੱਗਰ ਹਿੱਸਾ ਪਾਇਆ।

ਡਾ: ਬਖਸ਼ੀਸ਼ ਸਿੰਘ ਨਿੱਜਰ

ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਪੰਨਾ-26-32

ਆਪ ਦੀ ਸ਼ਖਸੀਅਤ ਬੜੀ ਪ੍ਰਭਾਵਸ਼ਾਲੀ ਸੀ। ਉਨ੍ਹਾਂ ਨੇ ਆਪਣਾ ਸਰੀਰ ਏਨਾ ਸਾਧਿਆ ਹੋਇਆ ਸੀ ਕਿ ਵਡੇਰੀ ਉਮਰ ਵਿਚ ਵੀ ਜੁਆਨਾਂ ਨਾਲੋਂ ਅਗੇ ਹੋ ਕੇ ਲੜਦੇ ਰਹੇ। ਆਪ ਜੀ ਦਾ ਚੇਹਰਾ ਦਗ-ਦਗ ਕਰਦਾ ਸੀ ਤੇ ਸਰੀਰ ਬੜਾ ਰਿਸ਼ਟ-ਪੁਸ਼ਟ ਸੀ। ਉਹ ਬੜੇ ਨਿਰਭੈ ਯੋਧੇ, ਦ੍ਰਿੜ੍ਹ-ਵਿਸ਼ਵਾਸ਼ੀ ਵਰਿਆਮ ਸੂਰਮੇ ਤੇ ਧਾਰਮਕ ਰੁਚੀਆਂ ਵਾਲੇ ਆਗੂ ਸਨ। ਉਨ੍ਹਾਂ ਦੇ ਸੰਬੰਧ ਵਿਚ ਇਹ ਗੱਲ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ ਕਿ ਉਹ ਸ਼ਾਂਤੀ ਖੇਤਰ ਵਿਚ ਹੋਣ ਜਾਂ ਰਣਭੂਮੀ ਵਿਚ ਆਪਣਾ ਨਿਤਨੇਮ ਜ਼ਰੂਰ ਨਿਭਾਉਂਦੇ। ਜੋ ਵੀ ਕੰਮ ਕਰਦੇ ਵਾਹਿਗੁਰੂ ਅਗੇ ਅਰਦਾਸ ਕਰਕੇ ਤੇ ਗੁਰੂ ਗਰੰਥ ਸਾਹਿਬ ਵਿਚੋਂ ਹੁਕਮ ਲੈ ਕੇ ਸ਼ੁਰੂ ਕਰਦੇ।

ਭਾਵੇਂ ਉਹ ਬਾਕਾਇਦਾ ਤੌਰ ਤੇ ਫੌਜ ਵਿਚ ਕਦੇ ਵੀ ਨੌਕਰ ਨਾ ਹੋਏ ਪਰ ਉਨ੍ਹਾਂ ਨੇ ਨਿਹੰਗਾਂ ਸਿੰਘਾਂ ਦੀ ਜਥੇਬੰਦੀ ਨੂੰ ਸਦਾ ਹੀ ਸਿੱਖ ਰਾਜ ਦੀ ਸਲਾਮਤੀ ਖਾਤਰ ਤਤਪਰ ਰਖਿਆ ਅਤੇ ਆਪ ਕਮਾਨ ਕਰਦੇ ਰਹੇ। ਉਨ੍ਹਾਂ ਨੇ ਕਈ ਲੜਾਈਆਂ ਵਿਚ ਭਾਗ ਲਿਆ ਪਰ ਇਨ੍ਹਾਂ ਲੜਾਈ ਵਿਚ ਸ਼ਾਮਲ ਹੋਣ ਲਈ ਉਨ੍ਹਾਂ ਨੇ ਕੋਈ ਤਨਖਾਹ ਜਾਂ ਸੇਵਾ ਫਲ ਕਦੇ ਕਬੂਲ ਨਹੀਂ ਕੀਤਾ। ਕੌਮੀ ਜਜ਼ਬਾ ਉਨ੍ਹਾਂ ਦੀਆਂ ਰਗਾਂ ਵਿਚ ਕੁਟ ਕੁਟ ਕੇ ਭਰਿਆ ਹੋਇਆ ਸੀ।

ਆਚਰਣ ਦੀ ਉਚਤਾ ਕਾਰਨ ਸਭ ਲੋਕ ਤੇ ਖਾਸ ਕਰਕੇ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ।

ਕੁਲਦੀਪ ਸਿੰਘ ਹਉਰਾ

—ਟ੍ਰਿਬੀਊਨ 15.8.1981 1981

ਉਹ ਅਮੀਰਾਂ ਦਾ ਦੁਸ਼ਮਣ ਤੇ ਗਰੀਬਾਂ ਦਾ ਮਦਦਗਾਰ ਸੀ। ਉਸ ਨੇ ਗਰੀਬਾਂ ਪ੍ਰਤੀ ਹਮਦਰਦੀ ਵਿਖਾ ਕੇ ਉਨ੍ਹਾਂ ਨੂੰ ਆਪਣਾ ਮਿੱਤਰ ਬਣਾ ਲਿਆ ਸੀ। ਇਹ ਲੋਕ ਕਈ ਵਾਰ ਉਸ ਨੂੰ ਬੜੀ ਮਹੱਤਵਪੂਰਨ ਜਾਣਕਾਰੀ ਦੇ ਕੇ ਜਾਂ ਲੋੜ ਪੈਣ ਤੇ ਸਹਾਇਤਾ ਕਰਕੇ ਅਥਵਾ ਸ਼ਰਨ ਦੇ ਕੇ ਉਸ ਦੇ ਅਹਿਸਾਨਾਂ ਦਾ ਬਦਲਾ ਚੁਕਾ ਦਿਆ ਕਰਦੇ ਸਨ।

ਸ਼ੁਰੂ ਸ਼ੁਰੂ ਵਿਚ ਰਣਜੀਤ ਸਿੰਘ ਦੁਆਰਾ ਉਸ ਨੂੰ ਲਾਲਚ ਦੇ ਕੇ ਜਾਂ ਡਰਾ ਕੇ ਵਸ ਵਿਚ ਕਰਨ ਦੇ ਸਾਰੇ ਢੰਗ ਅਸਫਲ ਰਹੇ। ਉਸ ਨੇ ਅਕਾਲੀ ਫੂਲਾ ਸਿੰਘ

ਨੂੰ ਗ੍ਰਿਫਤਾਰ ਕਰਨ ਲਈ ਬਹੁਤ ਸਾਰੀ ਸੈਨਾਂ ਵੀ ਭੇਜੀ ਪਰ ਉਹ ਉਸ ਨੂੰ ਪਕੜਣ ਵਿਚ ਕਾਮਯਾਬ ਨਾ ਹੋ ਸਕਿਆ। ਪਰ ਉਸ ਮਗਰੋਂ ਉਸ ਨੇ ਬੜੀ ਸਿਆਣਪ ਤੇ ਪਿਆਰ ਨਾਲ ਇਨ੍ਹਾਂ ਅਕਾਲੀਆਂ ਨੂੰ ਆਪਣੇ ਵਸ ਵਿਚ ਕਰ ਲਿਆ ਤੇ ਇਨ੍ਹਾਂ ਦੇ ਚੰਗੇਰੇ ਗੁਣਾਂ ਨੂੰ ਆਪਣੇ ਰਾਜ ਦੇ ਵਾਧੇ ਲਈ ਵਰਤਣ ਵਿਚ ਸਫਲ ਹੋ ਗਿਆ। ਰਣਜੀਤ ਸਿੰਘ ਦੁਆਰਾ ਅਫਗਾਨਾਂ ਵਿਰੁਧ ਲੜੀਆਂ ਲੜਾਈਆਂ ਵਿਚ ਇਨ੍ਹਾਂ ਅਕਾਲੀਆਂ ਨੇ ਜੰਗ ਦਾ ਪਾਸਾ ਹੀ ਪਲਟ ਕੇ ਰਖ ਦਿਤਾ ਸੀ। ਇਨ੍ਹਾਂ ਨੂੰ ਮੌਤ ਜਾਂ ਖਤਰਿਆਂ ਦਾ ਕੋਈ ਡਰ ਨਹੀਂ ਸੀ। ਹਾਰੀਆਂ ਹੋਈਆਂ ਲੜਾਈਆਂ ਨੂੰ ਜਿਤ ਵਿਚ ਬਦਲ ਦੇਣਾ ਇਨ੍ਹਾਂ ਦੀ ਬੇਮਿਸਾਲ ਬਹਾਦਰੀ ਦਾ ਸਿੱਟਾ ਸੀ। ਅਕਾਲੀ ਫੂਲਾ ਸਿੰਘ ਨੇ ਰਣਜੀਤ ਸਿੰਘ ਲਈ ਇਕ ਵਾਰ ਤੋਂ ਵਧ ਕਈ ਮਹੱਤਵਪੂਰਨ ਲੜਾਈਆਂ ਜਿੱਤੀਆਂ ਸਨ। ਜਦੋਂ ਸਾਰੀਆਂ ਆਸਾਂ ਮੁਕ ਚੁਕੀਆਂ ਸਨ ਤਾਂ ਟਿੱਬਾ ਟੀਰੀ (ਨੁਸ਼ਹਿਰੇ) ਦੀ ਹਾਰੀ ਹੋਈ ਲੜਾਈ ਵੀ ਫੂਲਾ ਸਿੰਘ ਤੇ ਉਸ ਦੇ ਸਾਥੀਆਂ ਦੀ ਬਹਾਦਰੀ ਕਰਕੇ ਹੀ ਜਿੱਤ ਵਿਚ ਬਦਲ ਗਈ ਸੀ। ਬੇਸ਼ਕ ਇਸ ਲਈ ਅਕਾਲੀ ਫੂਲਾ ਸਿੰਘ ਨੂੰ ਆਪਣੇ ਪ੍ਰਾਣ ਨਿਛਾਵਰ ਕਰਨੇ ਪੈ ਗਏ ਸਨ। ਫੂਲਾ ਸਿੰਘ ਦੀ ਮੌਤ ਮਗਰੋਂ ਉਸ ਵਰਗੇ ਅਕਾਲੀ ਮੁੜ ਪੈਦਾ ਨਹੀਂ ਹੋਏ।

ਮੇਜਰ ਜੀ, ਕਾਰਮਾਈਲ ਸਮਾਈਥ

—ਏ ਹਿਸਟਰੀ ਆਫ ਦੀ ਰੇਨਿੰਗ ਫੈਮਿਲੀ ਆਫ ਲਾਹੌਰ ਪੰਨਾ 185–192.

ਫੂਲਾ ਸਿੰਘ ਨੇ ਆਪਣਾ ਜੀਵਨ ਗੁਰਧਾਮਾਂ ਦੀ ਸੇਵਾ ਸੰਭਾਲ ਲਈ ਅਰਪਣ ਕੀਤਾ ਹੋਇਆ ਸੀ। ਉਹ ਖਾਲਸਾ ਰਾਜ ਦੀ ਚੜ੍ਹਦੀ ਕਲਾ ਦਾ ਮਹਾਨ ਹਿਤੈਸ਼ੀ ਸੀ। ਰਣਜੀਤ ਸਿੰਘ ਦੀਆਂ ਅਫਗਾਨਾਂ ਵਿਰੁਧ ਮਹਾਨ ਸਫਲਤਾਵਾਂ ਅਕਾਲੀ ਫੂਲਾ ਸਿੰਘ ਤੇ ਉਸ ਦੇ ਨਿਹੰਗ ਸਾਥੀਆਂ ਦੀ ਬਹਾਦਰੀ ਦਾ ਹੀ ਸਿੱਟਾ ਸਨ। ਉਹ ਮਹਾਰਾਜੇ ਨੂੰ ਖ਼ਰੀਆਂ ਖ਼ਰੀਆਂ ਸੁਣਾਨ ਤੋਂ ਵੀ ਨਹੀਂ ਸੀ ਹਿਚਕਿਚਾਇਆ ਕਰਦਾ।

ਖੁਸ਼ਵੰਤ ਸਿੰਘ

ਰਣਜੀਤ ਸਿੰਘ ਪੰਨਾ 55–56

ਅਕਾਲੀ ਫੂਲਾ ਸਿੰਘ ਔਲੀਵਰ ਕਰਾਮਵੈਲ ਦੇ ਲੋਹ ਪੁਰਸ਼ਾਂ ਵਾਂਗ ਧਾਰਮਕ ਜਜ਼ਬੇ ਨਾਲ ਭਰਪੂਰ ਅਤੇ ਬਹਾਦਰੀ ਦਾ ਮੁਜਸਮਾ ਸੀ। ਜੋਹੜਾ ਕਿਸੇ ਵੀ ਖਤਰੇ ਨੂੰ ਵੰਗਾਰਣ ਤੋਂ ਕਦੇ ਪਿਛੇ ਨਹੀਂ ਸੀ ਹਟਿਆ। ਨੁਸ਼ਹਿਰੇ ਦੀ ਲੜਾਈ ਵਿਚ ਉਸ ਨੇ ਉਹੋ ਜਿਹੀ ਮੌਤ ਨੂੰ ਗਲੇ ਲਾਇਆ ਜਿਹੋ ਜਿਹੀ ਮੌਤ ਨਾਲ ਉਹ ਕਈ ਵਾਰ ਅਗੇ ਖੇਡ ਚੁਕਾ ਸੀ।

ਕੇ. ਕੇ. ਖੁੱਲਰ

ਮਹਾਰਾਜਾ ਰਣਜੀਤ ਸਿੰਘ ਪੰਨਾ 75–76

ਅਕਾਲੀ ਫੂਲਾ ਸਿੰਘ ਜੀ ਆਦਿ ਤੋਂ ਅੰਤ ਤਕ ਸਿੱਖ ਰਾਜ ਦੀ ਪਕਿਆਈ ਦੇ ਮਹਾਨ ਜਤਨਾਂ ਵਿਚ ਹੀ ਲਗੇ ਰਹੇ।

ਗਿ: ਅਮਰ ਸਿੰਘ

ਸਿੱਖ ਪੰਥ—ਕਿੱਥੇ ਤੋਂ ਕਿੱਥੇ, ਪੰਨਾ 225

ਸਿੱਖ ਰਾਜ ਦੇ ਸਮੇਂ ਜਿਹੜੇ ਉਘੇ ਜਰਨੈਲ ਤੇ ਮਹਾਨ ਵਿਅਕਤੀ ਕੇਵਲ ਦੇਸ਼ ਪਿਆਰ ਤੇ ਪੰਥਕ ਜਜ਼ਬੇ ਨਾਲ ਕੌਮੀ ਸੇਵਾ ਦੇ ਮੈਦਾਨ ਵਿਚ ਆਏ ਤੇ ਅਖੀਰ ਸ਼ਹੀਦੀਆਂ ਪ੍ਰਾਪਤ ਕਰ ਗਏ, ਉਹਨਾਂ ਵਿਚ ਅਕਾਲੀ ਫੂਲਾ ਸਿੰਘ ਦਾ ਨਾਮ ਸਭ ਤੋਂ ਉਤੇ ਹੈ। ਆਪ ਦੀ ਸ਼ਹੀਦੀ ਤੇ ਕਰਤੱਵ ਸਿੱਖ ਆਚਰਨ ਦੀ ਦ੍ਰਿੜ੍ਹਤਾ, ਪਕਿਆਈ ਤੇ ਅਰਦਾਸ ਦੀ ਮਹਾਨਤਾ ਨੂੰ ਪ੍ਰਗਟ ਕਰਦੀ ਹੈ।

ਗਿ: ਭਜਨ ਸਿੰਘ
ਸਾਡੇ ਜਰਨੈਲ, ਪੰਨਾ 50

ਉਹ ਇਰਾਦੇ ਦੇ ਇਤਨੇ ਮਜ਼ਬੂਤ ਸਨ ਕਿ ਇਕ ਵਾਰ ਫੈਸਲਾ ਕਰ ਲੈਣ ਮਗਰੋਂ ਫਿਰ ਚਾਹੇ ਸਾਰਾ ਸੰਸਾਰ ਪਲਟ ਜਾਏ, ਉਨ੍ਹਾਂ ਦਾ ਇਰਾਦਾ ਕਦੀ ਨਹੀਂ ਸੀ ਪਲਟਦਾ। ਆਪ ਸ਼ੁਭ ਸਦਾਚਾਰ ਤੇ ਧਾਰਮਕ ਜੀਵਨ ਦੇ ਅਦੁਤੀ ਨਮੂਨੇ ਸਨ।

ਕੌਮੀ ਦਰਦ ਅਕਾਲੀ ਜੀ ਦੀਆਂ ਰਗਾਂ ਵਿਚ ਕੁੱਟ ਕੁੱਟ ਕੇ ਭਰਿਆ ਪਿਆ ਸੀ।

ਬਾਬਾ ਪ੍ਰੇਮ ਸਿੰਘ (ਹੋਤੀ) ਮਰਦਾਨ
ਜੀਵਨ ਬ੍ਰਿਤਾਂਤ ਬਾਬਾ ਫੂਲਾ ਸਿੰਘ ਜੀ ਅਕਾਲੀ
ਪੰਨਾ 107-116

ਪਠਾਣਾਂ ਤੇ ਫ਼ਤਿਹ ਪਾਉਣੀ ਨਿਰੋਲ ਫੂਲਾ ਸਿੰਘ ਦੀ ਨਿਰਭੈਤਾ ਅਤੇ ਵਰਯਾਮਤਾ ਦਾ ਹੀ ਪਲ ਸੀ।

ਲੈਪਲ ਗ੍ਰਿਫਨ
ਦੀ ਰਾਜਾਸ਼ ਆਫ਼ ਦੀ ਪੰਜਾਬ, ਪੰਨਾ 349-352

ਅਕਾਲੀ ਫੂਲਾ ਸਿੰਘ ਨੂੰ ਰਣਜੀਤ ਸਿੰਘ ਦੇ ਦਰਬਾਰੀਆਂ ਵਿਚ ਗਿਣਤਾ ਵਿਅੰਗ ਵਾਲੀ ਗੱਲ ਜਾਪੇਗੀ। ਫੇਰ ਵੀ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਦੀ ਬਹੁਤ ਅਹਿਮੀਅਤ ਸੀ, ਤੇ ਨਿਹੰਗਾਂ ਦੇ ਆਗੂ ਦੇ ਰੂਪ ਵਿਚ ਉਸ ਦਾ ਬੜਾ ਪ੍ਰਭਾਵ ਸੀ।...ਫੂਲਾ ਸਿੰਘ ਬਹੁਤ ਬਹਾਦਰ, ਪਰ ਨਾਲ ਹੀ ਹਠ ਧਰਮੀ ਵੀ ਸੀ... ਉਹ ਅਤ ਦਾ ਸੁੱਚਾ ਤੇ ਨਿਰਮਾਣ ਸੀ, ਤੇ ਗੁਰਦੁਆਰਿਆਂ ਵਿਚ ਨਿਗੂਣੀ ਤੋਂ ਨਿਗੂਣੀ ਸੇਵਾ ਕਰਨ ਲਈ ਵੀ ਤਿਆਰ ਹੋ ਜਾਂਦਾ ਸੀ।

ਡੀ. ਆਰ. ਸੂਦ
'ਰਣਜੀਤ ਸਿੰਘ', ਪੰਨਾ 47-48

ਉੱਤਰ ਪੱਛਮੀ ਸੀਮਾਂ ਵਲੋਂ ਹੋਣ ਵਾਲੇ ਹਮਲਿਆਂ ਨੂੰ ਠਲ੍ਹ ਪਾਉਣ ਵਾਲਾ ਸੂਰਮਾ ਅਕਾਲੀ ਫੂਲਾ ਸਿੰਘ ਹੀ ਸੀ। ਉਨ੍ਹਾਂ ਦੇ ਜਥੇ ਨੇ ਜਿਸ ਪਾਸੇ ਵੀ ਮੂੰਹ ਕੀਤਾ ਉਹ ਸਦਾ ਜਿੱਤ ਦੇ ਡੰਕੇ ਵਜਾਉਂਦੇ ਹੀ ਵਾਪਸ ਪਰਤੇ।

ਅਕਾਲੀ ਫੂਲਾ ਸਿੰਘ ਦੀ ਨਜ਼ਰ ਵਿਚ ਕੋਈ ਕੰਮ ਅਸੰਭਵ ਨਹੀਂ ਸੀ। ਨਿੱਜੀ ਦਲੇਰੀ ਤੇ ਅਕਾਲ ਪੁਰਖ ਦੀ ਓਟ—ਬਸ ਇਹ ਦੋ ਗੱਲਾਂ ਸਨ ਜਿਨ੍ਹਾਂ ਦੇ ਸਿਰ ਤੇ ਅਕਾਲੀ

ਫੂਲਾ ਸਿੰਘ ਵਡੇ ਤੋਂ ਵਡੇ ਖਤਰੇ ਨੂੰ ਵੰਗਾਰ ਕੇ ਲੜਾਈ ਦੇ ਮੈਦਾਨ ਵਿਚ ਕੁਦ ਪਿਆਂ ਕਰਦੇ ਸਨ।

ਸਿੱਖ ਰਾਜ ਦੇ ਵਾਧੇ ਲਈ ਜਿਤਨੀ ਘਾਲਣਾ ਉਨ੍ਹਾਂ ਘਾਲੀ ਹੈ, ਇਤਨੀ ਕਿਸੇ ਹੋਰ ਜਰਨੈਲ ਨੇ ਨਹੀਂ ਘਾਲੀ।

ਲੜਾਈ ਵਿਚ ਸ਼ਾਨਦਾਰ ਜਿੱਤਾਂ ਹਾਸਲ ਕਰਨਾ ਉਨ੍ਹਾਂ ਦੀ ਸ਼ਖਸੀਅਤ ਦਾ ਕੇਵਲ ਇਕ ਪੱਖ ਹੈ, ਪਰ ਉਨ੍ਹਾਂ ਦੇ ਜੀਵਨ ਦੇ ਹੋਰ ਪੱਖਾਂ ਨੂੰ ਵਾਚਣ ਤੋਂ ਪਤਾ ਚਲਦਾ ਹੈ ਕਿ ਬਤੌਰ ਗੁਰਸਿੱਖ ਅਤੇ ਇਨਸਾਨ ਦੇ ਵਿਰਲੇ ਹੀ.ਲੋਕ ਉਨ੍ਹਾਂ ਦੀਆਂ ਉਚਾਈਆਂ ਤਕ ਪਹੁੰਚੇ ਹੋਣਗੇ।

ਜੇ ਮਹਾਂਰਾਜਾ ਰਣਜੀਤ ਸਿੰਘ ਦੀ ਮੌਤ ਮਗਰੋਂ ਵੀ ਜਥੇਦਾਰ ਬਾਬਾ ਫੂਲਾ ਸਿੰਘ ਜਹੇ ਸੂਰਬੀਰ ਜੀਉਂਦੇ ਹੁੰਦੇ ਤਾਂ ਸਿੱਖ ਰਾਜ ਕਦੇ ਨਾ ਜਾਂਦਾ।

ਸ੍ਰ: ਕਰਮ ਸਿੰਘ ਅੰਮ੍ਰਿਤਸਰ
ਸਿੱਖ ਇਤਿਹਾਸ ਦੇ ਹੀਰੇ, ਪੰਨਾ 92

ਅਕਾਲੀ ਫੂਲਾ ਸਿੰਘ ਸਿੱਖ ਰਾਜ ਦੇ ਥੰਮ, ਨਿਸ਼ਕਾਮ, ਕੁਰਬਾਨੀ ਦੇ ਪੁੰਜ, ਰਹਿਣੀ ਬਹਿਣੀ ਦੇ ਉੱਚੇ ਸੁੱਚੇ ਗੁਰਸਿੱਖ, ਨਿਧੜਕ ਸੂਰਬੀਰ ਤੇ ਪਰਮ ਤਿਆਗੀ ਸਨ।

ਆਪ ਆਚਰਨ ਦੇ ਅਜੇਹੇ ਉਚੇ ਸੁੱਚੇ, ਧਰਮ ਮਰਯਾਦਾ ਵਿਚ ਅਜੇਹੇ ਪੱਕੇ ਅਤੇ ਨਿਰਭੈ ਸਨ ਕਿ ਸਿੱਖੀ ਰਹਿਤ ਬਾਰੇ ਆਪ ਦੇ ਹੁਕਮਾ ਨੂੰ ਮਹਾਰਾਜਾ ਰਣਜੀਤ ਸਿੰਘ ਵੀ 'ਜੀ' ਕਹਿ ਕੇ ਪਰਵਾਨ ਕਰਦਾ ਸੀ। ਆਪ ਸਿੱਖੀ ਰਹਿਤ ਦੀ ਪਾਲਨਾ ਤਕੜੇ ਤੇ ਨਿਡਰ ਹੋ ਕੇ ਕਰਦੇ ਕਰਾਉਂਦੇ ਸਨ। ਉਹ ਇਸ ਮਾਮਲੇ ਵਿਚ ਕਿਸੇ ਦਾ ਵੀ ਲਿਹਾਜ਼ ਨਹੀਂ ਸਨ ਕਰਦੇ। ਇਥੋਂ ਤਕ ਕਿ ਸਿੱਖ ਰਹਿਤ ਤੋਂ ਉਲਟ ਹੋਈ ਗੱਲ ਵੇਖ ਕੇ ਆਪ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਸਜ਼ਾ ਦੇਣੋਂ ਫਰਕ ਨਾ ਕੀਤਾ।

ਅਕਾਲੀ ਜੀ ਦੇ ਜੀਵਨ ਦਾ ਬਹੁਤਾ ਹਿੱਸਾ ਜੰਗਾਂ ਵਿਚ ਗੁਜ਼ਰਿਆ ਅਤੇ ਨੁਸ਼ਹਿਰੇ ਦੀ ਲੜਾਈ ਵਿਚ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋਏ।

ਪ੍ਰੋ: ਕਰਤਾਰ ਸਿੰਘ
ਧਰਮ ਪੋਥੀ, ਪੰਨਾ 145-148

ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਦੀ ਬਹਾਦਰੀ ਤੇ ਧਾਰਮਕ ਜੋਸ ਨੂੰ ਬੜੀ ਸਿਆਣਪ ਨਾਲ ਉਨ੍ਹਾਂ 'ਜਹਾਦੀ' ਮੁਸਲਮਾਨਾਂ ਦੇ ਵਿਰੁੱਧ ਵਰਤਿਆ ਜੇਹੜੇ ਖਾਲਸਾ ਦਰਬਾਰ ਦੀ ਈਨ ਮੰਨਣ ਲਈ ਤਿਆਰ ਨਹੀਂ ਸੀ। ਕਸੂਰ ਤੇ ਨੌਸ਼ਹਿਰੇ ਦੀ ਜਿੱਤ ਵਿਚ ਹੱਠ ਧਰਮੀ ਯੋਧੇ ਦੀ ਬੇਮਿਸਾਲ ਬਹਾਦਰੀ ਦਾ ਹੀ ਸਿੱਟਾ ਸੀ।

ਅਕਾਲੀ ਫੂਲਾ ਸਿੰਘ ਤੇ ਉਸ ਦੇ ਸ਼ਕਤੀ ਸ਼ਾਲੀ ਜਥੇ ਨੂੰ ਜੇ ਰਾਜ ਦੇ ਹਿਤ ਵਿਚ ਨਾ ਵਰਤਿਆ ਜਾਂਦਾ ਤਾਂ ਉਹ ਇਸ ਦੀਆਂ ਜੜ੍ਹਾਂ ਨੂੰ ਕਮਜ਼ੋਰ ਕਰਨ ਦਾ ਕਾਰਨ ਵੀ ਬਣ ਸਕਦੇ ਸਨ। ਇਹ ਰਣਜੀਤ ਸਿੰਘ ਦੀ ਬੜੀ ਵਡੀ ਪ੍ਰਾਪਤੀ ਸੀ ਕਿ ਉਸ ਨੇ ਅਕਾਲੀ ਫੂਲਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਖਾਲਸਾ ਰਾਜ ਦੇ ਹਿਤ ਵਿਚ ਪੂਰਨ ਵਫ਼ਾਦਾਰੀ ਨਾਲ ਕੰਮ ਕਰਨ ਲਈ ਆਪਣੇ ਨਾਲ ਲਗਾ ਲਿਆ। ਇਹ ਕੁਝ ਪ੍ਰਾਪਤ

ਕਰਨ ਲਈ ਰਣਜੀਤ ਸਿੰਘ ਨੂੰ ਬੜੇ ਸਬਰ ਤੇ ਧੀਰਜ ਨਾਲ ਕੰਮ ਕਰਨਾ ਪਿਆ, ਕਿਉਂਕਿ ਅਕਾਲੀ ਕਿਸੇ ਦੀ ਵੀ ਹੈਂਕੜ ਮੰਨਣ ਨੂੰ ਤਿਆਰ ਨਹੀਂ ਸਨ । ਅਕਾਲੀ ਫੂਲਾ ਸਿੰਘ ਨੇ ਦੋ ਵਾਰੀ ਰਣਜੀਤ ਸਿੰਘ ਨੂੰ ਉਸ ਦੀਆਂ ਸਦਾਚਾਰਕ ਊਣਤਾਈਆਂ ਕਾਰਣ ਸਜ਼ਾ ਵੀ ਦਿਤੀ ਸੀ ।

ਅਕਾਲੀ ਫੂਲਾ ਸਿੰਘ ਜੀਵਨ ਦੇ ਅੰਤਮ ਪਲਾਂ ਤਕ ਖਾਲਸਾ ਰਾਜ ਦੀ ਚੜ੍ਹਦੀ ਕਲਾ ਲਈ ਰਣਜੀਤ ਸਿੰਘ ਦੀ ਸੇਵਾ ਵਿਚ ਰਿਹਾ ਤੇ ਉਹ ਨੁਸ਼ਹਿਰੇ ਦੀ ਜੰਗ ਵਿਚ (ਅਫ਼ਗਾਨਾਂ ਵਿਰੁਧ) ਲੜਦਾ ਹੋਇਆ 'ਸ਼ਹੀਦ' ਹੋ ਗਿਆ ।

ਫ਼ਕੀਰ ਸੱਯਦ ਵਹੀਦ-ਉਦ-ਦੀਨ
ਦੀ ਰੀਅਲ ਰਣਜੀਤ ਸਿੰਘ, ਪੰਨਾ 145-148

ਅਕਾਲੀ ਜੀ ਦਾ ਜੀਵਨ ਤਿਆਗ, ਕੁਰਬਾਨੀ ਤੇ ਨਿਰਭੈਤਾ ਦਾ ਜੀਵਨ ਸੀ । 'ਅਕਾਲੀ' ਪਦ ਦੀ ਸਾਨ ਨੂੰ ਆਪ ਨੇ ਚਮਕਾਇਆ ਤੇ ਨਿਹੰਗ ਦਲ ਵਿਚ ਮੋਹਰੀ ਸਨਮਾਨ ਪਾਇਆ । ਅਜ ਵੀ ਆਪ ਦਾ ਨਿਸ਼ਕਾਮ ਬਲੀਦਾਨ ਹਰ ਦੇਸ਼ ਭਗਤ ਸੂਰਬੀਰ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਹ ਆਪਣੀ ਮਾਤ ਭੂਮੀ ਦੀ ਰੱਖਿਆ ਲਈ ਕਿਸੇ ਤਰ੍ਹਾਂ ਦੀ ਕੁਰਬਾਨੀ ਤੋਂ ਸੰਕੋਚ ਨਾ ਕਰੇ । ਆਖਿਰ ਸਿਰਲੱਥ ਜੋਧਿਆਂ ਦੀ ਬਰਕਤ ਸਦਕਾ ਹੀ ਕੌਮਾਂ ਦੇ ਸਿਰਾਂ ਤੇ ਮਾਨ ਦੇ ਸੁੰਦਰ ਤਾਜ ਸਜਦੇ ਹਨ ।

ਪਿਆਰਾ ਸਿੰਘ ਪਦਮ
ਸੁੰਦਰ ਸਮਾਚਾਰ, ਸਤੰਬਰ 1975

ਅਕਾਲੀ ਫੂਲਾ ਸਿੰਘ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਸਨ । ਉਹ ਨਿਸ਼ਕਾਮ ਸੁਭਾ ਵਾਲੇ ਨਿਧੜਕ ਜਰਨੈਲ ਸਨ, ਜੋ ਆਪਾ ਵਾਰਨਾ ਤਾਂ ਜਾਣਦੇ ਸਨ, ਪਰ ਜਿਨ੍ਹਾਂ ਨੇ ਰਾਜ ਕੋਲੋਂ ਕਦੀ ਕੋਈ ਇਨਾਮ ਜਾਂ ਰਿਆਇਤ ਦੀ ਆਸ ਨਹੀਂ ਸੀ ਰਖੀ । ਇਸੇ ਕਰਕੇ ਲੋਕ ਉਨ੍ਹਾਂ ਦਾ ਸਤਿਕਾਰ ਵੀ ਕਰਦੇ ਸਨ ਤੇ ਡਰਦੇ ਵੀ ਸਨ ।

ਡਾ: ਗੋਪਾਲ ਸਿੰਘ ਦਰਦੀ
ਹਿਸਟਰੀ ਆਫ਼ ਦੀ ਸਿੱਖ ਪੀਪਲ ਪੰਨਾ 472

ਇਹ ਸਤਿਗੁਰ ਦੇ ਅਕਾਲੀ ਬਾਗ ਦਾ ਸੁੰਦਰ ਅਤੇ ਸੁਗੰਧ ਭਰਿਆ ਫੁੱਲ ਸੀ । ਫੂਲਾ ਸਿੰਘ ਨੇ ਆਪਣੇ ਸ਼ੁਭ ਗੁਣਾਂ ਦੇ ਪ੍ਰਭਾਵ ਕਰਕੇ ਅਕਾਲੀ ਦਲ (ਨਿਹੰਗਾਂ) ਨੂੰ ਆਪਣੇ ਪਿਛੇ ਲਾ ਕੇ ਗੁਰਦੁਆਰਿਆਂ ਅਤੇ ਕੌਮ ਦੀ ਭਾਰੀ ਸੇਵਾ ਕੀਤੀ । ਖਾਲਸਾ ਨਿਯਮਾਂ ਦੀ ਰਾਖੀ ਲਈ ਨਿਧੜਕਤਾ ਅਜੇਹੀ ਸੀ ਕਿ ਆਪ ਨੇ ਕਈ ਵਾਰ ਮਹਾਰਾਜਾ ਰਣਜੀਤ ਸਿੰਘ ਨੂੰ ਦੀਵਾਨ ਵਿਚ ਖੜਾ ਕਰਕੇ ਤਨਖਾਹ ਲਗਾਈ । ਅਕਾਲੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਨੇਕ ਜੰਗਾਂ ਵਿਚ ਸਹਾਇਤਾ ਕਰਕੇ ਵਿਜੈ ਪ੍ਰਾਪਤ ਕੀਤੀ ।

ਭਾਈ ਕਾਹਨ ਸਿੰਘ ਨਾਭਾ
ਗੁਰਸ਼ਬਦ ਰਤਨਾਕਰ—ਮਹਾਨ ਕੋਸ਼, ਪੰਨਾ 615

ਸੰਸਾਰ ਵਿਚ ਬਹੁਤ ਸਾਰੇ ਫੁਲ ਹਨ। ਕਿਸੇ ਫੁਲ ਦੀ ਕਿਸੇ ਫੁਲ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਹਰ ਫੁਲ ਦੀ ਆਪਣੀ ਵਖਰੀ ਮਹਿਕ ਹੁੰਦੀ ਹੈ। ਲੋਕਾਂ ਦੇ ਮਨਾਂ ਵਿਚ ਅਕਾਲੀ ਜੀ ਦੇ ਜੀਵਨ ਦੀ ਜੋ ਮਹਿਕ ਤੇ ਸਤਿਕਾਰ ਹੈ। ਅਜ ਵੀ ਉਨ੍ਹਾਂ ਦੇ ਯਾਦਗਾਰੀ ਅਸਥਾਨਾਂ ਤੇ ਸੰਗਤਾਂ ਅਕਾਲੀ ਜੀ ਦਾ ਜਨਮ-ਸ਼ਹੀਦੀ ਦਿਨ ਮਨਾ ਕੇ ਆਪਣੀ ਸ਼ਰਧਾਂਜਲੀ ਅਰਪਣ ਕਰਦੀਆਂ ਹਨ। ਸਾਨੂੰ ਆਸ ਹੈ ਉਨ੍ਹਾਂ ਦੇ ਜੀਵਨ ਦੀ ਮਹਿਕ ਹਮੇਸ਼ਾ ਆਦਰਸ਼ ਬਣ ਰਹੇਗੀ।

ਪ੍ਰਬੰਧਕ ਕਮੇਟੀ
ਜਨਮ ਅਸਥਾਨ ਅਕਾਲੀ ਬਾਬਾ ਫੂਲਾ ਸਿੰਘ
ਪਿੰਡ ਦੇਹਲਾ

ਅਕਾਲੀ ਫੂਲਾ ਸਿੰਘ ਅਣਖੀਲੇ ਮਹਾ ਯੋਧਾ ਸਨ। ਦੁਨੀਆਂ ਵਿਚ ਇਹ ਪਹਿਲੀ ਮਿਸਾਲ ਹੈ ਕਿ ਕਿਸੇ ਜਰਨੈਲ ਨੇ ਮਹਾਰਾਜਾ ਨੂੰ ਕੋੜਿਆਂ ਦੀ ਸਜ਼ਾ ਦਿਤੀ ਹੋਵੇ। ਦੂਜੇ ਪਾਸੇ ਇਹ ਵੀ ਬੇਮਿਸਾਲ ਹੈ ਕਿ ਕਿਸੇ ਮਹਾਰਾਜੇ ਨੇ ਆਪਣੇ ਜਰਨੈਲ ਤੋਂ ਸਜ਼ਾ ਲਈ ਹੋਵੇ। ਸੂਰਬੀਰਤਾ ਦੇ ਨਾਲ ਅਣਖ ਦਾ ਹੋਣਾ, ਨਾਲ ਹੀ ਧਾਰਮਿਕ ਹੋਣਾ ਉਨ੍ਹਾਂ ਦੇ ਜੀਵਨ ਦੀ ਸਭ ਤੋਂ ਵਡੀ ਗੱਲ ਹੈ।

ਹਰਮੀਤ ਸਿੰਘ, ਵਿਦਿਆਰਥੀ 12ਵੀਂ ਕਲਾਸ
ਅਕਾਲੀ ਬਾਬਾ ਫੂਲਾ ਸਿੰਘ ਸਕੂਲ
ਰਾਜਿੰਦਰ ਨਗਰ ਨਵੀਂ ਦਿੱਲੀ।

ਇਤਿਹਾਸ਼ਕਾਰਾਂ ਨੇ ਅਕਾਲੀ ਫੂਲਾ ਸਿੰਘ ਦੀ ਬਹਾਦਰੀ ਦੇ ਗੀਤ ਗਾਏ ਹਨ। ਲੇਕਿਨ ਉਨ੍ਹਾਂ ਦੀ ਬਹਾਦਰੀ ਦੇ ਪਿਛੇ ਜੋ ਸ਼ਕਤੀ ਸੀ, ਉਹ ਸੀ ਅਰਦਾਸ ਸ਼ਕਤੀ। ਅਰਦਾਸ ਸਿਖ ਦੇ ਜੀਵਨ ਦਾ ਅੰਗ ਹੈ। ਲੇਕਿਨ ਅਰਦਾਸ ਵਿਚ ਨਿਸ਼ਚੇ ਭਗਤੀ ਦੀ ਨਿਸਾਨੀ ਹੈ। ਇਸੇ ਕਰਕੇ ਭਗਤ ਦੀ ਕੀਤੀ ਅਰਦਾਸ ਬਿਰਥੀ ਨਹੀਂ ਜਾਂਦੀ। "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥" ਅਕਾਲੀ ਜੀ ਦੇ ਜੀਵਨ ਦੀ ਸਭ ਤੋਂ ਵਡਮੁਲੀ ਅਰਦਾਸ ਵਿਚ ਨਿਸ਼ਚੇ ਦੀ ਪ੍ਰੇਰਣਾ ਮਿਲਦੀ ਰਹੇਗੀ।

ਸ੍ਰ: ਰਾਜ ਸਿੰਘ, ਮੈਂਬਰ
ਕੇਂਦਰੀ, ਸ੍ਰੀ ਗੁਰੂ ਸਿੰਘ ਸਭਾ,
ਰਕਾਬਗੰਜ, ਨਵੀਂ ਦਿੱਲੀ।

ਸੋਹਣਿਆਂ ਵਿਚੋਂ ਸੋਹਣਾ ਤਕਿਆ ਅਣਖੀਲਾ ਪੰਜਾਬ ਦਾ। ਅਕਾਲੀ ਫੂਲਾ ਸਿੰਘ ਅਣਖੀਲੇ ਜਰਨੈਲ ਸਨ। ਜਦ ਆਪ ਜੀ ਨੂੰ ਅਕਾਲ ਤਖਤ ਦੀ ਜਥੇਦਾਰੀ ਦੀ ਸੇਵਾ ਸੌਂਪੀ ਗਈ ਤਾਂ ਆਪ ਜੀ ਨੇ ਅਕਾਲ ਤਖਤ ਦੀ ਮਰਯਾਦਾ ਨੂੰ ਕਾਇਮ ਕੀਤਾ। ਨਿਸ਼ਕਾਮ ਸੇਵਾ ਕੀਤੀ। ਮਟਕਾਫ ਵਲੋਂ ਅਕਾਲ ਤਖਤ ਤੇ ਚੜ੍ਹਾਵੇ ਨੂੰ ਰਿਸ਼ਵਤ ਕਹਿ ਕੇ ਪਰਵਾਨ ਨਹੀਂ ਕੀਤਾ। ਮਹਾਰਾਜਾ ਰਣਜੀਤ ਸਿੰਘ ਨੂੰ ਅਕਾਲ ਤਖਤ ਤੋਂ

ਮੋਰਾਂਸ਼ਾਹੀ ਸਿੱਕੇ ਜਾਰੀ ਕਰਨ ਦੀ ਪ੍ਰਵਾਨਗੀ ਨਾ ਦਿੱਤੀ। ਅਵੱਗਿਆ ਵਜੋਂ ਧਾਰਮਿਕ ਦੰਡ ਦਿੱਤਾ ਤੇ ਕੌਮ ਦੀ ਅਣਖ ਤੇ ਮਰਯਾਦਾ ਨੂੰ ਉੱਚਾ ਰਖਿਆ। ਆਣ ਵਾਲੇ ਜਥੇਦਾਰਾਂ ਨੂੰ ਅਕਾਲੀ ਜੀ ਦਾ ਅਣਖੀਲਾਂ ਜੀਵਨ ਪ੍ਰੇਰਨਾ ਦੇਂਦਾ ਰਹੇਗਾ।

ਸਰਦਾਰ ਹਰੀ ਸਿੰਘ ਸਰਪੰਚ
ਪਿੰਡ ਅਜਨੋਹਾ, ਜ਼ਿਲਾ ਹੁਸ਼ਿਆਰ ਪੁਰ

ਅਕਾਲੀ ਜੀ ਦੇ ਵੰਸ਼ ਪਦਾਸੀਨ ਹੋਣ ਦੇ ਕਾਰਣ, ਨਾਲ ਹੀ ਅਜੋਕੀ ਅਕਾਲ ਤਖਤ ਦੀ ਜਥੇਦਾਰੀ ਦੀ ਪ੍ਰੰਪਰਾ ਨੂੰ ਵੇਖ ਕੇ ਮੈਨੂੰ ਆਪਣੇ ਬਜ਼ੁਰਗ ਅਕਾਲੀ ਬਾਬਾ ਫੂਲਾ ਸਿੰਘ ਜੀ ਯਾਦ ਆਉਂਦੇ ਹਨ। ਉਨ੍ਹਾਂ ਨਿਸ਼ਕਾਮ ਸੇਵਾ ਕੀਤੀ ਕਿਸੇ ਦੀ ਜੀ ਹਜ਼ੂਰੀ ਨਹੀਂ ਕੀਤੀ। ਅਕਾਲ ਤਖਤ ਦੀ ਮਰਯਾਦਾ ਨੂੰ ਕਾਇਮ ਕੀਤਾ। ਸਿੱਖ ਕੌਮ ਦੀ ਅਣਖ ਨੂੰ ਸੁਰਜੀਤ ਕੀਤਾ। ਉਨ੍ਹਾਂ ਦਾ ਜੀਵਨ "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ।" ਦੀ ਸੇਧ ਦੇਂਦਾ ਰਹੇਗਾ।

ਸ੍ਰ: ਹਰਿੰਦਰ ਸਿੰਘ, ਵੰਸ਼ ਪਦਾਸੀਨ
ਮੁਹੱਲਾ ਜਸਵੰਤ ਸਿੰਘ, ਤਰਨ-ਤਾਰਨ
ਜ਼ਿਲਾ ਅੰਮ੍ਰਿਤਸਰ

"ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਅਕਾਲੀ ਜੀ ਨੇ ਬਾਬਾ ਨੈਣਾ ਸਿੰਘ ਜੀ ਪਾਸੋਂ ਵਿਦਿਆ ਪ੍ਰਾਪਤ ਕੀਤੀ ਤੇ ਉਸ ਨੂੰ ਪਰਉਪਕਾਰਿਆ। ਤਰਨ-ਤਾਰਨ ਡੇਰੇ ਦਸਤਕਾਰੀ ਸਕੂਲ ਦੀ ਸਥਾਪਨਾ ਕੀਤੀ। ਨਿਹੰਗ ਸਿੰਘਾਂ ਵਿਚ ਪੋਥੀ ਤੋਂ ਪਾਠ ਦੀ ਮਰਯਾਦਾ ਚਲਾਈ। ਪੰਥਕ ਕੰਮਾਂ ਨੂੰ ਮੁਖ ਰਖਦਿਆਂ ਗ੍ਰਹਿਸਤ ਤੋਂ ਉਪਰਾਮ ਰਹੇ। ਧਾਰਮਕ ਹੋਣ ਕਰਕੇ ਆਪ ਜੀ ਨੂੰ ਅਕਾਲ ਤਖਤ ਦੇ ਜਥੇਦਾਰ ਦੀ ਜ਼ਿੰਮੇਵਾਰੀ ਸੌਂਪੀ ਗਈ। ਆਪ ਜੀ ਨੇ ਨਿਸ਼ਕਾਮ ਸੇਵਾ ਕੀਤੀ। ਸਿੱਖ ਮਰਯਾਦਾ ਨੂੰ ਮੁੜ ਕਾਇਮ ਕੀਤਾ। "ਗੁਰੂ ਮੇਰੈ ਸੰਗਿ ਸਦਾ ਹੈ ਨਾਲੇ" ਅਰਦਾਸ ਦਾ ਆਸਰਾ ਲੈ ਕੇ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।" ਨਿਰਭੈ ਵਿਚਰਦੇ ਰਹੇ। ਸਮਾਂ ਆਣ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਧਾਰਮਕ ਸਜ਼ਾ ਦਿੱਤੀ। ਸਿੱਖ ਆਚਰਣ ਤੇ ਅਣਖ ਨੂੰ ਉਚਾ ਕੀਤਾ। ਸਿੱਖ ਰਾਜ ਦੇ ਵਿਸਥਾਰ ਲਈ ਤੇ ਸਿੱਖ ਦੋਖੀਆਂ ਨੂੰ ਸੋਧਣ ਲਈ ਲੜਾਈਆਂ ਵਿਚ ਮਹਾਰਾਜੇ ਦਾ ਸਾਥ ਦਿੱਤਾ। ਮਾਇਆ ਨਹੀਂ ਜੋੜੀ, ਸਾਰੀ ਗੁਰਧਾਮਾਂ ਦੀ ਸੇਵਾ ਸੰਭਾਲ ਤੇ ਖਰਚ ਕੀਤੀ। ਮਹਾਰਾਜਾ ਦੀ ਫੌਜ ਵਿਚ ਹਿੰਦੂ, ਮੁਸਲਮਾਨ, ਸਿੱਖ ਤੇ ਵਿਦੇਸ਼ੀ ਜਰਨੈਲਾਂ ਦੇ ਹੁੰਦਿਆਂ ਕਿਸੇ ਨਾਲ ਵਿਤਕਰਾ ਨਹੀਂ ਸੀ ਰਖਦੇ। ਮਾਣ ਹੁੰਦਿਆਂ ਨਿਮਾਣਤਾ ਦੇ ਪੁੰਜ ਸਨ। ਵਡੀ ਤੋਂ ਵਡੀ ਜਿੱਤ ਦੇ ਬਦਲੇ ਕਿਸੇ ਅਹੁਦੇਦਾਰੀ ਦੀ ਆਸ ਨਹੀਂ ਕੀਤੀ। ਮਹਾਰਾਜੇ ਦੀ ਚਾਪਲੂਸੀ ਨਹੀਂ ਕੀਤੀ ਸਗੋਂ ਸਮੇਂ ਸਮੇਂ ਉਨ੍ਹਾਂ ਨੂੰ ਸੇਧ ਦਿੰਦੇ ਸਨ। ਸੁਭਾਅ ਵਿਚ ਗੰਭੀਰਤਾ, ਚੰਗਾ ਵਿਉਹਾਰ ਨਿਰਪਖਤਾ ਤੇ ਖੇੜਾ ਹੋਣ ਕਰਕੇ ਹਰਮਨ ਪਿਆਰੇ ਸਨ।

ਉਨ੍ਹਾਂ ਦੇ ਜੀਵਨ ਦੀ "ਸਚਹੁ ਓਰੈ ਸਭੁ ਕੋ ਊਪਰਿ ਸਚੁ ਆਚਾਰੁ" ਦੀ ਮਹਿਕ ਸਾਰਿਆਂ ਨੂੰ ਮਿਲਦੀ ਰਹੇਗੀ।

ਆਵਤ ਸਿੰਘ
ਇਕ ਸ਼ਰਧਾਲੂ

## ਪੁਸਤਕ ਵਿਚ ਆਏ ਮੁਖ ਨਾਵਾਂ ਦੀ ਜਾਣਕਾਰੀ

### ਮੁਜ਼ੱਫਰ ਖਾਂ

ਮੁਜ਼ੱਫਰ ਖਾਂ ਮੁਲਤਾਨ ਦਾ ਨਵਾਬ ਸੀ। ਇਸ ਨੇ 1779 ਤੋਂ ਲੈ ਕੇ 1818 ਤਕ ਇਸ ਪ੍ਰਾਂਤ ਤੇ ਰਾਜ ਕੀਤਾ। ਇਹ ਮੁਲਤਾਨ ਦੀ ਲੜਾਈ ਵਿਚ ਅਕਾਲੀਆਂ ਹਥੋਂ ਮਾਰਿਆ ਗਿਆ ਸੀ।

### ਬੇਦੀ ਸਾਹਿਬ ਸਿੰਘ

ਬੇਦੀ ਸਾਹਿਬ ਸਿੰਘ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬੰਸ ਵਿਚੋਂ ਸੀ। ਇਨ੍ਹਾਂ ਦੀ ਗੱਦੀ ਊਨੇ ਵਿਖੇ ਸੀ ਤੇ ਖਾਲਸਾ ਪੰਥ ਵਿਚ ਇਨ੍ਹਾਂ ਦਾ ਬੜਾ ਸਤਿਕਾਰ ਸੀ।

### ਸ੍ਰ: ਜੋਧ ਸਿੰਘ

ਸ੍ਰ: ਜੋਧ ਸਿੰਘ ਕਲਸੀਆ, ਕਰੋੜ ਸਿੰਘੀਆ ਮਿਸਲ ਦਾ ਸਰਦਾਰ ਸੀ। ਮੁਲਤਾਨ ਦਾ ਕਿਲ੍ਹਾ ਫਤਹਿ ਹੋ ਜਾਣ ਤੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਉਥੋਂ ਦੇ ਪ੍ਰਬੰਧ ਲਈ ਇਸ ਨੂੰ ਨੀਯਤ ਕੀਤਾ ਸੀ। ਪਰ ਇਹ ਸਰਦਾਰ ਛੇ ਮਹੀਨਿਆਂ ਬਾਅਦ ਹੀ ਮੁਲਤਾਨ ਵਿਖੇ ਚੜ੍ਹਾਈ ਕਰ ਗਿਆ।

### ਸ੍ਰ: ਸਾਧੂ ਸਿੰਘ ਨਿਹੰਗ

ਬਾਬਾ ਫੂਲਾ ਸਿੰਘ ਵਾਂਗ ਸਾਧੂ ਸਿੰਘ ਵੀ ਅਕਾਲੀ ਜੱਥੇ ਦਾ ਇਕ ਪ੍ਰਸਿੱਧ ਯੋਧਾ ਸੀ। ਮੁਲਤਾਨ ਦੀ ਜਿੱਤ ਵਿਚ ਇਸ ਨੇ ਬੜੀ ਬਹਾਦਰੀ ਵਿਖਾਈ ਸੀ। ਇਹੋ ਸੂਰਬੀਰ ਸਭ ਤੋਂ ਪਹਿਲਾਂ ਖਾਈ ਟਪ ਕੇ ਅਤੇ ਧੂਰਕੋਟ ਨੂੰ ਪਾਰ ਕਰਕੇ ਕਿਲੇ ਦੇ ਬੁਰਜ ਤੇ ਪੁਜਾ ਸੀ ਅਤੇ ਉਥੇ ਖਾਲਸਾਈ ਝੰਡਾ ਜਾ ਝੁਲਾਇਆ ਸੀ। ਸਾਧੂ ਸਿੰਘ ਨਿਹੰਗ ਦੀ ਦਲੇਰੀ ਵੇਖ ਕੇ ਸਾਰੀ ਫ਼ੌਜ ਦਾ ਹੌਸਲਾ ਵਧ ਗਿਆ ਅਤੇ ਸਾਰਿਆਂ ਨੇ ਇਕੋ ਵਾਰ ਕਿਲੇ ਤੇ ਹੱਲਾ ਬੋਲ ਦਿਤਾ।

### ਬਲਭਦਰ

ਇਹ ਨੈਪਾਲ ਦਾ ਵਸਨੀਕ ਸੀ। ਪਹਿਲੋ-ਪਹਿਲ ਇਹ ਰਾਣਾ ਨੈਪਾਲ ਦੀ ਫੌਜ ਦਾ ਜ਼ਰਨੈਲ ਰਹਿ ਚੁਕਾ ਸੀ। ਇਹ ਬੜਾ ਪ੍ਰਸਿੱਧ ਯੋਧਾ ਸੀ। ਨੈਪਾਲ ਯੁਧ ਵਿਚ ਇਸ ਦਾ ਕਈ ਵਾਰੀ ਅੰਗਰੇਜ਼ੀ ਫ਼ੌਜ ਨਾਲ ਟਾਕਰਾ ਹੋਇਆ ਸੀ। ਇਸੇ ਖਾਸ ਗੱਲ ਕਰਕੇ ਇਸ ਨੂੰ ਸਦਾ ਲਈ ਨੈਪਾਲ ਛਡਣਾ ਪਿਆ ਸੀ ਉਥੋਂ ਆ ਕੇ ਇਹ ਮਹਾਰਾਜਾ ਰਣਜੀਤ ਸਿੰਘ ਦੀ ਗੋਰਖਾ ਫ਼ੌਜ ਕੁਮੇਦਾਨ ਬਣ ਗਿਆ। ਅਕਾਲੀ ਫੂਲਾ ਸਿੰਘ ਵਾਂਗ ਇਹ ਵੀ ਨੁਸ਼ਹਿਰੇ ਦੀ ਲੜਾਈ ਵਿਚ ਅਫਗਾਨਾਂ ਵਿਰੁਧ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ।

## ਫ਼ਕੀਰ ਅਜ਼ੀਜ਼-ਉ-ਦੀਨ

ਲਾਹੌਰ ਦਰਬਾਰ ਸਾਹਿਬ ਦੀ ਸਭ ਤੋਂ ਵੱਧ ਸਤਿਕਾਰੀ ਹੋਈ ਹਸਤੀ ਫਕੀਰ ਅਜ਼ੀਜ਼-ਉ-ਦੀਨ ਸੀ। ਇਹ ਮਹਾਰਾਜੇ ਦ ਵਿਦੇਸ਼ ਮੰਤਰੀ ਸੀ। ਸਟੇਨ ਬੈਚ ਅਨੁਸਾਰ ਉਸ ਦੇ ਵਡੇ-ਵਡੇਰੇ ਪਹਿਲਾਂ ਪਟਿਆਲੇ ਰਹਿੰਦੇ ਸਨ ਪਰੰਤੂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਉਹ ਲਾਹੌਰ ਆ ਗਏ ਸਨ। ਫਕੀਰ ਅਜ਼ੀਜ਼-ਉ-ਦੀਨ ਦੇ ਦੋ ਹੋਰ ਭਰਾ, ਨੂਰ-ਉ-ਦੀਨ ਅਤੇ ਇਮਾਮ-ਉ-ਦੀਨ ਵੀ ਮਹਾਂਰਾਜੇ ਦੇ ਦਰਬਾਰ ਵਿਚ ਵਡੇ ਅਹੁਦਿਆਂ ਤੇ ਲਗੇ ਹੋਏ ਸਨ। ਮਹਾਰਾਜਾ ਰਣਜੀਭ ਸਿੰਘ ਰਾਜ ਦੇ ਹਰ ਕੰਮ ਵਿਚ ਫਕੀਰ ਅਜ਼ੀਜ਼-ਉ-ਦੀਨ ਦੀ ਸਲਾਹ ਲਿਆ ਕਰਦੇ ਸਨ। ਅਕਾਲੀ ਫੂਲਾ ਸਿੰਘ ਇਨ੍ਹਾਂ ਭਰਾਵਾਂ ਦੀ ਬੜੀ ਇੱਜ਼ਤ ਕਰਦੇ ਸਨ ਤੇ ਇਨ੍ਹਾਂ ਨੂੰ ਸਾਈਂ ਜੀ ਜਾਂ ਬਾਬਾ ਜੀ ਕਹਿ ਕੇ ਸੰਬੋਧਨ ਕਰਿਆ ਕਰਦੇ ਸਨ।

## ਦੀਵਾਨ ਭਵਾਨੀ ਦਾਸ

ਮਹਾਰਾਜਾ ਰਣਜੀਤ ਸਿੰਘ ਦਾ ਪਹਿਲਾ ਵਿੱਤ ਮੰਤਰੀ ਭਵਾਨੀ ਦਾਸ ਸੀ। ਇਸ ਦੇ ਵਡੇ ਵਡੇਰੇ ਕਾਬਲ ਦਰਬਾਰ ਵਿਚ ਨੌਕਰੀ ਕਰਦੇ ਰਹੇ ਸਨ। ਭਵਾਨੀ ਦਾਸ ਦਾ ਪਿਤਾ ਦੀਵਾਨ ਠਾਕੁਰ ਦਾਸ, ਅਹਿਮਦਸ਼ਾਹ ਅਬਦਾਲੀ ਦਾ ਸਲਾਹਕਾਰ ਰਿਹਾ ਸੀ। 1810 ਤੋਂ 1818 ਵਿਚਕਾਰ ਜਿੱਤੇ ਹੋਏ ਇਲਾਕਿਆਂ ਦੇ ਹਿਸਾਬ-ਕਿਤਾਬ ਲਈ ਮਹਾਰਾਜੇ ਨੇ ਭਵਾਨੀ ਦਾਸ ਨੂੰ ਨਿਯੁਕਤ ਕੀਤਾ ਸੀ। ਇਸ ਤੇ ਲਾਹੌਰ ਦਰਬਾਰ ਦੇ ਲੱਖਾਂ ਰੁਪਏ ਗ਼ਬਨ ਕਰਨ ਦਾ ਇਲਜ਼ਾਮ ਸੀ। ਭਵਾਨੀ ਦਾਸ ਦੀ ਮੌਤ 1834 ਈਸਵੀ ਵਿਚ ਹੋਈ।

## ਡੋਗਰੇ ਭਰਾ

ਡੋਗਰੇ ਭਰਾ ਜਾਂ ਡੋਗਰਾ ਤ੍ਰਿਕੜੀ, ਰਾਜਾ ਧਿਆਨ ਸਿੰਘ, ਗੁਲਾਬ ਸਿੰਘ ਅਤੇ ਸੁਚੇਤ ਸਿੰਘ ਮਹਾਰਾਜੇ ਉਤੇ ਸਭ ਤੋਂ ਵਧ ਰਸੂਖ ਰਖਦੇ ਸਨ। ਇਹ 1811 ਵਿਚ ਮਹਾਰਾਜੇ ਦੀ ਸੇਵਾ ਵਿਚ ਹਾਜ਼ਰ ਹੋਏ ਸਨ ਤੇ ਇਨ੍ਹਾਂ ਨੂੰ ਤਿੰਨ ਰੁਪਏ ਮਹੀਨੇ ਦੀ ਤਨਖਾਹ ਤੇ ਬਤੌਰ ਸਿਪਾਹੀ ਭਰਤੀ ਕੀਤਾ ਗਿਆ ਸੀ। ਪਰ ਆਪਣੀ ਡੀਲ-ਡੌਲ, ਚੁਸਤੀ, ਫੌਜੀ ਗੁਣਾਂ ਤੇ ਚਤੁਰਾਈ ਕਾਰਨ ਤਿੰਨ ਭਰਾ ਤਰੱਕੀ ਕਰਦੇ ਕਰਦੇ ਰਾਜੇ ਦੀ ਪਦਵੀ ਤਕ ਪਹੁੰਚ ਗਏ। ਰਾਜਾ ਧਿਆਨ ਸਿੰਘ ਰਾਜ ਦਾ ਵਜ਼ੀਰ ਬਣਿਆ, ਰਾਜਾ ਗੁਲਾਬ ਸਿੰਘ ਜੰਮੂ ਕਸ਼ਮੀਰ ਦਾ (ਮਹਾਰਾਜਾ) ਤੇ ਰਾਜਾ ਸੁਚੇਤ ਸਿੰਘ ਘੁੜ ਚੜ੍ਹ' ਫੋਜ ਦਾ ਸੈਨਾਪਤੀ ਨੀਯਤ ਹੋਇਆ। ਅਕਾਲੀ ਫੂਲਾ ਸਿੰਘ ਨੂੰ ਡੋਗਰੇ ਭਰਾਵਾਂ ਤੇ ਵਿਸ਼ਵਾਸ ਨਹੀਂ ਸੀ ਤੇ ਨਾ ਹੀ ਉਹ ਇਨ੍ਹਾਂ ਨੂੰ ਖਾਲਸਾ ਰਾਜ ਪ੍ਰਤੀ ਵਫਾਦਾਰ ਸਮਝਦੇ ਸਨ। ਮਹਰਾਜੇ ਦੀ ਮੌਤ ਮਗਰੋਂ ਵਾਪਰੀਆਂ ਇਿਤਿਹਾਸਕ ਘਟਨਾਵਾਂ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਅਕਾਲੀ ਫੂਲਾ ਸਿੰਘ ਦੇ ਇਨ੍ਹਾਂ ਭਰਾਵਾਂ ਬਾਰੇ ਵਿਚਾਰ ਕਿਤਨੇ ਸਹੀ ਸਨ।

## ਦਲ ਸਿੰਘ ਨਹੇਰਨਾ

ਮਹਾਰਾਜਾ ਦੇ ਪ੍ਰਸਿੱਧ ਸਰਦਾਰ ਫਤਿਹ ਸਿੰਘ ਦਾ ਗੋਦ ਲਿਆ ਪੁਤਰ ਸੀ। ਪਿਤਾ ਦੇ ਮਰਨ ਪਿਛੋਂ ਕੁਝ ਫ਼ੌਜ ਤੇ ਜਗੀਰ ਦਾ ਮਾਲਕ ਬਣਿਆ। ਇਹ ਵੀ ਟਿੱਬਾ-ਟੀਰੀ ਦੀ ਲੜਾਈ ਵਿਚ ਅਫ਼ਗਾਨਾਂ ਵਿਰੁਧ ਲੜਦਾ ਹੋਇਆ ਸ਼ਹੀਦ ਹੋਇਆ ਸੀ।

## ਮਿਸ਼ਰ ਦੀਵਾਨ ਚੰਦ

ਇਹ ਪਿੰਡ ਗੋਂਦਲਾ ਵਾਲਾ (ਜ਼ਿਲਾ ਗੁਜਰਾਂ ਵਾਲਾ, ਹੁਣ ਪਾਕਿਸਤਾਨ) ਦੇ ਇਕ ਗ਼ਰੀਬ ਦੁਕਾਨਦਾਰ ਦਾ ਮੁੰਡਾ ਸੀ, ਜੋ ਤਰੱਕੀ ਕਰਦਾ ਕਰਦਾ ਲਾਹੌਰ ਦਰਬਾਰ ਦੇ ਤੋਪਖਾਨੇ ਵਿਚ ਵਡਾ ਅਫਸਰ ਬਣ ਗਿਆ ਇਸ ਨੇ ਮੁਲਤਾਨ, ਕਸ਼ਮੀਰ ਅਤੇ ਮਨਕੇਰਾ ਦੀਆਂ ਲੜਾਈਆਂ ਵਿਚ ਬੜਾ ਅਹਿਮ ਹਿੱਸਾ ਪਾਇਆ ਸੀ। ਮਹਾਰਾਜੇ ਨੇ ਖੁਸ਼ ਹੋ ਕੇ ਇਸ ਨੂੰ ਜ਼ਫਰਜੰਗ ਬਹਾਦਰ ਅਤੇ ਫ਼ਤਹਿ-ਉ-ਨੁਸਰਤ ਨਸੀਬ ਦੇ ਖ਼ਤਾਬ ਨਾਲ ਸਨਮਾਨਿਤ ਕੀਤਾ ਅਤੇ ਭਾਰੀ ਜਗੀਰ ਇਨਾਮ ਵਜੋਂ ਬਖਸ਼ੀ ਸੀ। ਮਿਸ਼ਰ ਦੀਵਾਨ ਚੰਦ ਦੀ ਮੌਤ 1825 ਵਿਚ ਹੋਈ।

## ਦੀਵਾਨ ਗੰਗਾ ਰਾਮ :

ਦੀਵਾਨ ਗੰਗਾ ਰਾਮ ਕਸ਼ਮੀਰੀ ਬ੍ਰਾਹਮਣਾਂ ਦੇ ਪ੍ਰਵਾਰ ਵਿਚੋਂ ਸੀ। ਇਹ ਪਹਿਲਾਂ ਗਵਾਲੀਅਰ ਦੇ ਰਾਜੇ ਕੋਲ ਨੌਕਰ ਸੀ। ਮਹਾਰਾਜੇ ਕੋਲ ਆਉਣ ਮਗਰੋਂ ਇਸ ਨੂੰ ਫ਼ੌਜੀ ਲੇਖੇ ਜੋਖੇ ਦਾ ਮਹਿਕਮਾ ਸੌਂਪਿਆ ਗਿਆ। ਬਕਾਇਦਾ ਸੈਨਿਕਾਂ ਨੂੰ ਤਨਖਾਹ ਵੀ ਇਸੇ ਮਹਿਕਮੇ ਚੋਂ ਮਿਲਿਆ ਕਰਦੀ ਸੀ। ਅਕਾਲੀ ਫੂਲਾ ਸਿੰਘ ਦੀਵਾਨ ਗੰਗਾ ਰਾਮ ਦੀਆਂ ਕਈ ਪਰਵਾਰਿਕ ਨਿਯੁਕਤੀਆਂ ਤੋਂ ਖੁਸ਼ ਨਹੀਂ ਸਨ। 1821 ਵਿਚ ਗੁਜਰਾਤ ਦਾ ਸਥਾਨਕ ਪ੍ਰਬੰਧ ਦੀਵਾਨ ਗੰਗਾ ਰਾਮ ਨੂੰ ਸੌਂਪਿਆ ਗਿਆ ਸੀ। ਇਸ ਦੀ ਮੌਤ 1826 ਵਿਚ ਹੋਈ।

## ਦੀਵਾਨ ਮੋਹਕਮ ਚੰਦ :

ਇਹ ਮਹਾਰਾਜੇ ਦੇ ਚੋਟੀ ਦੇ ਜਰਨੈਲਾਂ ਵਿਚੋਂ ਸੀ। 1806 ਤੋਂ ਲੈ ਕੇ 1814 ਤਕ ਰਣਜੀਤ ਸਿੰਘ ਵਲੋਂ ਲੜੀਆਂ ਗਈਆਂ ਸਾਰੀਆਂ ਲੜਾਈਆਂ ਵਿਚ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ ਸੀ। ਉਹ ਕੇਵਲ ਇਕ ਸਫਲ ਜਰਨੈਲ ਹੀ ਨਹੀਂ ਸੀ ਸਗੋਂ ਇਕ ਸੁਚੱਜਾ ਪ੍ਰਬੰਧਕ ਵੀ ਸੀ। ਉਸ ਦਾ ਦੇਹਾਂਤ 1814 ਈਸਵੀ ਵਿਚ ਹੋਇਆ।

## ਦੀਵਾਨ ਮੋਤੀ ਰਾਮ :

ਦੀਵਾਨ ਮੋਤੀ ਰਾਮ, ਦੀਵਾਨ ਮੋਹਕਮ ਚੰਦ ਦਾ ਪੁੱਤਰ ਸੀ ਤੇ ਪਿਤਾ ਵਾਂਗ ਹੀ ਬਹਾਦਰ ਤੇ ਯੋਗ ਪ੍ਰਬੰਧਕ ਸੀ। ਸੰਨ 1814 ਵਿਕ ਮੋਹਕਮ ਚੰਦ ਦੀ ਮੌਤ ਮਗਰੋਂ ਇਸ ਨੂੰ ਖ਼ਾਨਦਾਨੀ ਜਾਗੀਰ ਤੇ ਰੁਤਬੇ ਦਾ ਮਾਲਕ ਬਣਾ ਦਿਤਾ ਗਿਆ। ਪਹਿਲਾਂ ਜਲੰਧਰ ਤੇ ਫਿਰ 1819 ਤੋਂ 1826 ਤਕ ਇਹ ਕਸ਼ਮੀਰ ਦਾ ਗਵਰਨਰ ਰਿਹਾ ਸੀ।

## ਦੀਵਾਨ ਰਾਮ ਦਿਆਲ :

ਇਹ ਮੋਤੀ ਰਾਮ ਦਾ ਪੁੱਤਰ ਤੇ ਦੀਵਾਨ ਮੋਹਕਮ ਚੰਦ ਦਾ ਪੋਤਰਾ ਸੀ। ਆਪਣੀ ਯੋਗਤਾ ਤੇ ਬਹਾਦਰੀ ਕਾਰਣ ਛੋਟੀ ਉਮਰ ਵਿਚ ਹੀ ਫੌਜ ਵਿਚ ਉਚੇ ਅਹੁਦੇ ਤੇ ਪਹੁੰਚ ਗਿਆ ਸੀ। ਸੰਨ 1820 ਈਸਵੀ ਵਿਚ ਇਹ ਹਜ਼ਾਰੇ ਦੀ ਜੰਗ ਵਿਚ ਮਾਰਿਆ ਗਿਆ ਸੀ।

## ਵੈਨਤੂਰਾ :

ਮਹਾਰਾਜੇ ਦੇ ਬਦੇਸੀ ਅਫ਼ਸਰਾਂ ਵਿਚੋਂ ਸਭ ਤੋਂ ਵੱਧ ਪ੍ਰਸਿੱਧ ਜਨਰਲ ਵੈਨਤੂਰਾ ਸੀ। ਉਹ ਫ਼ੌਜ-ਏ-ਖਾਸ (ਫ੍ਰੈਂਚ ਲੀਜੀਅਨ) ਦਾ ਕਮਾਂਡਰ ਇਨ ਚੀਫ ਸੀ। ਮਹਾਰਾਜੇ ਦੀ ਨੌਕਰੀ ਵਿਚ ਆਉਣ ਤੋਂ ਪਹਿਲਾਂ ਵੈਨਤੂਰਾ ਨਪੋਲੀਅਨ ਦੀ ਪੈਦਲ ਸੈਨਾ ਵਿਚ ਕਰਨਲ ਰਹਿ ਚੁਕਾ ਸੀ। ਲਾਹੌਰ ਦਰਬਾਰ ਵਿਚ ਉਸ ਨੂੰ ਸਿੱਖ ਫ਼ੌਜੀਆਂ ਨੂੰ ਯੂਰਪੀਨ ਢੰਗ ਉਤੇ ਸਿਖਲਾਈ ਦੇਣ ਲਈ ਨਿਯੁਕਤ ਕੀਤਾ ਗਿਆ ਸੀ। ਬਦੇਸ਼ੀ ਅਫ਼ਸਰ ਅਕਾਲੀ ਫੂਲਾ ਸਿੰਘ ਕੋਲੋਂ ਭੈ ਖਾਂਦੇ ਸਨ। ਉਹ ਮਹਾਰਾਜਾ ਸ਼ੇਰ ਸਿੰਘ ਦੀ ਮੌਤ ਤੋਂ ਬਾਅਦ ਫ਼ਰਾਂਸ ਵਾਪਸ ਚਲਾ ਗਿਆ ਜਿਥੇ 1858 ਵਿਚ ਉਸ ਦੀ ਮੌਤ ਹੋ ਗਈ।

## ਤੇਜ ਸਿੰਘ :

ਤੇਜ ਸਿੰਘ ਮਹਾਰਾਜੇ ਦੇ ਡਿਉਢੀ ਬਰਦਾਰ ਖੁਸ਼ਹਾਲ ਸਿੰਘ ਦਾ ਭਤੀਜਾ ਸੀ। ਇਹ ਜਾਤ ਦੇ ਬ੍ਰਾਹਮਣ ਸਨ ਤੇ ਜ਼ਿਲ੍ਹਾ ਮੇਰਠ ਦੇ ਰਹਿਣ ਵਾਲੇ ਸਨ। ਲਾਹੌਰ ਆਉਣ ਮਗਰੋਂ ਪਾਹੁਲ ਲੈ ਕੇ ਸਿੰਘ ਸਜੇ ਸਨ। ਤੇਜ ਸਿੰਘ ਦਾ ਪਹਿਲਾ ਨਾਮ ਤੇਜ ਰਾਮ ਸੀ ਤੇ ਇਹ ਤਰੱਕੀ ਕਰਦਾ ਕਰਦਾ ਖ਼ਾਲਸਾ ਫ਼ੌਜਾਂ ਦਾ ਕਮਾਂਡਰ ਬਣ ਗਿਆ ਸੀ। ਅਕਾਲੀ ਫੂਲਾ ਸਿੰਘ ਇਨ੍ਹਾਂ 'ਬ੍ਰਾਹਮਣਾਂ' ਤੇ ਵਿਸ਼ਵਾਸ ਨਹੀਂ ਸਨ ਕਰਦੇ ਤੇ ਅਕਸਰ ਮਹਾਰਾਜੇ ਨੂੰ ਕਿਹਾ ਕਰਦੇ ਸਨ, ਕਿ ਇਨ੍ਹਾਂ ਲੋਕਾਂ ਤੇ ਇਤਨਾ ਜ਼ਿਆਦਾ ਇਤਬਾਰ ਕਰਨਾ ਠੀਕ ਨਹੀਂ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਮਗਰੋਂ ਸਿੱਖਾਂ ਦੀਆਂ ਅੰਗਰੇਜ਼ਾਂ ਨਾਲ ਹੋਈਆਂ ਲੜਾਈਆਂ ਵੇਲੇ ਤੇਜਾ ਸਿੰਘ ਨੇ ਗ਼ਦਾਰੀ ਕਰਕੇ ਖ਼ਾਲਸਾ ਫ਼ੌਜਾਂ ਨੂੰ ਹਰਵਾ ਦਿਤਾ ਸੀ।

## ਦੇਸਾ ਸਿੰਘ ਮਜੀਠੀਆ :

ਦੇਸਾ ਸਿੰਘ ਮਜੀਠੀਆ ਤੇ ਉਸ ਦਾ ਪੁੱਤਰ ਲਹਿਣਾ ਸਿੰਘ ਮਹਾਰਾਜੇ ਦੇ ਉਘੇ ਦਰਬਾਰੀਆਂ ਵਿਚੋਂ ਸਨ। ਦੇਸਾ ਸਿੰਘ 1809 ਵਿਚ ਕਾਂਗੜੇ ਦੀਆਂ ਪਹਾੜੀ ਰਿਆਸਤਾਂ ਦਾ ਨਾਜ਼ਿਮ ਜਾਂ ਗਵਰਨਰ ਨੀਯਤ ਕੀਤਾ ਗਿਆ ਸੀ। ਉਸ ਨੇ 1832 ਵਿਚ ਚਲਾਣਾ ਕੀਤਾ।

## ਕਰਮ ਸਿੰਘ ਚਹਿਲ :

ਇਹ ਬੜਾ ਖੂਬਸੂਰਤ ਨੌਜਵਾਨ ਸੀ। ਮਹਾਰਾਜੇ ਨੇ ਇਸ ਨੂੰ ਇਕ ਲੱਖ ਪੰਜਾਹ ਹਜ਼ਾਰ ਰੁਪੈ ਦੀ ਜਗੀਰ ਦਿਤੀ ਹੋਈ ਸੀ। ਇਸ ਦੀ ਮਹਾਰਾਜੇ ਕੋਲ ਬੜੀ ਪਹੁੰਚ ਸੀ।

ਅਕਾਲੀ ਫੂਲਾ ਸਿੰਘ ਵਾਂਗ, ਕਰਮ ਸਿੰਘ ਚਹਿਲ ਵੀ ਨੁਸ਼ਹਿਰੇ ਦੀ ਜੰਗ ਵਿਚ ਸ਼ਹੀਦ ਹੋਇਆ ਸੀ ।

## ਸ੍ਰ ਹਰੀ ਸਿੰਘ ਨਲੂਆ :

ਸ੍ਰ: ਹਰੀ ਸਿੰਘ ਨਲੂਆ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਜਰਨੈਲਾਂ ਵਿਚੋਂ ਇਕ ਸੀ। ਬੀਰਤਾ ਅਤੇ ਨਿਰਭੈਤਾ ਵਿਚ ਅਜੋੜ ਸੀ। ਇਸ ਨੇ ਮੁਲਤਾਨ, ਕਸ਼ਮੀਰ ਤੇ ਪਿਸ਼ੌਰ ਦੀਆਂ ਲੜਾਈਆਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਅਫ਼ਗਾਨ ਸ੍ਰ: ਹਰੀ ਸਿੰਘ ਨਲੂਏ ਦਾ ਨਾਮ ਸੁਣ ਕੇ ਥਰ ਥਰ ਕੰਬਦੇ ਸਨ। ਇਹ ਬਹਾਦਰ ਜਰਨੈਲ ਸੰਨ 1837 ਵਿਚ ਜਮਰੌਦ ਦੀ ਲੜਾਈ ਵਿਚ ਗੋਲੀ ਲਗਣ ਨਾਲ ਸ਼ਹੀਦ ਹੋਇਆ ਸੀ। ਕੁਝ ਸਮੇਂ ਲਈ ਨਲੂਆ ਸਰਦਾਰ, ਕਸ਼ਮੀਰ ਅਤੇ ਹਜ਼ਾਰੇ ਦਾ ਗਵਰਨਰ ਵੀ ਰਿਹਾ ਸੀ ।

## ਸ: ਫਤਿਹ ਸਿੰਘ ਆਹਲੂਵਾਲੀਆ :

1801 ਵਿਚ ਆਪਣੇ ਪਿਤਾ ਸ੍ਰ: ਭਾਗ ਸਿੰਘ ਦੀ ਮੌਤ ਮਗਰੋਂ ਸ੍ਰ: ਫਤਿਹ ਸਿੰਘ ਆਹਲੂਵਾਲੀਆ ਮਿਸਲ ਦਾਂ ਸਰਦਾਰ ਬਣਿਆ। ਇਹ ਮਹਾਂਰਾਜਾ ਰਣਜੀਤ ਸਿੰਘ ਦਾ ਪੱਗ ਵੱਟ ਭਰਾ ਸੀ। ਇਸ ਨੇ ਕਸੂਰ, ਝੰਗ ਤੇ ਮਾਲਵੇ ਦੀ ਪਹਿਲੀ ਮੁਹਿੰਮ ਵੇਲੇ ਮਹਾਰਾਜੇ ਦੀ ਬੜੀ ਮਦਦ ਕੀਤੀ ਸੀ। ਅੰਗਰੇਜ਼ਾਂ ਨਾਲ 1806 ਵਿਚ ਹੋਈ ਸੰਧੀ ਵਿਚ ਇਸ ਦਾ ਵੀ ਨਾਂ ਸੀ। ਮਹਾਰਾਜਾ ਇਸ ਦੀ ਬੜੀ ਇਜ਼ਤ ਕਰਦਾ ਸੀ।

## ਸ੍ਰ: ਜਵਾਲਾ ਸਿੰਘ ਭੜਾਨੀਆ :

ਇਹ ਸ੍ਰ: ਮਿੱਤ ਸਿੰਘ ਦਾ ਪੁੱਤਰ ਸੀ। ਆਪਣੇ ਪਿਤਾ ਦੀ ਜਾਗੀਰ ਤੋਂ ਬਿਨਾਂ ਇਸ ਨੂੰ ਇਕ ਲੱਖ ਪੰਝੀ ਹਜ਼ਾਰ ਦੀ ਵਖਰੀ ਜਾਗੀਰ ਵੀ ਮਿਲੀ ਹੋਈ ਸੀ। ਮੁਲਤਾਨ, ਕਸ਼ਮੀਰ ਅਤੇ ਮਨਕੇਰਾਂ ਦੀਆਂ ਲੜਾਈਆਂ ਵਿਚ ਉਸ ਨੇ ਬੜੀ ਬਹਾਦਰੀ ਵਿਖਾਈ ਸੀ।

## ਸ੍ਰ: ਨਿਹਾਲ ਸਿੰਘ ਅਟਾਰੀ ਵਾਲਾ :

ਸ੍ਰ: ਨਿਹਾਲ ਸਿੰਘ ਅਟਾਰੀ ਵਾਲਾ ਮਹਾਰਾਜੇ ਦੇ ਬਹੁਤ ਹੀ ਅਣਖੀਲੇ ਸ੍ਰਦਾਰਾਂ ਵਿਚੋਂ ਸੀ। ਉਸ ਨੂੰ ਮਹਾਰਾਜੇ ਕੋਲੋਂ ਬੜੀ ਭਾਰੀ ਜਗੀਰ ਮਿਲੀ ਹੋਈ ਸੀ। ਸੰਨ 1801 ਤੋਂ ਲੈ ਕੇ 1817 ਈਸਵੀ ਤਕ ਖਾਲਸਾ ਰਾਜ ਦੇ ਵਿਸਥਾਰ ਲਈ ਲੜੀ ਗਈ ਕੋਈ ਵੀ ਐਸੀ ਲੜਾਈ ਨਹੀਂ ਸੀ ਜਿਸ ਵਿਚ ਇਸ ਨੇ ਹਿੱਸਾ ਨਹੀਂ ਸੀ ਲਿਆ। ਸ੍ਰ: ਨਿਹਾਲ ਸਿੰਘ ਅਟਾਰੀ ਵਾਲਾ, ਅਕਾਲੀ ਫੂਲਾ ਸਿੰਘ ਦੀ ਬੜੀ ਇਜ਼ਤ ਕਰਦੇ ਸਨ ।

## ਸ੍ਰ: ਸ਼ਾਮ ਸਿੰਘ ਅਟਾਰੀ ਵਾਲਾ :

ਇਹ ਸ੍ਰ: ਨਿਹਾਲ ਸਿੰਘ ਅਟਾਰੀ ਵਾਲੇ ਦਾ ਪੁੱਤਰ ਸੀ। ਇਸ ਦੀ ਗਿਣਤੀ ਲਾਹੌਰ ਦਰਬਾਰ ਦੇ ਪ੍ਰਸਿਧ ਜਰਨੈਲਾਂ ਵਿਚ ਕੀਤੀ ਜਾਂਦੀ ਸੀ। ਸ੍ਰ: ਸ਼ਾਮ ਸਿੰਘ 1846 ਈਸਵੀ ਵਿਚ ਸਭਰਾਓਂ ਦੀ ਲੜਾਈ ਵਿਚ ਅੰਗਰੇਜ਼ਾਂ ਵਿਰੁੱਧ ਲੜਦਾ ਹੋਇਆ ਸ਼ਹੀਦ ਹੋਇਆ ਸੀ।

## ਕੰਵਰ ਖੜਕ ਸਿੰਘ :

ਇਹ ਮਹਾਰਾਜੇ ਦਾ ਸਭ ਤੋਂ ਵੱਡਾ ਪੁੱਤਰ ਸੀ । ਇਸ ਸ਼ਹਿਜ਼ਾਦੇ ਦਾ ਜਨਮ 1802 ਈਸਵੀ ਵਿਚ ਰਾਣੀ ਦਾਤਾਰ ਕੌਰ ਦੀ ਕੁੱਖੋਂ ਹੋਇਆ ਸੀ । 1839 ਵਿਚ ਰਣਜੀਤ ਸਿੰਘ ਦੀ ਮੌਤ ਮਗਰੋਂ ਖੜਕ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਬਣਾਇਆ ਗਿਆ ਪਰ ਡੇਢ ਸਾਲ ਦੇ ਅੰਦਰ ਹੀ ਇਸ ਦਾ ਦਿਹਾਂਤ ਹੋ ਗਿਆ ।

## ਕੰਵਰ ਸ਼ੇਰ ਸਿੰਘ :

ਸ਼ੇਰ ਸਿੰਘ ਦਾ ਜਨਮ ਰਾਣੀ ਮਹਿਤਾਬ ਕੌਰ ਦੀ ਕੁੱਖੋਂ ਹੋਇਆ ਸੀ । ਖੜਕ ਸਿੰਘ ਦੀ ਮੌਤ ਮਗਰੋਂ ਜਨਵਰੀ 1842 ਵਿਚ ਇਹ ਪੰਜਾਬ ਦਾ ਮਹਾਰਾਜਾ ਬਣਿਆ । ਸ਼ੇਰ ਸਿੰਘ ਸਤੰਬਰ 1843 ਵਿਚ ਸ੍ਰ: ਅਜੀਤ ਸਿੰਘ ਸੰਧਾਵਾਲੀਏ ਹਥੋਂ ਕਤਲ ਕਰ ਦਿਤਾ ਗਿਆ ।

## ਅਹਿਮਦਸ਼ਾਹ ਅਬਦਾਲੀ

ਅਹਿਮਦਸ਼ਾਹ ਅਬਦਾਲੀ ਸਦੋਜ਼ਈ ਫ਼ਿਰਕੇ ਦਾ ਅਫ਼ਗਾਨ ਸੀ । 1747 ਵਿਚ ਨਾਦਰਸ਼ਾਹ ਦੇ ਕਤਲ ਮਗਰੋਂ ਅਫ਼ਗਾਨਿਸਤਾਨ ਦਾ ਬਾਦਸ਼ਾਹ ਬਣਿਆ । ਉਸ ਨੇ 1747 ਤੋਂ 1767 ਤਕ ਪੰਜਾਬ ਅਤੇ ਹਿੰਦੁਸਤਾਨ ਉਪਰ 9 ਵਾਰ ਹਮਲੇ ਕੀਤੇ । 1762 ਵਿਚ ਉਸ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਤੋਪਾਂ ਨਾਲ ਢਾਹਿਆ ਪਰ ਸਿੱਖ ਮਿਸਲਦਾਰਾਂ ਨੇ ਦਰਬਾਰ ਸਾਹਿਬ ਦੀ ਪੁਨਰ ਉਸਾਰੀ ਕਰਕੇ ਅਹਿਮਦਸ਼ਾਹ ਅਬਦਾਲੀ ਦੁਆਰਾ ਸਿੱਖਾਂ ਦਾ ਖੁਰਾ ਖੋਜ ਮਿਟਾ ਦੇਣ ਦੀਆਂ ਕੋਸ਼ਿਸ਼ਾਂ ਨੂੰ ਨਾਕਾਮਯਾਬ ਬਣਾ ਦਿਤਾ । ਉਸ ਦੀ ਮੌਤ 1772 ਈਸਵੀ ਵਿਚ ਹੋਈ । ਉਸ ਨੂੰ ਅਹਿਮਦਸ਼ਾਹ ਦੁਰ-ਏ-ਦੁਰਾਨੀ ਭਾਵ ਸਭ ਤੋਂ ਉਤਮ ਮੋਤੀ (ਹੀਰਾ) ਦੇ ਨਾਮ ਨਾਲ ਦੁਰਾਨੀ ਕਰਕੇ ਵੀ ਜਾਣਿਆ ਜਾਂਦਾ ਹੈ ।

## ਸਰ ਚਾਰਲਸ ਮੈਟਕਾਫ :

ਸਰ ਚਾਰਲਸ ਮੈਟਕਾਫ ਅੰਗਰੇਜ਼ੀ ਦੂਤ ਸੀ ਜਿਸ ਨੂੰ ਲਾਰਡ ਮਿੰਟੋ (ਗਵਰਨਰ ਜਨਰਲ ਕਲਕੱਤਾ) ਨੇ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰਨ ਲਈ ਪੰਜਾਬ ਭੇਜਿਆ ਸੀ । ਉਸ ਨੇ 1809 ਵਿਚ ਮਹਾਰਾਜੇ ਨਾਲ ਅੰਮ੍ਰਿਤਸਰ ਦੀ ਸੰਧੀ ਕਰਕੇ ਖਾਲਸਾ ਰਾਜ ਦੀਆਂ ਪੂਰਬੀ ਸੀਮਾਵਾਂ ਨੂੰ ਦਰਿਆ ਸਤਿਲੁਜ ਤਕ ਨਿਸ਼ਚਿਤ ਕਰ ਦਿਤਾ । ਇਸ ਸੰਧੀ ਨਾਲ ਸਿੱਖਾਂ ਤੇ ਅੰਗਰੇਜ਼ਾਂ ਦੇ ਸੰਬੰਧ ਆਉਂਦੇ 30-35 ਵਰ੍ਹਿਆਂ ਲਈ ਬੜੇ ਸੁਖਾਵੇਂ ਹੋ ਗਏ ।

## ਟਿੱਬਾ ਟੀਰੀ :

ਨੁਸ਼ਹਿਰੇ ਦੀ ਜੰਗ ਦਰਿਆ ਲੁੰਡੇ (ਕਾਬਲ) ਦੇ ਉਰਲੇ ਕੰਢੇ ਪਹਾੜੀਆਂ ਦੇ ਵਿਚਕਾਰ ਟਿੱਬਾ ਟੀਰੀ ਦੇ ਅਸਥਾਨ ਤੇ ਹੋਈ । ਇਸ ਜੰਗ ਵਿਚ ਆਖਰੀ ਤੇ ਫੈਸਲਾਕੁਨ

ਲੜਾਈ ਲੜਨ ਲਈ 40 ਹਜ਼ਾਰ ਗਾਜ਼ੀ ਸ਼ਾਮਲ ਹੋਏ । ਇਹ ਅਜ਼ੀਮ ਖਾਂ ਦੀ ਤਰਤੀਬ ਯਾਫਤਾ ਫ਼ੌਜ ਤੋਂ ਵਖਰੇ ਸਨ ।

## ਉਮਰ ਗੁਲ :

ਉਮਰਗੁਲ ਅਫ਼ਗਾਨ ਸਿਪਾਹੀ ਸੀ, ਤੇ ਪੀਰਸਬਾਕ ਤੋਂ 4 ਕਿਲੋਮੀਟਰ ਦੂਰ ਪਿੰਡ ਕੰਡਰ ਦਾ ਰਹਿਣ ਵਾਲਾ ਸੀ । ਇਹ ਆਪਸ ਵਿਚ 6 ਭਰਾ ਸਨ ਜਿਨ੍ਹਾਂ ਵਿਚੋਂ ਇਸ ਦੇ 5 ਭਰਾ ਸਿੰਘਾਂ ਦੇ ਨਾਲ ਵਖੋ ਵਖ ਲੜਾਈਆਂ ਵਿਚ ਮਾਰੇ ਗਏ ਸਨ । ਉਮਰਗੁਲ ਸਭ ਤੋਂ ਛੋਟਾ ਤੇ ਸੁਭਾ ਤੋਂ ਡਰਪੋਕ ਸੀ । ਘਰ ਦੇ ਲਾਗੇ ਨੁਸ਼ਹਿਰੇ ਦੀ ਜੰਗ ਵੇਖ ਕੇ ਤੇ ਆਪਣੇ ਭਰਾਵਾਂ ਦਾ ਬਦਲਾ ਲੈਣ ਲਈ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਗੋਲੀ ਮਾਰਨ ਦੀ ਕਸਮ ਖਾਧੀ ਸੀ । ਸ਼ਾਮ ਨੂੰ ਜਦ ਮਹਾਰਾਜਾ ਦੀਆਂ ਫ਼ੌਜਾਂ ਵਾਪਸ ਪਰਤ ਰਹੀਆਂ ਸਨ ਤਾਂ ਇਹ ਪਹਾੜੀ ਦੇ ਇਕ ਪੱਥਰ ਪਿਛੇ ਲੁਕ ਕੇ ਬੈਠ ਗਿਆ । ਹਾਥੀ ਤੇ ਚੜ੍ਹੇ ਅਕਾਲੀ ਬਾਬਾ ਫੂਲਾ ਸਿੰਘ ਵੇਖ ਕੇ, ਦੁਮਾਲੇ ਤੇ ਸਜੇ ਚਮਕਦੇ ਚੱਕਰਾਂ ਦੀ ਝਲਕ ਵੇਖ, ਮਹਾਰਾਜਾ ਰਣਜੀਤ ਸਿੰਘ ਸਮਝ ਕੇ ਗੋਲੀਆਂ ਦੀ ਬੁਛਾਰ ਕਰ ਦਿਤੀ । ਜਿਨ੍ਹਾਂ ਵਿਚੋਂ ਦੋ ਗੋਲੀਆਂ ਬਾਬਾ ਜੀ ਦੇ ਮੱਥੇ ਤੇ ਆਣ ਵਜੀਆਂ ।

ਉਮਰਗੁਲ ਦੀ ਕਬਰ ਨੁਸ਼ਹਿਰੇ ਅਫ਼ਗਾਨਾਂ ਦੀਆਂ ਕਬਰਾਂ ਵਿਚ ਬਣੀ ਹੋਈ ਹੈ । ਉਸ ਦੀ ਕਬਰ ਤੇ ਪਸ਼ਤੋ ਵਿਚ ਇਹ ਲਾਈਨਾਂ ਲਿਖੀਆਂ ਹੋਈਆਂ ਹਨ ।

> "ਉਮਰਗੁਲ ਨੇ ਸ਼ਹਿਨਸ਼ਾਹ ਰਣਜੀਤ ਸਿੰਘ ਕੋ ਗੋਲੀ ਮਾਰਨੇ ਕੀ ਕਸਮ ਖਾਈ ਥੀ ।
> ਮਗਰ ਉਨ ਕੀ ਗੋਲੀ ਸੇ ਅਕਾਲੀ ਫੂਲਾ ਸਿੰਘ ਕਾ ਇੰਤਕਾਲ ਹੋ ਗਿਆ" ।

## ਨਿਸ਼ਾਨਵਾਲੀਆ ਮਿਸਲ

ਨਿਸ਼ਾਨਵਾਲੀਆ ਮਿਸਲ ਦੇ ਮੋਢੀ ਸ੍ਰ: ਸੰਗਤ ਸਿੰਘ ਤੇ ਸ੍ਰ: ਮੋਹਰ ਸਿੰਘ 'ਦਲ ਖਾਲਸਾ' ਦੇ ਨਿਸ਼ਾਨ ਚੁਕਣ ਵਾਲੇ (ਝੰਡਾ ਬਰਦਾਰ) ਸਨ । ਇਸੇ ਕਰਕੇ ਮਿਸਲ ਦਾ ਨਾਮ ਨਿਸ਼ਾਨਵਾਲੀਆ ਪੈ ਗਿਆ । ਇਨ੍ਹਾਂ ਦੇ ਕਬਜ਼ੇ ਵਿਚ ਮਸ਼ਹੂਰ ਸ਼ਹਿਰ ਅੰਬਾਲਾ ਤੇ ਸ਼ਾਹਬਾਦ ਸਨ । ਕੈਪਟਨ ਮਰੇ ਨੇ ਇਸ ਮਿਸਲ ਦੇ ਸੈਨਕਾਂ ਦੀ ਗਿਣਤੀ 12000 ਲਿਖੀ ਹੈ । ਸੀਤਾ ਰਾਮ ਕੋਹਲੀ ਅਤੇ ਡਾ: ਭਗਤ ਸਿੰਘ ਨੇ ਵੀ ਇਹੀ ਸੰਖਿਆ ਦਿਤੀ ਹੈ । ਡਾ: ਹਰੀ ਰਾਮ ਗੁਪਤਾ ਅਨੁਸਾਰ ਅੰਬਾਲੇ ਤੇ ਸ਼ਾਹਬਾਦ ਤੋਂ ਛੁੱਟ ਇਸ ਮਿਸਲ ਦੇ ਅਧਿਕਾਰ ਖੇਤਰ ਵਿਚ ਇਹ ਇਲਾਕੇ ਵੀ ਸ਼ਾਮਲ ਸਨ : ਬੋਹ, ਬਬਿਆਲ, ਪੰਜੋਖੜਾ, ਬੀਰਵਾਂਹ, ਲਿਧੜਾਂ, ਅਮਲੋਹ, ਸਰਾਏ ਲਸ਼ਕਰੀ ਖਾਂ, ਸਿੰਘਾਵਾਲਾ, ਸਾਹਨੇਵਾਲ, ਦੋਰਾਹਾ, ਸੋਨਤੀ, ਜ਼ੀਰਾ, ਲੁਧੜ, ਖੇੜੀ, ਇਸਮਾਈਲਾਬਾਦ ਅਤੇ ਮਨਸੂਰਵਾਲ । (ਸਿੱਖ ਇਤਿਹਾਸ, ਪੰਨਾ 168) ਜਦੋਂ 1808 ਵਿਚ ਰਣਜੀਤ ਸਿੰਘ ਨੇ ਸਤਲੁਜ ਪਾਰ ਦੇ ਇਲਾਕਿਆਂ ਦੀ ਜਿੱਤ ਲਈ ਮੁਹਕਮ ਚੰਦ ਨੂੰ ਭੇਜਿਆ ਤਾਂ ਇਸ ਮਿਸਲ ਦੇ ਬਹੁਤ ਸਾਰੇ ਇਲਾਕੇ ਉਸ ਦੇ ਕਬਜ਼ੇ ਵਿਚ ਚਲੇ ਗਏ । 1809 ਵਿਚ ਰਣਜੀਤ ਸਿੰਘ ਨਾਲ ਹੋਈ ਅੰਮ੍ਰਿਤਸਰ ਦੀ ਸੰਧੀ ਮਗਰੋਂ

ਅੰਬਾਲਾ ਅੰਗਰੇਜ਼ੀ ਸਰਕਾਰ ਦੇ ਕਬਜ਼ੇ ਵਿਚ ਚਲਾ ਗਿਆ ਤੇ ਸ਼ਾਹਬਾਦ ਉਨ੍ਹਾਂ ਦੀ ਇਕ ਅਧੀਨ ਰਿਆਸਤ ਬਣ ਕੇ ਰਹਿ ਗਈ ।

## ਸ਼ਹੀਦ ਮਿਸਲ :

ਸ਼ਹੀਦ ਮਿਸਲ ਦਾ ਬਾਨੀ ਭਾਈ ਸੁਧਾ ਸਿੰਘ ਸ਼ਹੀਦ ਸੀ। ਉਹ ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਦਾ ਪ੍ਰਮੁਖ ਸੇਵਾਦਾਰ ਸੀ ਤੇ ਜਲੰਧਰ ਦੇ ਮੁਗਲ ਫ਼ੌਜਦਾਰ ਵਿਰੁਧ ਲੜਦਾ ਹੋਇਆ ਮੈਦਾਨੇ ਜੰਗ ਵਿਚ ਸ਼ਹੀਦ ਹੋਇਆ ਸੀ। ਸਰਦਾਰ ਸੁਧਾ ਸਿੰਘ ਦੀ ਸ਼ਹੀਦੀ ਕਾਰਨ ਹੀ ਇਸ ਮਿਸਲ ਦਾ ਨਾਮ ਸ਼ਹੀਦਾਂ ਦੀ ਮਿਸਲ ਪੈ ਗਿਆ ਸੀ। ਆਮ ਕਰਕੇ ਇਸ ਮਿਸਲ ਵਿਚ ਉਹ ਸਿੰਘ ਸ਼ਾਮਲ ਹੁੰਦੇ ਸਨ ਜੇਹੜੇ ਰਾਜਸੀ ਲਾਲਸਾ ਤੋਂ ਵੀ ਵਧ ਗੁਰਧਾਮਾਂ ਦੀ ਪਵਿੱਤਰਤਾ ਤੇ ਸਿੱਖ ਧਰਮ ਦੀ ਰਾਖੀ ਲਈ ਕਿਸੇ ਵੀ ਐਕੜ ਜਾਂ ਵੈਰੀ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਉਣ ਲਈ ਸਦਾ ਤਤਪਰ ਰਹਿੰਦੇ ਸਨ। ਕਿਉਂਕਿ ਇਸ ਮਿਸਲ ਵਿਚ ਬਹੁਤਾ ਕਰਕੇ ਅਕਾਲੀ ਜਾਂ ਨਿਹੰਗ ਸਿੰਘ ਹੀ ਹੋਇਆ ਕਰਦੇ ਸਨ, ਇਸ ਕਰਕੇ ਇਸ ਮਿਸਲ ਨੂੰ ਨਿਹੰਗਾਂ ਵਾਲੀ ਮਿਸਲ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਸੀ। ਸੀਤਾ ਰਾਮ ਕੋਹਲੀ ਅਨੁਸਾਰ ਇਸ ਮਿਸਲ ਦੇ ਅਨੁਯਾਈ ਉਨ੍ਹਾਂ ਸ਼ਹੀਦਾਂ ਦੀ ਸੰਤਾਨ ਵਿਚੋਂ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਝੰਡੇ ਥੱਲੇ ਅਨੰਦਪੁਰ, ਚਮਕੌਰ, ਮੁਕਤਸਰ ਤੇ ਹੋਰ ਲੜਾਈਆਂ ਵਿਚ ਸ਼ਹੀਦ ਹੋਏ ਸਨ।

ਭਾਈ ਸੁਧਾ ਸਿੰਘ ਦੀ ਸ਼ਹੀਦੀ ਮਗਰੋਂ ਇਸ ਮਿਸਲ ਦੇ ਕਈ ਹੋਰ ਸੂਰਬੀਰ ਨਿਹੰਗਾਂ ਨੇ ਆਪਣੀਆਂ ਖਾਨਦਾਨੀ ਰਵਾਇਤਾਂ ਨੂੰ ਕਾਇਮ ਰਖਦੇ ਹੋਏ ਮੁਗ਼ਲ ਤੇ ਅਫ਼ਗਾਨ ਹਮਲਿਆਂ ਵੇਲੇ ਲੜਾਈ ਦੇ ਮੈਦਾਨ ਵਿਚ ਸ਼ਹੀਦੀਆਂ ਪਾਈਆਂ ਸਨ। ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਗਰੰਥੀ ਸਿੱਖ ਧਰਮ ਦੇ ਮਹਾਨ ਵਿਦਵਾਨ ਤੇ ਸੂਰਬੀਰ ਯੋਧੇ ਬਾਬਾ ਦੀਪ ਸਿੰਘ ਸ਼ਹੀਦ ਵੀ ਇਸੇ ਮਿਸਲ ਦੇ ਮੁਖੀ ਰਹੇ ਸਨ।

ਮਿਸਲ ਸ਼ਹੀਦਾਂ ਨੇ ਭਾਈ ਕਰਮ ਸਿੰਘ ਤੇ ਭਾਈ ਗੁਰਬਖਸ਼ ਸਿੰਘ ਦੀ ਅਗਵਾਈ ਥੱਲੇ ਬੜੀ ਉਨਤੀ ਕੀਤੀ ਤੇ ਸਤਲੁਜ ਦੇ ਪੂਰਬ ਤੇ ਲਹਿੰਦੇ ਪਾਸੇ ਕਈ ਇਲਾਕਿਆਂ ਤੇ ਆਪਣਾ ਅਧਿਕਾਰ ਜਮਾ ਲਿਆ। ਡਾ: ਹਰੀ ਰਾਮ ਗੁਪਤਾ ਅਨੁਸਾਰ ਇਸ ਮਿਸਲ ਦੇ ਅਧਿਕਾਰ ਥੱਲੇ ਹੇਠ ਲਿਖੇ ਇਲਾਕੇ ਸ਼ਾਮਲ ਸਨ:—ਸ਼ਾਹਜ਼ਾਦਪੁਰ, ਕੇਸਰੀ, ਮਾਜਰਾ, ਟੇਪਲਾ, ਸੁਬਕਾ, ਮਾਜਰੂ, ਭਰੌੜ, ਤਰਾਵੜੀ. ਥਾਲਸੀਆ, ਥੇਲ, ਜੜੌਲੀ, ਰਣੀਆ, ਖਾੜੀ ਤੇ ਸਭ ਤੋਂ ਪ੍ਰਸਿੱਧ ਅਸਥਾਨ ਤਖਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ)।

ਅਬਦਾਲੀ ਦੇ ਛੇਵੇਂ ਹਮਲੇ ਵੇਲੇ, ਜਿਸ ਵਿਚ ਅਕਾਲੀ ਫੂਲਾ ਸਿੰਘ ਦੇ ਪਿਤਾ ਸ੍ਰ: ਈਸ਼ਰ ਸਿੰਘ ਗੰਭੀਰ ਰੂਪ ਵਿਚ ਜ਼ਖਮੀ ਹੋਏ ਸਨ, ਮਿਸਲ ਸ਼ਹੀਦਾਂ ਦੇ ਇਕ ਜੱਥੇ ਦੀ ਅਗਵਾਈ ਬਾਬਾ ਨੈਣਾਂ ਸਿੰਘ ਨੇ ਕੀਤੀ ਸੀ। ਆਪ ਆਪਣੇ ਜੱਥੇ ਸਮੇਤ

ਆਮ ਤੌਰ ਤੇ ਤਖਤ ਸ੍ਰੀ ਦਮਦਮਾ ਸਾਹਿਬ, ਅੰਮ੍ਰਿਤਸਰ ਅਤੇ ਅਨੰਦਪੁਰ ਸਾਹਿਬ ਦੇ ਪਵਿੱਤਰ ਗੁਰਧਾਮਾਂ ਦੀ ਸੇਵਾ ਕਰਦੇ ਰਹਿੰਦੇ ਸਨ।

## ਮਿਸਲ :

ਮਿਸਲ ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਬਰਾਬਰ।

ਸਿੱਖਾਂ ਦੀਆਂ 12 ਮਿਸਲਾਂ ਛੋਟੀਆਂ ਵਡੀਆਂ ਹੋਣ ਤੇ ਵੀ ਬਰਾਬਰ ਸਮਝੀਆਂ ਜਾਂਦੀਆਂ ਸਨ। ਇਸ ਕਰਕੇ ਉਨ੍ਹਾਂ ਨੂੰ ਮਿਸਲ ਦਾ ਨਾਮ ਦਿਤਾ ਗਿਆ।

## ਸਿੱਖ ਮਿਸਲਾਂ ਤੇ ਉਨ੍ਹਾਂ ਦੇ ਸੰਸਥਾਪਕ

| ਮਿਸਲ | ਸੰਸਥਾਪਕ |
|---|---|
| 1. ਸਿੰਘ ਪੁਰੀਆ/ਫੈਜ਼ਲ ਪੁਰੀਆ | ਸ੍ਰ: ਕਪੂਰ ਸਿੰਘ |
| 2. ਆਹਲੂਵਾਲੀਆ | ਸ੍ਰ: ਜੱਸਾ ਸਿੰਘ ਆਹਲੂਵਾਲੀਆ |
| 3. ਭੰਗੀ | ਸ੍ਰ: ਜਗਤ ਸਿੰਘ ਭੰਗੀ |
| 4. ਰਾਮਗੜ੍ਹੀਆ | ਸ੍ਰ: ਜੱਸਾ ਸਿੰਘ ਰਾਮਗੜ੍ਹੀਆ |
| 5. ਕਨ੍ਹਈਆ | ਸ੍ਰ: ਅਮਰ ਸਿੰਘ ਕਾਨ੍ਹਾ |
| 6. ਸ਼ੁਕਰ-ਚਕੀਆ | ਸ੍ਰ: ਚੜ੍ਹਤ ਸਿੰਘ |
| 7. ਫੂਲਕੀਆ | ਸ੍ਰ: ਆਲਾ ਸਿੰਘ |
| 8. ਡੱਲੇ ਵਾਲੀਆ | ਸ੍ਰ: ਤਾਰਾ ਸਿੰਘ ਘੇਬਾ |
| 9. ਨਿਸ਼ਾਨ ਵਾਲੀਆ | ਸ੍ਰ: ਸੰਗਤ ਸਿੰਘ |
| 10. ਕਰੋੜ ਸਿੰਘੀਆ | ਸ੍ਰ: ਬਘੇਲ ਸਿੰਘ |
| 11. ਨਕਈਆ | ਸ੍ਰ: ਹੀਰਾ ਸਿੰਘ |
| 12. ਸ਼ਹੀਦ ਮਿਸਲ | ਸ੍ਰ: ਸੁਧਾ ਸਿੰਘ |

(ਆਮ ਇਤਹਾਸਕਾਰਾਂ ਨੇ ਉਪਰ ਲਿਖੇ ਮਿਸਲਾਂ ਦੇ ਸੰਸਥਾਪਕਾਂ ਨੂੰ ਹੀ ਮੰਨਿਆ ਹੈ)

## ਦੁਆਬਾ :

ਦੋ-ਆਬ ਫਾਰਸੀ ਵਿਚ ਪਾਣੀ ਨੂੰ ਆਬ ਕਹਿੰਦੇ ਹਨ। ਦੋ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਨੂੰ ਦੁਆਬੇ ਦੇ ਇਲਾਕੇ ਕਿਹਾ ਜਾਂਦਾ ਹੈ। ਮੌਜੂਦਾ ਪੰਜਾਬ ਦੇ ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰ ਦੇ ਮੁਖ ਇਲਾਕੇ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਦੇ ਇਲਾਕਿਆਂ ਨੂੰ ਦੁਆਬੇ ਦੇ ਇਲਾਕੇ ਕਿਹਾ ਜਾਂਦਾ ਹੈ।

## ਮਾਝਾ :

ਸਤਲੁਜ ਤੇ ਰਾਵੀ ਦਰਿਆਵਾ ਦੇ ਵਿਚਕਾਰ ਦੇ ਮੁਖ ਇਲਾਕੇ ਅੰਮ੍ਰਿਤਸਰ, ਤਰਨ-ਤਾਰਨ, ਬਟਾਲਾ ਤੇ ਗੁਰਦਾਸਪੁਰ ਦੇ ਇਲਾਕਿਆਂ ਨੂੰ ਮਾਝੇ ਦੇ ਇਲਾਕੇ ਕਿਹਾ ਜਾਂਦਾ ਹੈ।

## ਮਾਲਵਾ :

ਸਤਲੁਜ ਤੇ ਘਘਰ ਦਰਿਆਵਾਂ ਦੇ ਵਿਚਕਾਰ ਦੇ ਮੁਖ ਇਲਾਕੇ ਲੁਧਿਆਣਾ, ਸਰਹੰਦ ਤੇ ਪਟਿਆਲਾ ਦੇ ਇਲਾਕਿਆਂ ਨੂੰ ਮਾਲਵੇ ਦੇ ਇਲਾਕੇ ਕਿਹਾ ਜਾਂਦਾ ਹੈ ।

## ਮਰਲਾ :

ਮਰਲਾ ਜ਼ਮੀਨ ਨੂੰ ਨਾਪਣ ਦਾ ਦੇਸੀ ਪੈਮਾਨਾ (Scale) ਹੈ । ਪੰਜਾਬ ਵਿਚ ਜ਼ਮੀਨ ਨੂੰ ਮਰਲਿਆਂ ਨਾਲ ਨਾਪਣ ਦਾ ਰਿਵਾਜ ਹੈ ।

| | | |
|---|---|---|
| 20 ਮਰਲੇ | — | 1 ਕਨਾਲ |
| 4 ਕਨਾਲ | — | 1 ਬੀਘਾ |
| 2 ਬੀਘੇ | — | 1 ਏਕੜ |
| 25 ਏਕੜ | — | 1 ਮੁਰੱਬਾ/ਘੁਮਾਊ |
| (272 ਵਰਗ ਫੁਟ | — | 1 ਮਰਲਾ) |
| (4840 ਵਰਗ ਗਜ਼ | — | 1 ਏਕੜ) |

## ਮੋਰਾਂ ਸ਼ਾਹੀ ਸਿੱਕਾ :

1802 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮੋਰਾਂ ਨਾਂ ਦੀ ਨਾਚੀ ਨਾਲ ਵਿਆਹ ਕੀਤਾ ਤੇ ਉਸ ਨੂੰ ਖ਼ੁਸ਼ ਕਰਨ ਲਈ 1806 ਵਿਚ ਸੋਨੇ ਦੇ ਸਿੱਕੇ ਜਾਰੀ ਕਰ ਦਿਤੇ ਜਿਨ੍ਹਾਂ ਦਾ ਨਾਮ 'ਮੋਰਾਂ ਸ਼ਾਹੀ ਸਿੱਕੇ' ਰਖਿਆ ਗਿਆ । ਇਨ੍ਹਾਂ ਸਿੱਕਿਆਂ ਦੇ ਇਕ ਪਾਸੇ ਮੋਰ ਪੰਖ ਦਾ ਚਿਤਰ ਬਣਿਆ ਹੋਇਆ ਸੀ । ਮੋਰਾਂ ਸ਼ਾਹੀ ਸਿੱਕਾ - 1806-10 ਨੂੰ ਅੰਮ੍ਰਿਤਸਰੀ ਟਕਸਾਲ ਤੋਂ ਹੇਠ ਲਿਖੇ ਸ਼ਬਦਾਂ ਨਾਲ ਚਾਲੂ ਕੀਤਾ ਗਿਆ । ਪਰ ਇਸ ਰੁਪਏ ਦੀ ਅਰਦਾਸ ਸ੍ਰੀ ਅਕਾਲ ਤਖਤ ਸਾਹਿਬ ਪ੍ਰਵਾਨ ਨਹੀਂ ਕੀਤੀ ਗਈ । ਇਹ ਸੋਨੇ ਦਾ ਸਿੱਕਾ ਦਿੱਲੀ ਮਿਊਜ਼ਿਅਮ ਵਿਚ ਹੈ ।

Obverse : Shah Nanak Wahib Ast Fathe Tegh Guru Gobind Singh Fazal Sakht Sikka Zad Bar Har Do Alam. (Coin struck in each of the two words victory gaiued by the Sword of Guru Gobind Singh and by the grace of Lord Nanak who is the provider.)

Reverse : Zarb Sri Ambratsar Ji 1863 Sambat (1863 A.D.) Jalus maimnat manus Takht Akal bakht.

(Struck at illustrious Amritsar in the reign of tranquil prosperity by the grace of the throne of God.)

## ਪਿੰਡ ਸ਼ੀਹਾਂ :

ਪਿੰਡ ਸ਼ੀਹਾਂ ਬਾਰੇ ਜਾਣਕਾਰੀ ਦਿੰਦਿਆਂ ਸਰਦਾਰ ਆਵਤ ਸਿੰਘ ਨੇ ਮੈਨੂੰ ਦਸਿਆ ਹੈ ਕਿ ਇਸ ਪਿੰਡ ਦਾ ਅਜੋਕਾ ਨਾਮ ਦੇਹਲਾ ਹੈ। ਇਥੇ ਇਕ ਡਾਕ-ਘਰ, ਪ੍ਰਾਇਮਰੀ ਤੇ ਮਿਡਲ ਸਕੂਲ ਵੀ ਹੈ। ਇਸ ਪਿੰਡ ਦਾ ਰਕਬਾ 1608 ਏਕੜ ਹੈ ਤੇ 1981 ਦੀ ਜਨਗਣਨਾ ਅਨੁਸਾਰ ਇਥੋਂ ਦੀ ਕੁਲ ਆਬਾਦੀ 1195 ਸੀ, ਜਿਸ ਵਿਚੋਂ 666 ਮਰਦ ਤੇ 529 ਔਰਤਾਂ ਸਨ। ਇਸੇ ਗਣਨਾ ਅਨੁਸਾਰ ਪਿੰਡ ਵਿਚ ਪੜ੍ਹੇ-ਲਿਖਿਆਂ ਦੀ ਸੰਖਿਆ 127 ਸੀ। ਜਿਸ ਵਿਚੋਂ 114 ਮਰਦ ਅਤੇ 13 ਇਸਤਰੀਆਂ ਸਨ। ਬੇਸ਼ਕ ਪਿੰਡ ਤਕ ਬਿਜਲੀ ਪਹੁੰਚੀ ਹੋਈ ਹੈ ਪਰ ਇਥੇ ਕੋਈ ਹਸਪਤਾਲ ਅਥਵਾ ਕੁਆਲੀਫਾਈਡ ਡਾਕਟਰ ਨਾ ਹੋਣ ਕਰਕੇ ਚਿਕਸਿਤ ਸਹੂਲਤਾਂ ਉਪਲਬਧ ਨਹੀਂ। ਬੀਮਾਰੀ ਦੀ ਹਾਲਤ ਵਿਚ ਇਥੋਂ ਦੇ ਲੋਕਾਂ ਨੂੰ ਨੇੜੇ ਦੇ ਨਗਰ ਲਹਿਰਾਂ ਗਗਾ ਜਾਣਾ ਪੈਂਦਾ ਹੈ ਜੋ ਕਿ ਪਿੰਡ ਦੇਹਲਾ ਤੋਂ 13 ਕਿਲੋਮੀਟਰ ਦੀ ਦੂਰੀ ਤੇ ਹੈ। ਪੀਣ ਲਈ ਹੱਥ ਨਾਲ ਗੇੜਣ ਵਾਲੇ ਨਲਕੇ ਅਥਵਾਂ ਖੂਹ ਦਾ ਪਾਣੀ ਘਰਾਂ ਵਿਚ ਵਰਤਿਆ ਜਾਂਦਾ ਹੈ। ਇਥੋਂ ਦੇ ਲੋਕਾਂ ਦਾ ਮੁਖ ਧੰਦਾ ਖੇਤੀਬਾੜੀ ਹੈ। ਇਸ ਪਿੰਡ ਦੇ ਲੋਕ ਆਮ ਬੋਲ ਚਾਲ ਵਿਚ ਪੰਜਾਬੀ ਦੇ ਨਾਲ ਬਾਂਗੜੀ ਦੀ ਸ਼ਬਦਾਵਲੀ ਵਰਤਦੇ ਹਨ ਜਿਸ ਤੋਂ ਇਨ੍ਹਾਂ ਦੇ ਰਾਜਸਥਾਨੀ ਪਿਛੋਕੜ ਬਾਰੇ ਕੁਝ ਅੰਦਾਜ਼ਾ ਲਗਾਇਆ ਜਾ ਸਕਦਾ ਹੈ। 1909 ਤਕ ਪਿੰਡ ਨਾਮ ਸ਼ੀਹਾਂ ਸੀ। ਰੋਜ਼ੀ ਦੀ ਤਲਾਸ਼ ਵਿਚ ਪਿੰਡ ਸ਼ੀਹਾਂ ਦੇ ਲੋਕ ਲਾਗਲੇ ਪਿੰਡਾਂ ਵਿਚ ਵਸ ਗਏ। ਲਾਗਲਾ ਪਿੰਡ ਦੇਹਲਾ ਹੋਣ ਕਰਕੇ ਪਿੰਡ ਸ਼ੀਹਾਂ ਹੁਣ ਪਿੰਡ ਦੇਹਲਾ ਕਰਕੇ ਜਾਣਿਆ ਜਾਂਦਾ ਹੈ।

ਦਿੱਲੀ ਤੋਂ ਇਸ ਪਿੰਡ ਤਕ ਪਹੁੰਚਣ ਲਈ ਪਹਿਲਾਂ ਰੇਲ ਰਾਹੀਂ ਜਾਖਲ (ਜ਼ਿਲਾ ਹਿਸਾਰ) ਜਾਣਾ ਪੈਂਦਾ ਹੈ। ਉਥੋਂ ਬਸ ਲੈ ਕੇ ਪਿੰਡ ਮੂਨਕ ਤੇ ਫਿਰ ਪਿੰਡ ਮੂਨਕ ਤੋਂ ਇਕ ਹੋਰ ਬਸ ਲੈ ਕੇ ਦੇਹਲਾ ਪੁਜੀਦਾ ਹੈ। ਦੇਹਲਾ ਤਹਿਸੀਲ ਸੁਨਾਮ, ਜ਼ਿਲਾ ਸੰਗਰੂਰ ਵਿਚ ਹੈ।

ਅਕਾਲੀ ਫੂਲਾ ਸਿੰਘ ਜੀ ਦੇ ਜਨਮ ਸਥਾਨ ਵਾਲੀ ਥਾਂ ਤੇ ਗੁਰਦੁਆਰਾ ਬਣਿਆ ਹੋਇਆ ਹੈ। ਇਸ ਨੂੰ 1962 ਵਿਚ ਸੰਤ ਗੁਰਬਚਨ ਸਿੰਘ, ਕਾਲੀ ਕੰਬਲੀ ਵਾਲੇ (ਪਟਿਆਲਾ) ਨੇ ਉਜਾਗਰ ਕੀਤਾ ਸੀ। ਪੁਰਾਤਨ ਅਕਾਲੀ ਜੀ ਦਾ ਇਕ ਖੂਹ, ਬੋੜ੍ਹ ਦਾ ਦਰਖਤ ਤੇ ਬਾਰਾਦਰੀ ਹੈ। ਗੁਰਦੁਆਰੇ ਦੇ ਨਾਮ ਤੇ 3 ਏਕੜ ਜ਼ਮੀਨ ਹੈ। ਅਕਾਲੀ ਜੀ ਦਾ ਸ਼ਹੀਦੀ/ਜਨਮ ਦਿਨ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

## ਪੁਰਾਣੇ ਕਬਿੱਤ ਤੇ ਸਵਈਯੇ :

### ਅਣਖੀ ਸੂਰਮਾ

ਅਣਖਵਾਨ ਦਸਮੇਸ਼ ਦਾ ਸਿੱਖ ਸਿਦਕੀ,
ਸਦਾ ਜਾਪ ਸਤਿਗੁਰੂ ਦਾ ਕਰਨ ਵਾਲਾ।
ਪ੍ਰਣ ਪਾਲ ਪੂਰਾ ਸੂਰਾ ਕਰਨੀਆਂ ਦਾ,
ਕੀਤਾ ਪ੍ਰਣ ਪੁਗਾਣ ਲਈ ਮਰਨ ਵਾਲਾ।

ਅੰਦਰ ਰਣ-ਮੈਦਾਨ ਦੇ ਡਟਣ ਵਾਲਾ,
ਕਦੇ ਪੈਰ ਪਿਛਾਂਹ ਨਾ ਧਰਨ ਵਾਲਾ ।
ਫੂਲਾ ਸਿੰਘ ਅਕਾਲੀ ਸੀ ਮਰਦ ਯੋਧਾ,
ਹਸ ਲਾੜੀ ਸ਼ਹੀਦੀ ਨੂੰ ਵਰਨ ਵਾਲਾ ।

ਸੇਵਾ ਪੰਥ ਦੀ ਸਦਾ ਨਿਸ਼ਕਾਮ ਰਹਿ ਕੇ,
ਕਰ ਗਿਆ ਏ ਏਸ ਸੰਸਾਰ ਉਤੇ ।
ਤਦੇ ਕੌਮ ਸਾਰੀ ਫੁੱਲ ਚਾੜ੍ਹਦੀ ਏ,
ਓਹਦੀ ਕਾਰ ਤੇ ਪੰਥਕ ਪਿਆਰ ਉਤੇ ।

(ਸਿੱਖ ਇਤਿਹਾਸ ਦੇ ਹੀਰੇ, ਪੰਨਾ-87)

## ਕਬਿੱਤ

ਕੁਦਾਇਕ ਕੇ ਕਿਕਾਨ ਪਰਿਓ ਮਾਰਨ ਪਠਾਣਨ ਕਉ,
ਫੂਲਾ ਸਿੰਘ ਜੰਗ ਦੇਸ਼ ਦੇਸ਼ ਮਸ਼ਹੂਰ ਹੈ ।
ਪ੍ਰਿਥਮ ਫਰੰਗੀ ਹੂੰ ਕੋ ਪਹਿਆ ਫੂੰਕ ਡਾਰਿਓ ਜਬ,
ਤਬ ਹੀ ਤੈ ਲੋਗਨ ਮੇ ਭਲੋ ਜਸ ਪੂਰ ਹੈ ।
ਮਾਰਨ ਦੁਰਾਨੀਆਂ ਕੋ ਚੜ੍ਹਿਓ ਹੈ ਪਹਾੜ ਪਹਿ,
ਹਾਥ ਲੀਏ ਖੰਡਾ ਮਾਰ ਤੁਰਕਨ ਕਉ ਚੂਰ ਹੈ ।
ਕੀਨੋ ਜਬ ਵਾਰ, ਮਾਰ ਖੰਡਾ ਸੂਤ ਧਾਰ,
ਚਲੀ ਸ੍ਰੋਨਿਤ, ਕੀ ਧਾਰ ਸੋ ਫਵਾਰੇ ਕੀ ਜੂਰ ਹੈ ।

(ਫਤਹਿਨਾਮਾ ਗੁਰੂ ਖਾਲਸਾ ਜੀ ਕਾ, ਪੰਨਾ-177)

## ਸਵੈਯਾ

ਪਾਇ ਦੁਗਾੜਾ ਬੰਦੂਕ ਬਿਖੇ ਤਕ ਕੇ ਸੁ-ਨਿਸ਼ਾਨ ਪਠਾਣ ਚਲਾਇਓ ।
ਫੂਲਾ ਸਿੰਘ ਕੋ ਮਾਥਾ ਸੋ ਫੋੜ ਗਈ ਤਈ ਲਾਗਤ ਹੀ ਸੁਰਧਾਮ ਸਿਧਾਇਓ ।
ਪ੍ਰਾਣ ਚਲੇ ਤਹਿ ਬਖਾਨ ਇਹੀ, ਨਹਿ ਰੰਚਕ ਹੂੰ ਗਜ ਪਾਛੇ ਹਿਲਾਇਓ ।
ਧਿਆਨ ਧਰਿਓ ਇਤ ਮੇਂ ਗੁਰ ਕੋ, ਤਬ ਦੇਹ ਕੋ ਤਿਆਗ ਸ਼ਹੀਦ ਹੋ ਧਾਇਓ ।

(ਫਤਹਿਨਾਮਾ ਗੁਰੂ ਖਾਲਸਾ ਜੀ ਕਾ ਪੰਨਾ-185)

## ਕਬਿੱਤ

ਫੂਲਾਂ ਸਿੰਘ ਸਿੰਘਨ ਮੇ ਭਯੋ ਹੈ ਸ਼ਹੀਦ ਇਹ,
ਤੁਰਕਨ ਕਉ ਸੰਗ ਜੰਗ ਕੀਓ ਜੋ ਅਪਾਰ ਹੈ ।
ਔਰ ਬਹੁਤ ਸਿੰਘ ਜੰਗ ਗੰਗ ਅਸ਼ਨਾਨ ਕਰ,
ਪਾਈ ਮੋਖ ਪਦਵੀ ਸੋ ਭਯੋ ਜੈ ਜੈ ਕਾਰ ਹੈ ।

ਪੰਥ ਪੈਜ ਰਾਖਣ ਕਉ ਸੀਸ ਦੀਵੋ ਭਲੀ-ਭਾਂਤ,
ਜੀਤ ਹੈ ਦੁਰਾਨੀ ਜਸ ਲੀਣੋ ਸੁਭ ਸਾਰ ਹੈ
ਫਰੰਗੀ ਹੂੰ ਕੇ ਜੀਤਨ ਕੀ ਹੋਤੀ ਰਿਸ ਸਦਾ ਮਨ,
ਆਵੇਗੋ ਭੁਜੰਗੀ ਸੋਂ ਸ਼ਹੀਦ ਰੂਪ ਧਾਰ ਹੈ ।

(ਫਤਹਿਨਾਮਾ ਗੁਰੂ ਖਾਲਸਾ ਜੀ ਕਾ ਪੰਨਾ-185)

**ਅਰਦਾਸ ਸ਼ਕਤੀ :**

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥

(ਗੁਰੂ ਗ੍ਰੰਥ ਜੀ, ਪੰਨਾ—819)

ਅਰਦਾਸ ਸ਼ਕਤੀ ਸਮਝਣ ਤੋਂ ਪਹਿਲਾਂ ਅਰਦਾਸ ਦੇ ਅਰਥ ਕੀ ਹਨ, ਅਰਦਾਸ ਜਿਸ ਦਾ ਮੂਲ ਉਚਾਰਣ ਫ਼ਾਰਸੀ ਬੋਲੀ ਦਾ ਹੈ ਤੇ ਜਿਸ ਦਾ ਅਰਥ ਭਾਵ ਹੈ ਅਰਜ਼-ਦਸ਼ਤ, ਅਰਥਾਤ ਦੁਆ, ਬੇਨਤੀ ਪ੍ਰਾਰਥਨਾ ਆਦਿ । ਦੂਸਰਾ ਹੈ "ਅਰਦਾਸ" ਜਿਸ ਦਾ ਮੂਲ ਉਚਾਰਣ ਸੰਸਕ੍ਰਿਤ ਬੋਲੀ ਵਿਚ ਹੈ ਜਿਸ ਦਾ ਭਾਵ ਅਰਥ ਹੈ ਮੁਰਾਦ ਮੰਗਣ ਦੀ ਕ੍ਰਿਆ । ਅਰਦਾਸ ਦਾ ਵਿਆਪਕ ਅਰਥ ਭਾਵ ਹੀ ਪ੍ਰਭੂ ਸਨਮੁਖ ਆਪਣੇ ਮਨ ਭਾਵਾਂ ਨੂੰ ਸੁਹਿਰਦ ਰੂਪ ਵਿਚ ਪ੍ਰਗਟ ਕਰਨਾ ਹੈ ।

ਅਰਦਾਸ ਦਾ ਸਬੰਧ ਅੰਤਰ ਆਤਮਾ ਨਾਲ ਹੈ । ਅੰਤਰ ਆਤਮੇ ਤੋਂ ਕੀਤੀ ਹੀ ਸਫ਼ਲ ਹੋ ਸਕਦੀ ਹੈ । ਅਰਦਾਸੀਏ ਦਾ ਸਰੂਪ ਸ਼ਾਇਦ ਏਸੇ ਕਰਕੇ ਗੁਰੂ ਸਾਹਿਬਾਨ ਨੇ ਨਿਮ੍ਰਤਾ ਤੇ ਸੇਵਾ ਭਾਵ ਵਾਲਾ ਨਿਸਚਿਤ ਕੀਤਾ ਹੈ । ਪ੍ਰਭੂ ਦੇ ਦਰ ਤੇ ਖੜਾ ਹੋ ਕੇ ਦੋਵੇਂ ਹਥ ਜੋੜ ਕੇ "ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ" ॥ ਪ੍ਰਭੂ ਭਾਣੇ ਵਿਚ ਪੂਰਣ ਤੇ ਦ੍ਰਿੜ੍ਹ ਵਿਸ਼ਵਾਸ਼ ਰਖ ਕੇ ਹੀ ਅਰਦਾਸ ਦੀ ਕ੍ਰਿਆ ਨੂੰ ਨਿਭਾਇਆ ਜਾ ਸਕਦਾ ਹੈ । ਪ੍ਰਭੂ ਦਰ ਤੇ ਖੜੇ ਹੋਣ ਦਾ ਭਾਵ ਹੈ ਕਿ ਅਵਰ ਓਟਾਂ ਤੇ ਆਸਰਿਆਂ ਨੂੰ ਤਿਆਗ ਕੇ ਪ੍ਰਭੂ ਨੂੰ ਹੀ ਸਰਬ ਓਟ ਅਤੇ ਆਸਰਾ ਸਮਝਣਾ ਹੈ । ਦੋਵੇਂ ਹਥ ਜੋੜਨ ਦਾ ਭਾਵ ਹੈ ਕਿ ਆਪਣੇ ਮਨ ਵਿਚ ਪ੍ਰਭੂ ਪਿਆਰ ਤੇ ਸਤਿਕਾਰ ਰਖ ਕੇ ਅਰਦਾਸ ਕਰਨੀ ਹੈ । ਪ੍ਰਭੂ ਭਾਣੇ ਵਿਚ ਪੂਰਨ ਤੇ ਦ੍ਰਿੜ੍ਹ ਵਿਸ਼ਵਾਸ ਦਾ ਭਾਵ ਹੈ ਕਿ ਪ੍ਰਭੂ ਜੋ ਕੁਝ ਵੀ ਕਰਦਾ ਹੈ ਭਲਾ ਜਾਂ ਬੁਰਾ ਉਹ ਸਭ ਕੁਝ ਖਿੜੇ ਮੱਥੇ ਸਵੀਕਾਰ ਕਰਨਾ ਹੈ । ਅਜੇਹੀ ਆਤਮਕ ਅਵਸਥਾ ਵਿਚੋਂ ਜਿਹੜੀ ਵੀ ਅਰਦਾਸ ਕੀਤੀ ਜਾਵੇਗੀ ਉਹ ਸਫ਼ਲ ਹੋਵੇਗੀ ।

ਸਿੱਖ ਧਰਮ ਦੀ ਸਮੁੱਚੀ ਜ਼ਿੰਦਗੀ ਅਰਦਾਸ ਦੀ ਤਾਬਿਆ ਹੈ । ਅਰਦਾਸ ਆਸਰੇ ਹੀ ਜੀਵਨ ਦੇ ਹਰ ਸੰਘਰਸ਼ ਵਿਚ ਅਤੀ ਮਹੱਤਵਪੂਰਨ ਸਹਾਰਾ ਹੈ । ਅਰਦਾਸ ਹੀ ਸਿੱਖ ਵਾਸਤੇ ਸਰਵੋਤਮ ਤੇ ਨਿਆਇਸ਼ੀਲ ਸਹਾਰਾ ਹੈ । ਨਾਲੇ ਸਿੱਖ ਦਾਂ ਵਿਸ਼ਵਾਸ਼ ਹੈ ਕਿ ਪ੍ਰਭੂ ਸਰਵਸ਼ਕਤੀਮਾਨ ਹੈ, ਇਹ ਉਸ ਦੀ ਮਰਜ਼ੀ ਹੈ ਕਿ ਕਿਸੇ ਕੀੜੇ ਨੂੰ ਪਾਤਸ਼ਾਹ ਬਣਾ ਦੇਵੇ ਕਿਸੇ ਲਾਉ-ਲਸ਼ਕਰ ਵਾਲੇ ਨੂੰ ਫਨਾਹ ਕਰ ਦੇਵੇ ।

**ਕੀੜਾ ਥਾਪਿ ਦੇਇ ਪਾਤਿਸ਼ਾਹੀ ਲਸ਼ਕਰ ਕਰੇ ਸੁਆਹ ॥**

(ਗੁਰੂ ਗ੍ਰੰਥ ਜੀ, ਪੰਨਾ 144)

ਇਹ ਵੀ ਉਸ ਦੀ ਇਛਾ ਹੈ ਕਿ ਉਦਮ ਵਾਲੇ ਨੂੰ ਫਲ ਨਹੀਂ ਬਖਸ਼ਦਾ, ਪਰ ਅਣਉਦਮ ਵਾਲੇ ਨੂੰ ਸਭ ਕੁਝ ਬਖਸ਼ ਦਿੰਦਾ ਹੈ । ਇਸੇ ਲਈ ਸਿੱਖ ਦੀ ਕ੍ਰਿਆ ਵਿਚ ਅਰਦਾਸ ਦੀ ਹੀ ਪ੍ਰਧਾਨਤਾ ਹੈ । ਸਿੱਖ ਜੀਵਨ ਦੇ ਹਰ ਕਰਤੱਵ ਵਿਚ ਜਨਮ-ਮਰਨ, ਪਲਣ, ਵਿਕਾਸ, ਤੇ ਮਰਨ ਦੇ ਸੰਸਕਾਰਾਂ ਸਮੇਂ ਅਰਦਾਸ ਕਰਦਾ ਹੈ ।

ਅਰਦਾਸ ਨਾਲ ਕੀ ਹੁੰਦਾ ਹੈ, ਇਹ ਉਹੀ ਜਾਣਦਾ ਹੈ ਜੋ ਵਿਸ਼ਵਾਸ਼ ਨਾਲ ਅਰਦਾਸ ਕਰਦਾ ਹੈ । ਇਹ ਪੜ੍ਹਨ ਪੜ੍ਹਾਉਣ ਦਾ ਵਿਸ਼ਾ ਨਹੀਂ । ਇਹ ਅਮਲ ਤੇ ਅਭਿਆਸ ਕਰਨ ਦਾ ਵਿਸ਼ਾ ਹੈ । ਜਿਉਂ ਜਿਉਂ ਮਨੁੱਖ ਇਸ ਰਾਹ ਤੇ ਤੁਰਦਾ ਹੈ ਉਸ ਦੀ ਆਤਮਾ ਦੀ ਅਮੀਰੀ, ਉਸ ਦੇ ਮਨ ਦੀ ਫਕੀਰੀ, ਉਸ ਦੇ ਤਨ ਦੀ ਬਾਦਸ਼ਾਹੀ ਉਸ ਦੇ ਸਮਾਜਕ ਆਦਰਸ਼ਾਂ ਦੀ ਉੱਚਤਾ ਤੇ ਡੂੰਘਿਆਈ ਵਧਦੀ ਜਾਂਦੀ ਹੈ ਤੇ ਮਨੁੱਖ ਆਤਮ-ਸ਼ਕਤੀ ਤੇ ਮਾਨਸਕ ਸਹਜ ਸੁਖ ਨੂੰ ਪ੍ਰਾਪਤ ਕਰ ਲੈਂਦਾ ਹੈ ।

## ਅਰਦਾਸ ਤੇ ਨਿਸਚਾ :

ਅਰਦਾਸ ਵਿਚ ਇਨਸਾਨ ਅਕਾਲ ਪੁਰਖ ਨਾਲ ਗੱਲਾਂਬਾਤਾਂ ਕਰਦਾ ਹੈ ਇਸ ਲਈ ਸਭ ਤੋਂ ਪਹਿਲੇ ਅਰਦਾਸ ਕਰਨ ਵਾਲੇ ਪੁਰਸ਼ ਨੂੰ ਨਿਸਚਾ ਹੋਣਾ ਚਾਹੀਦਾ ਹੈ ਕਿ ਉਹ ਜਿਸ ਅਗੇ ਅਰਦਾਸ ਕਰ ਰਿਹਾ ਹੈ ਉਸ ਵਿਚ ਉਸ ਨੂੰ ਯਕੀਨ ਵੀ ਹੈ ਕਿ ਨਹੀਂ । ਜੇ ਉਸ ਨੂੰ ਸ਼ੱਕ ਹੈ ਤਾਂ ਉਹ ਆਪਣੀ ਅਰਦਾਸ ਦੇ ਸਫ਼ਲ ਹੋਣ ਦੀ ਆਸ ਕਿਵੇਂ ਰਖ ਸਕਦਾ ਹੈ । ਸਾਡੇ ਫੁਰਨੇ ਸਾਡੀ ਅਰਦਾਸ ਨੂੰ ਰੱਬ ਤਕ ਉਸੇ ਤਰ੍ਹਾਂ ਨਹੀਂ ਪਹੁੰਚਣ ਦਿੰਦੇ ਜਿਵੇਂ ਛੇਕਾਂ ਵਾਲੀ ਬੇੜੀ ਨੂੰ ਛੇਕ ਕਿਨਾਰੇ ਲਗਣ ਨਹੀਂ ਦਿੰਦੇ । ਸਾਡੀਆਂ ਬਹੁਤ ਸਾਰੀਆਂ ਅਰਦਾਸਾਂ ਇਸੇ ਲਈ ਪਰਵਾਨ ਨਹੀਂ ਹੁੰਦੀਆਂ ਤੇ ਉਹ ਸਾਡੇ ਆਪਣੇ ਦਿਲ ਅੰਦਰ ਦੇਖਿਆਂ ਨਾ-ਮੁਨਾਸਬ ਪ੍ਰਤੀਤ ਹੁੰਦੀਆਂ ਹਨ । ਪਹਿਲੇ ਸਚਾਈ ਨਾਲ ਆਪਣਾ ਹੱਕ ਪੈਦਾ ਕਰੋ, ਫਿਰ ਮੰਗੋ । **First deserve then desire.** ਦਾ ਅਸੂਲ ਅਰਦਾਸ ਦੀ ਸਫ਼ਲਤਾ ਵਾਸਤੇ ਬੜਾ ਜ਼ਰੂਰੀ ਹੈ ।

ਮਹਾਰਾਜਾ ਰਣਜੀਤ ਸਿੰਘ ਤੇ ਦਰਿਆ ਅਟਕ ਦੀ ਸਾਖੀ ਮਸ਼ਹੂਰ ਹੈ । ਅਟਕ ਦਰਿਆ ਬੜਾ ਚੜ੍ਹਿਆ ਹੋਇਆ ਸੀ । ਫ਼ੌਜਾਂ ਦਾ ਜਲਦੀ ਪਾਰ ਹੋਣਾ ਵੀ ਜ਼ਰੂਰੀ ਸੀ । ਪੁਲ ਬਣ ਨਹੀਂ ਸੀ ਸਕਦਾ । ਮਹਾਰਾਜਾ ਰਣਜੀਤ ਸਿੰਘ ਨੇ ਅਕਾਲ ਪੁਰਖ ਅਗੇ ਅਰਦਾਸ ਕੀਤੀ ਘੋੜੇ ਨੂੰ ਅੱਡੀ ਲਾਈ, ਘੋੜਾ ਦਰਿਆ ਵਿਚ ਠਿਲ੍ਹ ਪਿਆ, ਲੇਕਿਨ ਦਰਿਆ ਉਸੇ ਤਰ੍ਹਾਂ ਠਾਠਾਂ ਮਾਰ ਰਿਹਾ ਸੀ । ਮਹਾਰਾਜੇ ਨੇ ਉੱਚੀ ਆਵਾਜ਼ ਵਿਚ ਤਿੰਨ ਵਾਰ ਵਾਹਿਗੁਰੂ ਜੀ ਕੀ ਫ਼ਤਹਿ ਆਖਿਆ । ਸਿਦਕ ਜਾਂ ਭਰੋਸਾ ਜਦੋਂ ਵੀ ਕਿਸੇ ਇਨਸਾਨ ਵਿਚ ਹਾਜ਼ਰ ਹੋਵੇ ਕਰਤਾਰ ਦੀ ਭਗਤ ਵਛਲ ਸ਼ਕਤੀ ਖੁਦ-ਬ-ਖੁਦ ਜ਼ਹੂਰ ਵਿਚ ਆਉਂਦੀ ਹੈ । ਦਰਿਆ ਘੋੜੇ ਦੇ ਲੱਕ ਤੋਂ ਹੇਠਾਂ ਹੋ ਕੇ ਵਗਣ ਲਗ ਪਿਆ ।

ਸਾਰੀਆਂ ਫ਼ੌਜਾਂ ਉਸ ਅਟਕ ਦਰਿਆ ਵਿਚੋਂ ਲੰਘੀਆਂ ਜਿਸ ਦੀਆਂ ਅਸਗਾਹ ਠਾਠਾਂ ਘੜੀ ਪਹਿਲਾਂ ਮੌਤ ਵਰਗੀਆਂ ਡਰੌਣੀਆਂ ਪ੍ਰਤੀਤ ਹੁੰਦੀਆਂ ਸਨ।

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥

(ਗੁਰੂ ਗ੍ਰੰਥ ਜੀ ਪੰਨਾ—519)

## ਪ੍ਰਚਲਤ ਲੋਕ ਕਥਾਵਾਂ :

ਪੰਜਾਬ ਦੇ ਲੋਕਾਂ ਵਿਚ ਅਕਾਲੀ ਫੂਲਾ ਸਿੰਘ ਜੀ ਬਾਰੇ ਕਈ ਦੰਦ-ਕਥਾਵਾਂ ਪ੍ਰਚਲਤ ਹਨ। ਇਹ ਕਥਾਵਾਂ ਜਿਥੇ ਸਾਡੇ ਲੋਕ ਸਾਹਿਤ ਦਾ ਵਡਮੁੱਲਾ ਅੰਗ ਹਨ ਉਥੇ ਇਤਿਹਾਸਕ ਤੌਰ ਤੇ ਵੀ ਇਨ੍ਹਾਂ ਕਥਾਵਾਂ ਚੋਂ ਅਕਾਲੀ ਫੂਲਾ ਸਿੰਘ ਦੇ ਜੀਵਨ ਕਰਮ ਤੇ ਸੁਭਾ ਨੂੰ ਸਮਝਣ ਲਈ ਸਾਨੂੰ ਬਹੁ-ਮੁਲੀ ਸਾਮੱਗਰੀ ਪ੍ਰਾਪਤ ਹੁੰਦੀ ਹੈ। ਇਹ ਕਥਾਵਾਂ ਲੋਕਾਂ ਦੇ ਮਨਾਂ ਨੂੰ ਪ੍ਰਗਟ ਕਰਦੀਆਂ ਹਨ ਜਿਨ੍ਹਾਂ ਵਿਚ ਅਕਾਲੀ ਫੂਲਾ ਸਿੰਘ ਇਕ ਸੰਤ ਸਿਪਾਹੀ ਤੇ ਨਿਡਰ ਯੋਧੇ ਦੇ ਰੂਪ ਵਿਚ ਸਮਾਇਆ ਹੋਇਆ ਹੈ। ਅਕਾਲੀ ਫੂਲਾ ਸਿੰਘ ਅਜੇਹਾ ਨਾਇਕ ਹੈ ਜਿਸ ਤੋਂ ਅਮੀਰ ਗਰੀਬ ਤੇ ਰਾਜੇ ਮਹਾਰਾਜੇ ਸਭ ਡਰਦੇ ਹਨ ਤੇ ਉਸ ਦੇ ਉਚੇ ਸੁਚੇ ਤੇ ਧਰਮੀ ਕਿਰਦਾਰ ਕਾਰਣ ਉਸ ਦਾ ਸਤਿਕਾਰ ਕਰਦੇ ਤੇ ਉਸ ਨੂੰ ਪਿਆਰਦੇ ਹਨ। ਉਹ ਸ਼ਰਨ ਆਇਆਂ ਦੀ ਲਾਜ ਰਖਣ ਵਾਲਾ ਤੇ ਦੇਸ਼ ਧਰਮ ਦੇ ਨਾਂ ਤੇ ਮਰ ਮਿਟਣ ਵਾਲਾ ਬਹਾਦਰ ਜਰਨੈਲ ਹੈ। ਉਹ ਪੰਥ ਤੇ ਰਾਜ ਖ਼ਾਲਸਾ ਦਾ ਰਾਖਾ ਹੈ ਜਿਸ ਦੀ ਅਮਿੱਟ ਛਾਪ ਡੇਢ ਸੌ ਸਾਲ ਬੀਤ ਜਾਣ ਮਗਰੋਂ ਵੀ ਲੋਕ ਮਨਾਂ ਤੇ ਇਤਨੀ ਗਹਿਰੀ ਤੇ ਸੱਜਰੀ ਹੈ ਕਿ ਜਿਵੇਂ ਉਸ ਦੀ ਬੇਮਿਸਾਲ ਸ਼ਹੀਦੀ ਅਜੇ ਕਲ ਦੀ ਹੀ ਗਲ ਹੋਵੇ। ਅਕਾਲੀ ਫੂਲਾ ਸਿੰਘ ਜੀ ਬਾਰੇ ਪ੍ਰਚਲਤ ਅਨੇਕ ਕਥਾਵਾਂ ਚੋਂ ਅਸੀਂ ਕੁਝ ਇਕ ਇਥੇ ਦਰਜ ਕਰਦੇ ਹਾਂ :

## ਸ਼ੇਰ ਮਾਰਿਆ :

ਪਿੰਡ ਸ਼ੀਹਾਂ (ਬਾਂਗਰ) ਦੇ ਲੋਕ ਇਹ ਗੱਲ ਦਸਦੇ ਹਨ ਕਿ ਅਕਾਲੀ ਫੂਲਾ ਸਿੰਘ ਕਈ ਵਾਰ ਲਾਗਲੇ ਜੰਗਲ ਵਿਚ ਲੱਕੜਾਂ ਇਕੱਠੀਆਂ ਕਰਨ ਚਲਾ ਜਾਇਆ ਕਰਦਾ ਸੀ ਉਹ ਤੁਰਦੇ ਫਿਰਦੇ ਸਿੱਖ ਜਥਿਆਂ ਨੂੰ ਇਹ ਲੱਕੜਾਂ ਲੰਗਰ ਆਦਿ ਪਕਾਣ ਲਈ ਭੇਟ ਕਰਕੇ ਬਹੁਤ ਖੁਸ਼ ਹੁੰਦਾ ਸੀ। ਇਕ ਵਾਰ ਉਹ ਲੱਕੜਾਂ ਦੀ ਪੰਡ ਘੋੜੇ ਦੀ ਪਿਠ ਤੇ ਰਖ ਕੇ ਵਾਪਸ ਪਰਤ ਰਿਹਾ ਸੀ ਕਿ ਪਿਛੋਂ ਕਿਸੇ ਖੂੰਖਾਰ ਸ਼ੇਰ ਨੇ ਹਮਲਾ ਬੋਲ ਦਿਤਾ ਤੇ ਅਕਾਲੀ ਫੂਲਾ ਸਿੰਘ ਨੂੰ ਘੋੜੇ ਤੋਂ ਥਲੇ ਡੇਗ ਲਿਆ। ਅਕਾਲੀ ਫੂਲਾ ਸਿੰਘ ਫੁਰਤੀ ਨਾਲ ਉਠਿਆ ਤੇ ਆਪਣਾ ਦੋ ਧਾਰਾ ਕੁਹਾੜਾ ਸੰਭਾਲ ਕੇ ਸ਼ੇਰ ਦੇ ਸਾਹਮਣੇ ਡਟ ਗਿਆ। ਸ਼ੇਰ ਨੇ ਦੋ-ਚਾਰ ਵਾਰ ਪੂਰੀ ਤਾਕਤ ਲਗਾ ਕੇ ਅਕਾਲੀ ਫੂਲਾ ਸਿੰਘ ਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਪਰ ਨੌਜੁਆਨ ਫੂਲਾ ਸਿੰਘ ਨੇ ਕੁਹਾੜੀ ਨਾਲ ਸ਼ੇਰ ਤੇ ਐਸੇ ਜ਼ਬਰਦਸਤ ਵਾਰ ਕੀਤੇ ਕਿ ਉਹ ਲਹੂ ਲੁਹਾਣ ਹੋ ਕੇ

ਜ਼ਮੀਨ ਤੇ ਡਿੱਗ ਪਿਆ। ਸ਼ੇਰ ਨੂੰ ਘੋੜੇ ਤੇ ਲੱਦ ਕੇ ਪਿੰਡ ਲੈ ਆਂਦਾ। ਜਦੋਂ ਲੋਕਾਂ ਨੂੰ ਫੂਲਾ ਸਿੰਘ ਦੀ ਇਸ ਬਹਾਦਰੀ ਦਾ ਪਤਾ ਚਲਿਆ ਤਾਂ ਘਰ ਘਰ ਵਿਚ ਇਸ ਨੌਜੁਆਨ ਦੀਆਂ ਗੱਲਾਂ ਤੁਰ ਪਈਆਂ। ਇਸੇ ਘਟਨਾਂ ਕਾਰਣ ਹੀ ਪਿੰਡ ਦਾ ਨਾਮ 'ਸ਼ੀਹਾਂ' ਪੈ ਗਿਆ, ਭਾਵ ਸ਼ੀਂਹ (ਸ਼ੇਰ) ਨੂੰ ਮਾਰਨ ਵਾਲਾ।

## ਹਾਥੀ ਕਿ ਝੋਟਾ :

ਇਹ ਘਟਨਾਂ ਅੰਮ੍ਰਿਤਸਰ ਦੀ ਹੈ। ਇਕ ਵਾਰ ਸ਼ਹਿਰ ਚੋਂ ਮਹਾਰਾਜੇ ਦਾ ਜਲੂਸ ਨਿਕਲ ਰਿਹਾ ਸੀ। ਮਹਾਰਾਜਾ ਸਜੇ ਹੋਏ ਹਾਥੀ ਤੇ ਬੈਠਾ ਸ਼ਹਿਰ ਦੇ ਬਜ਼ਾਰਾਂ ਚੋਂ ਲੰਘ ਰਿਹਾ ਸੀ। ਅਕਾਲੀ ਫੂਲਾ ਸਿੰਘ ਇਕ ਮਕਾਨ ਦੀ ਛੱਤ ਤੇ ਖਲੋਤੇ ਸ਼ਹਿਰ ਦੀ ਇਸ ਰੌਣਕ ਦਾ ਆਨੰਦ ਮਾਣ ਰਹੇ ਸਨ। ਜਦੋਂ ਮਹਾਰਾਜੇ ਦਾ ਹਾਥੀ ਉਨ੍ਹਾਂ ਦੇ ਮਕਾਨ ਦੇ ਕੋਲੋਂ ਲੰਘਿਆ ਤਾਂ ਅਕਾਲੀ ਫੂਲਾ ਸਿੰਘ ਨੇ ਗਰਜ ਕੇ ਕਿਹਾ, 'ਓ ਕਾਣਿਆਂ (ਮਹਾਰਾਜਾ ਰਣਜੀਤ ਸਿੰਘ ਦੀ ਇਕ ਅੱਖ ਬਚਪਨ ਵਿਚ ਹੀ ਖਰਾਬ ਹੋ ਗਈ ਸੀ) ਇਹ ਝੋਟਾ (ਭੈਂਸਾ) ਸੁਆਰੀ ਕਰਨ ਲਈ ਤੈਨੂੰ ਕਿਸ ਨੇ ਦਿਤਾ ਹੈ' ? ਮਹਾਰਾਜੇ ਨੇ ਅਕਾਲੀ ਜੀ ਦੀ ਆਵਾਜ਼ ਸੁਣ ਲਈ। ਉਨ੍ਹਾ ਆਪਣਾ ਹਾਥੀ ਰੋਕਿਆ ਤੇ ਅਕਾਲੀ ਫੂਲਾ ਸਿੰਘ ਵਲ ਤਕ ਕੇ ਬੜੀ ਨਿਮਰਤਾ ਨਾਲ ਕਹਿਣ ਲਗੇ, 'ਮਹਾਰਾਜ ਇਹ ਤੁਹਾਡੀ ਹੀ ਬਖਸ਼ਿਸ਼ ਹੈ, ਨਹੀਂ ਤੇ ਮੇਰੇ ਜਹੇ ਨਾਚੀਜ਼ ਬੰਦੇ ਦੀ ਕੀ ਹਸਤੀ ਕਿ ਮੈਂ ਇਸ ਝੋਟੇ (ਹਾਥੀ) ਦੀ ਸੁਆਰੀ ਕਰ ਸਕਾਂ'। ਮਹਾਰਾਜੇ ਦਾ ਇਹ ਜੁਆਬ ਸੁਣ ਕੇ ਅਕਾਲੀ ਫੂਲਾ ਸਿੰਘ ਮੁਸਕਰਾ ਪਏ ਤੇ ਮਹਾਰਾਜਾ ਫ਼ਤਹਿ ਬੁਲਾ ਕੇ ਅਗਾਂਹ ਲੰਘ ਗਿਆ।

## ਕੇਵਲ ਅਕਾਲ ਪੁਰਖ ਅਗੇ :

ਇਹ ਗੱਲ ਵੀ ਅੰਮ੍ਰਿਤਸਰ ਦੀ ਹੈ। ਅਜੇ ਅਕਾਲੀ ਫੂਲਾ ਸਿੰਘ ਮਹਾਰਾਜੇ ਦੇ ਸੰਪਰਕ ਵਿਚ ਨਹੀਂ ਸਨ ਆਏ ਤੇ ਨਾ ਹੀ ਮਹਾਰਾਜਾ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਬਾਰੇ ਕੁਝ ਜਾਣਦਾ ਸੀ। ਮਹਾਰਾਜੇ ਦਾ ਜਲੂਸ ਲੰਘ ਰਿਹਾ ਸੀ। ਅਕਾਲੀ ਫੂਲਾ ਸਿੰਘ ਸ਼ਸਤਰ ਬਸਤਰ ਪਹਿਨੀ ਤੇ ਨਿਹੰਗਾਂ ਦਾ ਬਾਣਾ ਸਜਾਈ, ਘੋੜੇ ਤੇ ਸੁਆਰ, ਸਾਹਮਣਿਉਂ ਆ ਰਹੇ ਸਨ। ਜਦੋਂ ਉਹ ਮਹਾਰਾਜੇ ਕੋਲ ਪਹੁੰਚੇ ਤਾਂ ਉਨ੍ਹਾਂ ਸਿਰ ਝੁਕਾ ਕੇ ਮਹਾਰਾਜੇ ਨੂੰ 'ਬੰਦਨਾਂ' ਨਾਂ ਕੀਤੀ। ਮਹਾਰਾਜੇ ਨੂੰ ਇਹ ਗੱਲ ਚੰਗੀ ਨਾ ਲੱਗੀ। ਮਹਾਰਾਜੇ ਦੇ ਨਾਲ ਤੁਰ ਰਹੇ ਅੰਗ ਰਖਸ਼ਕਾਂ ਨੇ ਵੀ ਮਹਾਰਾਜੇ ਦੇ ਮਨੋ ਭਾਵ ਪੜ੍ਹ ਲਏ ਤੇ ਉਨ੍ਹਾਂ ਅਕਾਲੀ ਫੂਲਾ ਸਿੰਘ ਨੂੰ ਰੋਕ ਲਿਆ। ਉਹ ਕਹਿਣ ਲਗੇ 'ਅਕਾਲੀ ਜੀ ਤੁਹਾਨੂੰ ਪਤਾ ਨਹੀਂ ਮਹਾਰਾਜੇ ਦੀ ਸੁਆਰੀ ਲੰਘ ਰਹੀ ਹੈ ਤੁਸੀਂ ਮਹਾਰਾਜੇ ਅਗੇ ਮਸਤਕ ਨਾ ਝੁਕਾ ਕੇ ਉਹਨਾਂ ਦਾ ਅਪਮਾਨ ਕੀਤਾ ਹੈ, ਮਸਤਕ ਝੁਕਾਉ ਤੇ ਮਹਾਰਾਜੇ ਤੋਂ ਮਾਫ਼ੀ ਮੰਗੋ'। ਅਕਾਲੀ ਫੂਲਾ ਸਿੰਘ ਨੇ ਅੰਗ ਰਖਸ਼ਕਾਂ ਦੀ ਤਾੜਨਾ ਭਰੀ ਇਹ ਗਲ ਸੁਣੀ ਤੇ ਆਪਣਾ ਨੇਜ਼ਾ ਜ਼ਮੀਨ 'ਚ ਗੱਡ ਕੇ ਖਲੋ ਗਏ। ਉਨ੍ਹਾਂ ਅੰਗ ਰਕਸ਼ਕਾਂ ਵਲ ਤਕਿਆ

ਤੇ ਗਰਜ ਕੇ ਕਿਹਾ, 'ਇਹ ਮਸਤਕ ਅਕਾਲ ਪੁਰਖ ਦੀ ਹਸਤੀ ਤੋਂ ਬਗੈਰ ਕਿਸੇ ਅਗੇ ਨਹੀਂ ਝੁਕਦਾ। ਉਸ ਅਕਾਲ ਪੁਰਖ ਅਗੇ ਮਹਾਰਾਜੇ ਦੀ ਹਸਤੀ ਹੀ ਕੀ ਹੈ'। ਇਹ ਕਹਿ ਕੇ ਉਨ੍ਹਾਂ ਨੇ ਘੋੜੇ ਨੂੰ ਅੱਡੀ ਲਾਈ ਤੇ ਆਪਣੇ ਡੇਰੇ ਵਲ ਤੁਰ ਪਏ। ਇਹ ਨਿਡੱਰ ਤੇ ਬੇਲਾਗ ਉਤਰ ਸੁਣ ਕੇ ਮਹਾਰਾਜਾ ਚਕ੍ਰਿਤ ਰਹਿ ਗਿਆ। ਉਸ ਨੇ ਉਸੇ ਵੇਲੇ ਮਨ ਹੀ ਮਨ ਵਿਚ ਇਹ ਨਿਸਚਾ ਕਰ ਲਿਆ ਕਿ ਇਹੋ ਜਹੇ ਦਲੇਰ ਤੇ ਸਵੈ-ਵਿਸ਼ਵਾਸੀ ਨੌਜੁਆਨ ਨੂੰ ਪ੍ਰੇਰ ਕੇ ਉਹ ਆਪਣੇ ਨਾਲ ਜ਼ਰੂਰ ਰਲਾਵੇਗਾ ਤਾਂ ਜੁ ਪੰਜਾਬ ਵਿਚ ਕਾਇਮ ਹੋ ਰਹੇ ਖ਼ਾਲਸਾ ਰਾਜ ਦਾ ਵਿਸਥਾਰ ਤੇ ਰਾਖੀ ਕੀਤੀ ਜਾ ਸਕੇ। ਉਸੇ ਦਿਨ ਤੋਂ ਮਹਾਰਾਜੇ ਦੇ ਮਨ ਵਿਚ ਅਕਾਲੀ ਜੀ ਪ੍ਰਤੀ ਪਿਆਰ ਤੇ ਸ਼ਰਧਾ ਉਤਪੰਨ ਹੋ ਗਈ।

## ਨੁਸ਼ਹਿਰੇ ਦੀ ਲੜਾਈ :

ਇਸੇ ਤਰ੍ਹਾਂ ਨੌਸ਼ਹਿਰੇ ਦੀ ਲੜਾਈ ਬਾਰੇ ਪਸ਼ਤੋ ਵਿਚ ਅਨੇਕ ਕਹਾਣੀਆਂ ਦਰਜ ਹਨ। ਜਿਹੜੀਆਂ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਫ਼ਰੰਟੀਅਰ ਦੇ ਇਲਾਕੇ ਵਿਚ ਪ੍ਰਚਲਤ ਸਨ। ਇਸ ਲੜਾਈ ਵਿਚ ਅਕਾਲੀ ਫੂਲਾ ਸਿੰਘ ਨੇ ਪਠਾਣਾਂ ਨੂੰ ਉਹ ਮਾਰ ਮਾਰੀ ਸੀ ਕਿ ਉਨ੍ਹਾਂ ਮੁੜ ਕੇ ਹਿੰਦੁਸਤਾਨ ਦੀਆਂ ਸਰਹੱਦਾਂ ਪਾਰ ਕਰਨ ਦਾ ਹੌਸਲਾ ਨਹੀਂ ਕੀਤਾ। ਇਨ੍ਹਾਂ ਕਹਾਣੀਆਂ ਵਿਚੋਂ ਦੋ ਕਹਾਣੀਆਂ ਦਾ ਉਲੇਖ ਬਾਬਾ ਪ੍ਰੇਮ ਸਿੰਘ ਹੋਤੀ ਨੇ ਆਪਣੀ ਪੁਸਤਕ 'ਜੀਵਨ ਬ੍ਰਿਤਾਂਤ—ਬਾਬਾ ਫੂਲਾ ਸਿੰਘ ਜੀ, ਅਕਾਲੀ' ਵਿਚ ਕੀਤਾ ਹੈ। ਉਹ ਕਹਾਣੀਆਂ ਇਸ ਪ੍ਰਕਾਰ ਹਨ :—

(1) ਨੌਸ਼ਹਿਰੇ ਦੀ ਲੜਾਈ ਹਾਰ ਜਾਣ ਮਗਰੋਂ ਬਹੁਤ ਸਾਰੇ ਗਾਜ਼ੀ ਨੱਸ ਕੇ ਪਹਾੜਾਂ ਵਲ ਚਲੇ ਗਏ ਤੇ ਕੁਝ ਇਕ 'ਜ਼ਹਾਦੀ' ਕਾਬਲ ਪਹੁੰਚਣ ਵਿਚ ਸਫਲ ਹੋ ਗਏ। ਬਚੇ ਹੋਏ ਇਨ੍ਹਾਂ ਗਾਜ਼ੀਆਂ ਵਿਚ ਇਕ ਮੁੱਲਾਂ ਰਸ਼ੀਦ ਸੀ, ਜੋ ਆਪਣੇ ਆਪ ਨੂੰ ਬਹੁਤ ਬਹਾਦਰ ਸਮਝਦਾ ਸੀ। ਕਾਬਲ ਪਹੁੰਚਣ ਤੇ ਕਿਸੇ ਨੇ ਮੁੱਲਾਂ ਜੀ ਤੋਂ ਪੁਛਿਆਂ ਕਿ ਮੁੱਲਾਂ ਜੀ ਇਹ ਦਸੋ ਕਿ ਹੁਣ ਫਿਰ ਸਿੰਘਾਂ ਨਾਲ ਕਦੋਂ 'ਜਹਾਦ' (ਧਰਮ ਯੁੱਧ) ਲੜਨਾ ਹੈ। ਇਹ ਸੁਣਦਿਆਂ ਹੀ ਮੁੱਲਾਂ ਨੇ ਆਪਣੇ ਕੰਨ ਪਕੜ ਲਏ ਤੇ ਕਹਿਣ ਲੱਗਾ 'ਤੋਬਾ ਤੋਬਾ' ਮੈਂ ਤਾਂ ਹੁਣ ਸਿੰਘਾਂ ਨਾਲ ਲੜਨ ਦਾ ਵਿਚਾਰ ਹਮੇਸ਼ਾਂ ਹਮੇਸ਼ਾਂ ਲਈ ਤਿਆਗ ਚੁਕਾ ਹਾਂ। ਪੁਛਣ ਵਾਲੇ ਨੇ ਫਿਰ ਕਿਹਾ, "ਮੁੱਲਾਂ ਜੀ ਕੋਈ ਐਸੀ ਸੂਰਤ ਵੀ ਹੋ ਸਕਦੀ ਹੈ ਕਿ ਤੁਸੀਂ ਸਿੰਘਾਂ ਨਾਲ ਫਿਰ ਲੜ ਸਕੋ"। ਮੁੱਲਾਂ ਰਸ਼ੀਦ ਨੇ ਕਿਹਾ, "ਹਾਂ ਇਕ ਤਰੀਕਾ ਹੋ ਸਕਦਾ ਹੈ ਕਿ ਜੇ ਮੈਨੂੰ ਕੋਈ ਇਤਨਾਂ ਲੰਮਾਂ ਨੇਜ਼ਾ ਬਣਾ ਦੇਵੇ ਕਿ ਮੈਂ ਸਰਹੱਦ ਦੀਆਂ ਉੱਚੀਆਂ ਚੋਟੀਆਂ ਤੇ ਬੈਠ ਕੇ ਮਾਝੇ (ਪੰਜਾਬ) ਵਿਚ ਸਿੰਘਾਂ ਤੇ ਮਾਰ ਕਰ ਸਕਾਂ"। ਤਾਂ ਇਹੋ ਜਹੀ ਸੂਰਤ ਵਿਚ ਮੈਂ ਸਿੰਘਾਂ ਵਿਰੁਧ ਦੁਬਾਰਾ ਲੜਨ ਦੀ ਹਿੰਮਤ ਕਰ ਸਕਦਾ ਹਾਂ। ਇਹ ਕਹਿ ਕੇ ਉਸ ਨੇ ਆਪਣੇ ਪੈਰਾਂ ਨੂੰ ਚੁੰਮਿਆਂ ਤੇ ਕਹਿਣ ਲੱਗਾ ਜੇ ਇਹ ਪੈਰ ਨੱਸਣ ਵਿਚ ਮੇਰੀ ਮਦਦ ਨਾ ਕਰਦੇ ਤਾਂ ਮੈਂ ਵੀ ਨਿਹੰਗਾਂ ਦੇ ਹਥੋਂ ਹੋਰ ਹਜ਼ਾਰਾਂ ਗਾਜ਼ੀਆਂ ਵਾਂਗ ਮੈਦਾਨੇ ਜੰਗ ਵਿਚ ਕੁਤਰਿਆ ਜਾਣਾ ਸੀ। ਜਿਵੇਂ ਮੇਰੇ ਹੋਰ ਸਾਥੀ ਕੁਤਰੇ ਗਏ ਹਨ।

ਪਸ਼ਤੋ ਦੀ ਇਸ ਕਥਾ ਦਾ ਸੰਬੰਧ ਵੀ ਅਕਾਲੀ ਫੂਲਾ ਸਿੰਘ ਦੇ ਭੈ ਰਹਿਤ ਨਿਹੰਗ ਸਿੰਘਾਂ ਨਾਲ ਹੈ, ਜਿਨ੍ਹਾਂ ਨੂੰ ਵੇਖਦਿਆਂ ਹੀ ਪਠਾਨ ਇਸ ਤਰ੍ਹਾਂ ਭਜ ਜਾਇਆ ਕਰਦੇ ਸਨ ਜਿਵੇਂ ਸ਼ੇਰ ਦੀ ਗਰਜ ਸੁਣ ਕੇ ਹਿਰਨਾਂ ਦੀਆਂ ਡਾਰਾਂ ਭੱਜ ਉਠਦੀਆਂ ਹਨ। ਕਿਹਾ ਜਾਂਦਾ ਹੈ ਕਿ ਫ਼ਰੰਟੀਅਰ ਦੇ ਪਠਾਣ ਅਕਾਲੀ ਸਿੰਘਾਂ ਨੂੰ ਵੇਖ ਕੇ ਸਿੱਧੇ ਕਾਬਲ ਜਾ ਕੇ ਹੀ ਸਾਹ ਲਿਆ ਕਰਦੇ ਸਨ।

(2) ਇਕ ਵਾਰ ਕਾਬਲ ਦੇ ਰਹਿ ਚੁਕੇ ਅਮੀਰ (ਹਾਕਮ) ਨੇ ਮੁੱਲਾਂ ਰਸ਼ੀਦ ਨੂੰ ਕਿਹਾ ਕਿ ਪਿਸ਼ਾਵਰ ਦਾ ਕਿਲ੍ਹਾ ਹਿਸਾਰ ਬੜਾ ਮਜ਼ਬੂਤ ਹੈ, ਕਿਤਨਾ ਚੰਗਾ ਹੁੰਦਾ ਕਿ ਇਹੋ ਜਿਹਾ ਕਿਲ੍ਹਾ ਕਾਬਲ ਵਿਚ ਹੁੰਦਾ। ਇਸ ਕਿਲ੍ਹੇ ਤੋਂ ਪਠਾਣਾਂ ਨੂੰ ਬੜਾ ਲਾਭ ਮਿਲ ਸਕਦਾ ਸੀ। ਮੁੱਲਾਂ ਰਸ਼ੀਦ ਬੜੀ ਮਜ਼ਾਕੀਆ ਤਬੀਅਤ ਦਾ ਬੰਦਾ ਸੀ। ਉਸ ਦੇ ਹਲਕੇ ਫੁਲਕੇ ਮਜ਼ਾਕਾਂ ਦਾ ਕੋਈ ਬੁਰਾ ਨਹੀਂ ਸੀ ਮੰਨਦਾ। ਉਹ ਕਾਬਲ ਦੇ ਅਮੀਰ ਦੀਆਂ ਗੱਲਾਂ ਸੁਣ ਕੇ ਕਹਿਣ ਲੱਗਾ, ਪਿਸ਼ਾਵਰ ਦੇ ਕਿਲ੍ਹੇ ਨੂੰ ਕਾਬਲ ਵਿਚ ਪਹੁੰਚਾਣਾ ਕੋਈ ਮੁਸ਼ਕਲ ਕੰਮ ਨਹੀਂ। ਜੇ ਤੁਸੀਂ ਚਾਹੋ ਤਾਂ ਇਹ ਕਿਲ੍ਹਾ ਅਜ ਹੀ ਇਥੇ ਪਹੁੰਚ ਸਕਦਾ ਹੈ। ਮੁੱਲਾਂ ਰਸ਼ੀਦ ਦੀਆਂ ਗੱਲਾਂ ਸੁਣ ਕੇ ਉਹ ਅਮੀਰ ਚਕਿਰਤ ਹੋ ਗਿਆ। ਉਸ ਨੇ ਮੁੱਲਾਂ ਰਸ਼ੀਦ ਨੂੰ ਪੁਛਿਆ, ਉਹ ਕਿਵੇਂ ? ਮੁੱਲਾਂ ਰਸ਼ੀਦ ਨੇ ਬੜੀ ਸੰਜੀਦਗੀ ਨਾਲ ਕਿਹਾ, 'ਬਸ ਕਿਲੇ ਦੀਆਂ ਚਵ੍ਹਾਂ ਬਾਗੀਆਂ ਨਾਲ ਇਕ ਇਕ ਰੱਸਾ ਬੰਨ੍ਹ ਕੇ ਉਨ੍ਹਾਂ ਰੱਸਿਆਂ ਨੂੰ ਚਾਰ ਪਠਾਣਾਂ ਦੇ ਗਲਿਆਂ ਵਿਚ ਪਾ ਦਿਉ ਤੇ ਫਿਰ ਉਨ੍ਹਾਂ ਨੂੰ ਸਿੰਘਾਂ (ਨਿਹੰਗਾਂ) ਦੀ ਸ਼ਕਲ ਵਿਖਾ ਦੇਣਾ। ਜਦੋਂ ਉਹ ਪਠਾਣ ਸਿੰਘਾਂ ਨੂੰ ਵੇਖ ਕੇ ਜਾਨ ਬਚਾਣ ਲਈ ਕਾਬਲ ਵਲ ਨਸਣਗੇ ਤਾ ਰਸਿਆਂ ਨਾਲ ਬੰਨ੍ਹਿਆ ਪਿਸ਼ਾਵਰ ਦਾ ਕਿਲ੍ਹਾ ਵੀ ਨਾਲ ਹੀ ਨਾਲ ਖਿੱਚਦਾ ਖਿੱਚਦਾ ਕਾਬਲ ਪਹੁੰਚ ਜਾਵੇਗਾ। ਮੁੱਲਾਂ ਰਸ਼ੀਦ ਦੀ ਇਹ ਗੱਲ ਸੁਣ ਕੇ ਸਾਰੇ ਦਰਬਾਰੀ ਬੜਾ ਹੱਸੇ ਕਿ ਇਸ ਨੇ ਅਕਾਲੀ ਸਿੰਘਾਂ ਦੇ ਦਬਦੱਬੇ ਤੇ ਪਠਾਣਾਂ ਦੇ ਮਨ ਤੇ ਬੈਠੇ ਡਰ ਦਾ ਕਿਹਾ ਸ਼ਾਨਦਾਰ ਨਕਸ਼ਾ ਚਿਤਰਿਆ ਹੈ।

ਪਾਕਿਸਤਾਨ ਬਣਨ ਤੋਂ ਪਹਿਲਾਂ ਫ਼ਰੰਟੀਅਰ ਦੇ ਪਠਾਣਾਂ ਵਿਚ ਇਕ ਹੋਰ ਕਹਾਵਤ ਵੀ ਪ੍ਰਚਲਤ ਸੀ। ਜਦੋਂ ਉਹ ਕਿਸੇ ਦੂਜੇ ਦਾ ਮਾਲ ਧੱਕੇ ਨਾਲ ਖੁਰਦ-ਬੁਰਦ ਕਰਨਾ ਚਾਹੁੰਦੇ ਸਨ ਤਾਂ ਲੋਕ ਉਸ ਨੂੰ ਡਰਾਵਾ ਦੇ ਕੇ ਕਿਹਾ ਕਰਦੇ ਸਨ—'ਰੁਕ ਜਾ, ਇਹ ਨਿਹੰਗਾਂ ਦਾ ਮਾਲ ਹੈ, ਪਹਿਲਾਂ ਉਨ੍ਹਾਂ ਕੋਲੋਂ ਪੁਛ ਲੈ।' ਇਸੇ ਤਰ੍ਹਾਂ ਅਕਾਲੀ ਫੂਲਾ ਸਿੰਘ ਜੀ ਬਾਰੇ ਕਈ ਹੋਰ ਕਥਾਵਾਂ ਵੀ ਪ੍ਰਚਲਤ ਸਨ, ਜਿਨ੍ਹਾਂ ਨੂੰ ਬਾਬਾ ਪ੍ਰੇਮ ਸਿੰਘ ਹੋਤੀ ਨੇ ਇਕੱਠਿਆਂ ਕਰਕੇ ਛਾਪਣ ਦਾ ਟੀਚਾ ਮਿੱਥਿਆ ਸੀ, ਪਰ ਇਸ ਯੋਜਨਾ ਦੇ ਪੂਰੇ ਹੋਣ ਤੋਂ ਪਹਿਲਾਂ ਹੀ ਉਹ ਅਕਾਲ ਚਲਾਣਾ ਕਰ ਗਏ।

## ਅਕਾਲੀ ਫੂਲਾ ਸਿੰਘ ਦੇ ਪ੍ਰਵਾਰ ਦਾ ਸ਼ਜਰਾ

ਅਕਾਲੀ ਫੂਲਾ ਸਿੰਘ ਨੇ ਆਪਣੇ ਛੋਟੇ ਵੀਰ ਜਿਸ ਦਾ ਨਾਮ ਸੰਤ ਸਿੰਘ ਸੀ, ਅਜਨੋਹਾ ਤੋਂ ਆਪਣੇ ਕੋਲ ਤਰਨ-ਤਰਨ ਬੁਲਾ ਲਿਆ। ਉਨ੍ਹਾਂ ਆਪਣੇ ਨਿੱਕੇ ਭਰਾ ਦਾ ਵਿਆਹ ਚੋਲਾ ਸਾਹਿਬ, ਤਹਿਸੀਲ ਤਰਨ-ਤਾਰਨ ਵਿਖੇ ਮਾਈ ਸੁਖਾਂ (ਪ੍ਰਸਿੱਧ ਰੇਹਣੀ)

ਦੇ ਨਾਲ ਕਰਵਾਇਆ । ਇਹ ਮਾਈ ਬਹੁਤ ਭਜਨੀਕ ਤੇ ਗੁਰਸਿੱਖੀ ਵਿਚਾਰਾਂ ਵਾਲੀ ਸੀ । ਇਸ ਦੇ ਘਰ ਦੋ ਪੁਤਰ ਹੋਏ, ਵੰਸ਼ ਸ਼ਜਰਾ ਇਸ ਪ੍ਰਕਾਰ ਹੈ—



ਬਾਬਾ ਨੈਣਾ ਸਿੰਘ ਨਿਸ਼ੰਗ
ਜਿਨ ਪਿਥਰਿਆ ਨਿਹੰਗ

(ਕਵੀ ਸੰਤੋਖ ਸਿੰਘ)

**In the High Court of Judicature at Lahore** 5.3.1935.
ਦੇ ਮੁਤਾਬਕ ਬਾਬਾ ਨੈਣਾ ਸਿੰਘ ਦਾ ਵੰਸ਼ ਸ਼ਜਰਾ ਇਸ ਪ੍ਰਕਾਰ ਹੈ:--




ਚੜ੍ਹਤ ਸਿੰਘ ਬਾਬਾ ਨੈਣਾ ਸਿੰਘ ਦਾ ਚੇਲਾ ਸੀ। ਤਰਨ ਤਾਰਨ ਬਾਬਾ ਨੈਣਾ ਸਿੰਘ ਦੇ ਬੁੰਗੇ ਦਾ ਪ੍ਰਬੰਧ ਸ੍ਰ: ਖਜ਼ਾਨ ਸਿੰਘ ਕੋਲ ਹੈ।

# ਅਕਾਲੀ ਫੂਲਾ ਸਿੰਘ ਦਾ ਚਰਿਤਰ ਤੇ ਉਪਲਬਧੀਆਂ

ਅਕਾਲੀ ਫੂਲਾ ਸਿੰਘ ਖਾਲਸਾ-ਰਾਜ ਦੀਆਂ ਉਨ੍ਹਾਂ ਮਹਾਨ ਸ਼ਖਸੀਅਤਾਂ ਵਿਚੋਂ ਹਨ ਜਿਨ੍ਹਾਂ ਨੇ ਇਸ ਰਾਜ ਦੀ ਚੜ੍ਹਤ ਤੇ ਰਾਖੀ ਲਈ, ਆਪਣਾ ਸਭ ਕੁਝ ਨਿਛਾਵਰ ਕਰ ਦਿੱਤਾ। ਜਦੋਂ ਮਿਸਲਾਂ ਦੇ ਸਰਦਾਰ ਇਲਾਕੇ ਜਿੱਤਣ ਤੇ ਰਾਜ ਸਥਾਪਿਤ ਕਰਨ ਲਗੇ ਹੋਏ ਸਨ ਤਾਂ ਉਦੋਂ ਅਕਾਲੀ ਫੂਲਾ ਸਿੰਘ ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਪ੍ਰਬੰਧ ਠੀਕ ਕਰਕੇ ਸਿੱਖੀ ਅਸੂਲਾਂ ਤੇ ਪਹਿਰਾ ਦੇ ਰਹੇ ਸਨ। ਅਕਾਲ ਤਖਤ ਸਾਹਿਬ ਦੇ ਜੱਥੇਦਾਰ ਦੀ ਹੈਸੀਅਤ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਉਸ ਦੀਆਂ ਸਦਾਚਾਰਕ ਕਮਜ਼ੋਰੀਆਂ ਬਦਲੇ ਭਰੀ ਸੰਗਤ ਵਿਚ ਧਾਰਮਕ ਦੰਡ ਦੇ ਸਕਣਾ ਆਪ ਦੇ ਜੀਵਨ ਦੀ ਇਕ ਮਹਾਨ ਘਟਨਾ ਸੀ।

ਅਕਾਲੀ ਫੂਲਾ ਸਿੰਘ ਪੱਕੇ ਗੁਰਸਿੱਖ, ਅੰਮ੍ਰਿਤਧਾਰੀ, ਰਹਿਣੀ-ਬਹਿਣੀ ਦੇ ਪੂਰੇ ਤੇ ਨਿਡਰ ਸੂਰਮੇ ਸਨ। ਆਪ ਨੇ ਅਕਾਲ ਪੁਰਖ ਤੋਂ ਛੁੱਟ ਕਦੇ ਕਿਸੇ ਦੁਨਿਆਵੀ ਵਿਅਕਤੀ ਦਾ ਡਰ ਜਾਂ ਭੈ ਆਪਣੇ ਮਨ ਵਿਚ ਨਹੀਂ ਸੀ ਰਖਿਆ ਤੇ ਨਾ ਹੀ ਆਪਣਾ ਮਸਤਕ ਕਿਸੇ ਅਗੇ ਝੁਕਾਇਆ ਸੀ। ਕਾਲ-ਰਹਿਤ ਪ੍ਰਭੂ ਦਾ ਸੱਚਾ ਸਿਪਾਹੀ ਹੋਣ ਦੇ ਨਾਤੇ ਵਡੇ ਤੋਂ ਵਡੇ ਖ਼ਤਰਿਆਂ ਨੂੰ ਵੰਗਾਰ ਸਕਣਾ ਆਪ ਦੀ ਸ਼ਖਸੀਅਤ ਦਾ ਇਕ ਵਿਸ਼ੇਸ ਗੁਣ ਸੀ। ਇਨ੍ਹਾਂ ਨੇ ਕਦੇ ਕਿਸੇ ਕਾਰਜ ਨੂੰ ਅਸੰਭਵ ਨਹੀਂ ਸੀ ਸਮਝਿਆ। ਅਕਾਲੀ ਫੂਲਾ ਸਿੰਘ ਨੂੰ ਆਪਣੀ ਤਾਕਤ, ਹੌਸਲੇ ਤੇ ਕੰਮ ਕਰ ਸਕਣ ਦੀ ਸਮਰੱਥਾ ਤੇ ਇਤਨਾ ਵਿਸ਼ਵਾਸ਼ ਸੀ ਕਿ ਔਖੇ ਤੋਂ ਔਖਾ ਕੰਮ ਵੀ ਇਨ੍ਹਾਂ ਲਈ ਬਾਲ-ਖੇਡ ਵਾਂਗ ਸੌਖਾ ਤੇ ਸਾਧਾਰਣ ਬਣ ਕੇ ਰਹਿ ਜਾਂਦਾ ਸੀ ਅਤੇ ਸਫਲਤਾ ਸਦਾ ਇਨ੍ਹਾਂ ਦੇ ਕਦਮ ਚੁੰਮਦੀ ਸੀ।

ਇਕ ਵਾਰ ਅਰਦਾਸ ਕਰਕੇ ਪਿੱਛੇ ਮੁੜਨਾ ਆਪ ਦੇ ਸੁਭਾ ਵਿਚ ਨਹੀਂ ਸੀ। ਤੇ ਨਾ ਹੀ ਉਹ ਇਹ ਬਰਦਾਸ਼ਤ ਕਰ ਸਕਦੇ ਸਨ ਕਿ ਕੋਈ ਹੋਰ ਵੀ (ਚਾਹੇ ਉਹ ਮਹਾਰਾਜਾ ਹੀ ਕਿਉਂ ਨਾ ਹੋਵੇ) ਗੁਰੂ ਅਗੇ ਅਰਦਾਸ ਕਰਕੇ ਤੇ ਗੁਰਮਤਾ ਸੋਧ ਕੇ ਪਿੱਛੇ ਹਟੇ। ਸਿਆਸੀ ਹਾਣ ਜਾਂ ਲਾਭ ਨੂੰ ਮੁਖ ਰਖ ਕੇ ਉਨ੍ਹਾਂ ਕਦੇ ਸਿੱਖੀ ਅਸੂਲਾਂ ਨਾਲ ਸਮਝੌਤਾ ਨਹੀਂ ਸੀ ਕੀਤਾ ਅਤੇ ਨਾ ਹੀ ਸਿਆਸਤ ਨੂੰ ਧਰਮ ਉਪਰ ਗਲਬਾ ਪਾਣ ਦਿਤਾ ਸੀ। ਉਹ ਮਹਾਰਾਜੇ ਦੇ ਰਾਜ ਨੂੰ ਖ਼ਾਲਸੇ ਦਾ ਰਾਜ ਸਮਝਦੇ ਸਨ ਤੇ ਇਸ ਰਾਜ ਦੀ ਰਾਖੀ ਕਰਨਾ ਉਨ੍ਹਾਂ ਲਈ ਧਾਰਮਿਕ ਜ਼ਿਮੇਵਾਰੀ ਸੀ।

ਉਹ ਮਹਾਰਾਜੇ ਦੇ ਤਨਖਾਹਦਾਰ ਮੁਲਾਜ਼ਮ ਨਹੀਂ ਸਨ ਤੇ ਨਾ ਹੀ ਉਨ੍ਹਾਂ ਲਈ ਹੋਰ ਦਰਬਾਰੀਆਂ ਵਾਂਗ ਦਰਬਾਰ ਵਿਚ ਹਾਜ਼ਰੀ ਭਰਨੀ ਜ਼ਰੂਰੀ ਸੀ। ਪਰ ਫਿਰ ਵੀ ਜਨਤਾ ਤੇ ਮਹਾਰਾਜੇ ਵਲੋਂ ਜੋ ਸਤਿਕਾਰ ਇਨ੍ਹਾਂ ਨੂੰ ਮਿਲਿਆ ਹੋਇਆ ਸੀ ਉਹ ਸ਼ਾਇਦ ਹੀ ਕਿਸੇ ਹੋਰ ਨੂੰ ਮਿਲਿਆ ਹੋਵੇ। ਲੋਕ ਪਿਆਰ ਨਾਲ ਆਪ ਨੂੰ ਬਾਬਾ ਜੀ ਜਾਂ ਅਕਾਲੀ ਜੀ ਕਹਿ ਕੇ ਬੁਲਾਂਦੇ ਸਨ। ਉਹ ਆਪਣੀਆਂ ਦੁੱਖ ਤਕਲੀਫਾਂ

ਇਨ੍ਹਾਂ ਕੋਲ ਲਿਆਉਂਦੇ ਤੇ ਆਪ ਸਭ ਦੀ ਯਥਾ ਯੋਗ ਸਹਾਇਤਾ ਕਰਕੇ ਉਨ੍ਹਾਂ ਦੀਆਂ ਮੁਸ਼ਕਲਾਂ ਦੂਰ ਦੇਂਦੇ।

ਅਕਾਲੀ ਫੂਲਾ ਸਿੰਘ ਅੰਗਰੇਜ਼ੀ ਸਾਮਰਾਜ ਦੇ ਵਧ ਰਹੇ ਹੜ੍ਹ ਤੋਂ ਭਲੀ ਪ੍ਰਕਾਰ ਜਾਣੂ ਸਨ। ਇਹੀ ਕਾਰਨ ਹੈ ਕਿ ਉਹ ਮਹਾਰਾਜੇ ਨੂੰ ਗਾਹੇ-ਬਗਾਹੇ ਉਨ੍ਹਾਂ ਦੀਆਂ ਨੀਤੀਆਂ ਤੋਂ ਸਾਵਧਾਨ ਕਰਦੇ ਰਹਿੰਦੇ ਸਨ। ਉਹ ਤਾਂ ਚਾਹੁੰਦੇ ਸਨ ਕਿ ਅੰਗਰੇਜ਼ਾਂ ਨਾਲ ਲੋਹਾ ਲੈ ਕੇ ਇਕ ਵਾਰੀ ਉਨ੍ਹਾਂ ਨੂੰ ਵੀ ਵਿਲਾਇਤ ਦਾ ਰਾਹ ਵਿਖਾ ਦਿਤਾ ਜਾਵੇ ਪਰ ਮਹਾਰਾਜਾ ਰਣਜੀਤ ਸਿੰਘ ਇਸ ਗੱਲ ਲਈ ਰਜ਼ਾਮੰਦ ਨਹੀਂ ਸਨ ਹੋਏ। ਅਕਾਲੀ ਫੂਲਾ ਸਿੰਘ ਅੰਗਰੇਜ਼ਾਂ ਨੂੰ ਚਾਲ-ਬਾਜ਼, ਮਕਾਰ ਤੇ ਬਿਦੇਸ਼ੀ ਹੋਣ ਦੇ ਨਾਤੇ ਦੇਸ਼ ਦੇ ਦੁਸ਼ਮਣ ਸਮਝਦੇ ਸਨ। ਉਨ੍ਹਾਂ ਦੋ ਵਾਰੀ ਅਜੇਹੇ ਮੌਕੇ ਵੀ ਪੈਦਾ ਕਰ ਦਿਤੇ ਸਨ ਕਿ ਸ਼ਾਇਦ ਅੰਗਰੇਜ਼ਾਂ ਨਾਲ ਜੰਗ ਛਿੜ ਵੀ ਜਾਂਦੀ, ਪਰ ਮਹਾਰਾਜੇ ਨੇ ਪੰਜਾਬ ਦੇ ਹਿਤ ਵਿਚ ਇਹੀ ਚੰਗਾ ਸਮਝਿਆ ਕਿ ਉਨ੍ਹਾਂ ਨਾਲ ਜੰਗ ਨਾ ਕੀਤੀ ਜਾਵੇ ਤੇ ਉਸ ਨੇ ਅੰਗਰੇਜ਼ਾਂ ਨਾਲ ਅੰਮ੍ਰਿਤਸਰ ਦੀ ਸੰਧੀ ਕਰ ਲਈ। ਅਕਾਲੀ ਫੂਲਾ ਸਿੰਘ ਅੰਗਰੇਜ਼ੀ ਫ਼ੌਜਾਂ ਦੀ ਕਾਵਾਇਦ (ਪਰੇਡ ਆਦਿ) ਨੂੰ ਰਕਸੇ-ਲੂਲਿਆਂ, ਲੰਗੜਿਆਂ ਦਾ ਨਾਚ) ਕਹਿ ਕੇ ਪੁਕਾਰਦੇ ਸਨ।

ਜਿੱਥੇ ਬਿਦੇਸ਼ੀ ਅਕਾਲੀ ਫੂਲਾ ਸਿੰਘ ਤੋਂ ਭੈ ਖਾਂਦੇ ਸਨ, ਉਥੇ ਡੋਗਰੇ ਭਰਾ ਤੇ ਦਰਬਾਰ ਦੇ ਮਿਸਰ ਆਦਿ ਵੀ ਅਕਾਲੀ ਜੀ ਤੋਂ ਡਰਦੇ ਤੇ ਉਨ੍ਹਾਂ ਨੂੰ ਮਹਾਰਾਜੇ ਤੋਂ ਦੂਰ ਰਖਣ ਦੇ ਜਤਨ ਕਰਦੇ ਰਹਿੰਦੇ ਸਨ। ਅਕਾਲੀ ਫੂਲਾ ਸਿੰਘ ਇਨ੍ਹਾਂ ਮਿਸਰਾਂ ਤੇ ਡੋਗਰਿਆਂ ਨੂੰ ਖਾਲਸਾ ਰਾਜ ਲਈ ਹਾਨੀਕਾਰਕ ਤੇ ਜ਼ਹਿਰੀਲੇ ਸੱਪ ਸਮਝਦੇ ਸਨ ਤੇ ਕਈ ਵਾਰ ਮਹਾਰਾਜੇ ਨੂੰ ਚਿਤਾਵਨੀ ਦੇ ਚੁਕੇ ਸਨ ਕਿ ਇਨ੍ਹਾਂ ਨੂੰ ਉਚੇ-ਉਚੇ ਅਹੁਦੇ ਦੇ ਕੇ ਇਸ ਹੱਦ ਤਕ ਸ਼ਕਤੀ ਸੌਂਪਣੀ ਖਾਲਸਾ ਰਾਜ ਦੇ ਹਿੱਤ ਵਿਚ ਲਾਹੇਵੰਦ ਸਾਬਤ ਨਹੀਂ ਹੋਵੇਗੀ। ਮਹਾਰਾਜੇ ਨੇ ਅਕਾਲੀ ਫੂਲਾ ਸਿੰਘ ਦੀ ਟੀਕਾ-ਟਿਪਣੀ ਤੇ ਗੰਭੀਰਤਾ ਨਾਲ ਵਿਚਾਰ ਨਹੀਂ ਸੀ ਕੀਤੀ, ਪਰ ਮਹਾਰਾਜੇ ਦੀ ਮੌਤ ਮਗਰੋਂ ਇਨ੍ਹਾਂ ਡੋਗਰੇ ਤੇ ਮਿਸਰ ਸਰਦਾਰਾਂ ਨੇ ਖਾਲਸਾ ਰਾਜ ਨਾਲ ਜੋ ਗ਼ਦਾਰੀ ਕੀਤੀ ਉਹ ਕਿਸੇ ਤੋਂ ਗੁੱਝੀ ਨਹੀਂ।

ਅਕਾਲੀ ਫੂਲਾ ਸਿੰਘ ਬੜੇ ਦੂਰ-ਦਰਸ਼ੀ, ਚੇਤੰਨ ਤੇ ਜੰਗੀ ਤੌਰ ਤਰੀਕਿਆਂ ਦੇ ਪੂਰੇ ਨਿਪੁੰਨ ਸਨ। ਉਨ੍ਹਾਂ ਦੀਆਂ ਲੜਾਈਆਂ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹਨ ਕਿ ਉਨ੍ਹਾਂ ਜੀਵਨ ਵਿਚ ਇਕ ਵੀ ਲੜਾਈ ਨਹੀਂ ਸੀ ਹਾਰੀ। ਦੁਸ਼ਮਣ ਦੀ ਫ਼ੌਜੀ ਸੰਖਿਆ ਜਾਂ ਮੌਤ ਉਨ੍ਹਾਂ ਨੂੰ ਕਦੇ ਡਰਾ ਨਹੀਂ ਸੀ ਸਕੀ ਤੇ ਨਾ ਹੀ ਉਨ੍ਹਾਂ ਕਦੇ ਕਿਸੇ ਦੁਨਿਆਵੀ ਸ਼ਕਤੀ ਦੀ ਪ੍ਰਵਾਹ ਕੀਤੀ ਸੀ। ਉਨ੍ਹਾਂ ਨੂੰ ਅਕਾਲ ਉਪਰ ਅਟੱਲ ਵਿਸ਼ਵਾਸ਼ ਸੀ ਤੇ ਇਹੀ ਵਿਸ਼ਵਾਸ ਉਨ੍ਹਾਂ ਦੀ ਸਭ ਤੋਂ ਵਡੀ ਸ਼ਕਤੀ ਸੀ।

ਅਕਾਲੀ ਫੂਲਾ ਸਿੰਘ ਮਹਾਰਾਜੇ ਦੇ ਪਰਵਾਰ ਨੂੰ ਬੜਾ ਪਿਆਰ ਕਰਦੇ ਸਨ ਤੇ ਸ਼ਹਿਜ਼ਾਦਾ ਖੜਕ ਸਿੰਘ, ਸ਼ੇਰ ਸਿੰਘ ਆਦਿ ਨੂੰ ਆਪਣੇ ਬੱਚਿਆਂ ਵਾਂਗ ਹੀ ਸਮਝਦੇ

ਸਨ। ਉਨ੍ਹਾਂ ਸਾਰੀ ਉਮਰ ਵਿਆਹ ਨਹੀਂ ਸੀ ਕਰਵਾਇਆ ਤੇ ਆਪਣਾ ਸਾਰਾ ਪੰਥ ਤੇ ਖਾਲਸਾ ਰਾਜ ਨੂੰ ਹੀ ਸਮ੍ਰਪਿਤ ਕਰ ਦਿੱਤਾ ਸੀ। ਉਹ ਸਰਦਾਰ ਹਰੀ ਸਿੰਘ ਨਲੂਆ, ਸ਼ਾਮ ਸਿੰਘ ਅਟਾਰੀਵਾਲਾ, ਬਾਬਾ ਸਾਹਿਬ ਸਿੰਘ ਬੇਦੀ ਤੇ ਫਕੀਰ ਭਰਾਵਾਂ ਦੀ ਬੜੀ ਕਦਰ ਕਰਦੇ ਸਨ। ਫਕੀਰ ਅਜ਼ੀਜ਼-ਉ-ਦੀਨ ਨੂੰ ਉਹ ਸਾਈਂ ਜੀ ਕਹਿ ਕੇ ਪੁਕਾਰਿਆ ਕਰਦੇ ਸਨ।

ਬੇਸ਼ੱਕ ਅਕਾਲੀ ਫੂਲਾ ਸਿੰਘ ਜੀ ਦਾ ਕੱਦ ਬਹੁਤਾ ਉੱਚਾ ਨਹੀਂ ਸੀ, ਪਰ ਉਨ੍ਹਾਂ ਦਾ ਸਰੀਰ ਇਤਨਾ ਮਜ਼ਬੂਤ ਤੇ ਗਠਿਆ ਹੋਇਆ ਸੀ ਕਿ ਉਹ ਵਡੇਰੀ ਉਮਰ ਵਿਚ ਵੀ ਨੌਜੁਆਨਾਂ ਨਾਲੋਂ ਵਧੇਰੇ ਛੋਹਲੇ ਤੇ ਫੁਰਤੀਲੇ ਲਗਦੇ ਸਨ। ਉਨ੍ਹਾਂ ਦਾ ਰੰਗ ਗੋਰਾ ਤੇ ਚੇਹਰੇ ਤੇ ਸਦਾ ਲਾਲੀ ਭਾਅ ਮਾਰਦੀ ਰਹਿੰਦੀ ਸੀ। ਉਨ੍ਹਾਂ ਦੀਆਂ ਅਖਾਂ ਚੀਤੇ ਦੀ ਤਰ੍ਹਾਂ ਤੇਜ਼ ਤੇ ਵੈਰੀ ਦਲਾਂ ਵਿਚ ਦਹਿਸ਼ਤ ਪੈਦਾ ਕਰਨ ਵਾਲੀਆਂ ਸਨ। ਉਨ੍ਹਾਂ ਦਾ ਦਾੜ੍ਹਾ ਕਿਸੇ ਮਹਾਨ 'ਸੰਤ' ਤੇ ਪਹੁੰਚੇ ਹੋਏ ਫਕੀਰ ਵਰਗਾ ਸੀ। ਉਹ ਵੇਖਣ ਵਿਚ ਬੜੇ ਸੁੰਦਰ ਤੇ ਤੇਜ਼ਸਵੀ ਲਗਦੇ ਸਨ। ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਕਰਕੇ ਉਨ੍ਹਾਂ ਦੀ ਗੱਲ ਨੂੰ ਕੱਟ ਸਕਣਾ ਜਾਂ ਉਨ੍ਹਾਂ ਦੇ ਹੁਕਮ ਦੀ ਅਵੱਗਿਆ ਕਰ ਸਕਣਾ ਸੰਭਵ ਨਹੀਂ ਸੀ।

ਆਪ ਇਰਾਦੇ ਦੇ ਪੱਕੇ ਤੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲੇ ਪੁਰਸ਼ ਸਨ। ਅਕਾਲੀ ਫੂਲਾ ਸਿੰਘ ਜਦੋਂ ਕਿਸੇ ਕੰਮ ਨੂੰ ਪੂਰਾ ਕਰਨ ਲਈ ਮਨ ਬਣਾ ਲੈਂਦੇ ਸਨ, ਫਿਰ ਉਸ ਨਿਸ਼ਾਨੇ ਨੂੰ ਪ੍ਰਾਪਤ ਕਰਕੇ ਹੀ ਸਾਹ ਲੈਂਦੇ ਸਨ। ਉਨ੍ਹਾਂ ਨੂੰ ਆਪਣੇ ਅਕਾਲੀ (ਨਿਹੰਗਾਂ ਦੇ ਜੱਥੇ) ਤੇ ਪੂਰਾ ਭਰੋਸਾ ਸੀ ਜਿਹੜੇ ਉਨ੍ਹਾਂ ਦੇ ਇਕੋ ਇਸ਼ਾਰੇ ਤੇ ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੇ ਸਨ। ਉਨ੍ਹਾਂ ਦੇ ਜੱਥੇ ਵਿਚ ਸ੍ਰ: ਸਾਧੂ ਸਿੰਘ ਤੇ ਸ੍ਰ: ਧਰਮ ਸਿੰਘ ਵਰਗੇ ਬਹਾਦਰ ਅਕਾਲੀ (ਨਿਹੰਗ) ਸ਼ਾਮਲ ਸਨ ਜਿਨ੍ਹਾਂ ਨੇ ਮੁਲਤਾਨ ਸਮੇਤ ਕਈ ਲੜਾਈਆਂ ਵਿਚ ਬਹਾਦਰੀ ਦੇ ਉਹ ਜੌਹਰ ਵਿਖਾਏ ਸਨ ਕਿ ਵੈਰੀ ਦਲਾਂ ਨੂੰ ਭਾਜੜਾ ਪੈ ਗਈਆਂ ਸਨ। ਜਦੋਂ ਇਹ ਨਿਹੰਗ ਸਿੰਘ ਲੜਾਈ ਦੇ ਮੈਦਾਨ ਵਿਚ ਅਗੇ ਵਧਦੇ ਸਨ ਤਾਂ ਇੰਞ ਲਗਦਾ ਸੀ ਜਿਵੇਂ ਇਨ੍ਹਾਂ ਨੇ ਫ਼ੌਲਾਦ ਦੀ ਦੀਵਾਰ ਖੜੀ ਕਰ ਦਿੱਤੀ ਹੈ। ਆਮ ਤੌਰ ਤੇ ਦੁਸ਼ਮਣਾਂ ਵਾਸਤੇ ਇਸ ਫ਼ੌਲਾਦੀ ਦੀਵਾਰ ਨੂੰ ਤੋੜ ਸਕਣਾ ਅਸੰਭਵ ਹੋ ਜਾਇਆ ਕਰਦਾ ਸੀ। ਰਣਜੀਤ ਸਿੰਘ ਦੀਆਂ ਸਫਲਤਾਵਾਂ ਵਿਚ ਇਨ੍ਹਾਂ ਨਿਹੰਗਾਂ (ਅਕਾਲੀ ਮਰਜੀਵੜਿਆਂ) ਦਾ ਬਹੁਤ ਵਡਾ ਹੱਥ ਸੀ। ਅਕਾਲੀ ਫੂਲਾ ਸਿੰਘ ਦੀ ਜੱਥੇਦਾਰੀ ਤੇ ਪ੍ਰਬੰਧਕੀ ਯੋਗਤਾ ਦਾ ਇਹ ਬੜਾ ਵਡਾ ਕਮਾਲ ਸੀ ਕਿ ਉਹ ਇਨ੍ਹਾਂ ਅਕਾਲੀਆਂ ਨੂੰ ਆਪਣੇ ਕੰਟਰੋਲ ਵਿਚ ਰਖ ਕੇ ਪੰਥ ਦੇ ਹਿਤ ਲਈ ਵਰਤਣ ਵਿਚ ਸਫਲ ਹੋਏ ਸਨ।

ਜਦੋਂ ਮਹਾਰਾਜੇ ਨੇ ਇਨ੍ਹਾਂ ਦੀ ਬਹਾਦਰੀ ਤੋਂ ਖੁਸ਼ ਹੋ ਕੇ ਇਨ੍ਹਾਂ ਦੇ ਗੁਜ਼ਾਰੇ ਲਈ ਵਡੀਆਂ ਵਡੀਆਂ ਜਗੀਰਾਂ ਅਕਾਲੀ ਫੂਲਾ ਸਿੰਘ ਦੇ ਨਾਮ ਲਗਾ ਦਿਤੀਆਂ ਤਾਂ ਇਨ੍ਹਾਂ ਨਿਹੰਗਾ ਨੂੰ ਹੋਰ ਕਿਸੇ ਪਾਸੋਂ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਲੋੜ ਬਾਕੀ ਨਾ ਰਹਿ

ਗਈ । ਇਹ ਆਪਣਾ ਬਹੁਤ ਸਮਾਂ ਛਾਉਣੀ ਵਿਖੇ ਰਹਿ ਕੇ ਭਜਨ ਬੰਦਗੀ ਤੇ ਗੁਰਦੁਆਰਿਆਂ ਦੀ ਸੇਵਾ ਵਿਚ ਬਿਤਾਣ ਲਗੇ । ਇਹ ਅਕਾਲੀ ਰਣਜੀਤ ਸਿੰਘ ਦੀ ਬਾਕਾਇਦਾ (ਰੈਗੂਲਰ) ਫ਼ੌਜ ਵਿਚ ਨਾ ਹੋਣ ਦੇ ਬਾਵਜੂਦ ਵੀ ਉਸ ਲਈ ਬੜੇ ਲਾਹੇਵੰਦ ਸਾਬਤ ਹੋਏ । ਰਣਜੀਤ ਸਿੰਘ ਦੀਆਂ ਸਭ ਤੋਂ ਵਧ ਕਠਿਨ ਜਿੱਤਾਂ ਦਾ ਸੇਹਰਾ ਅਕਾਲੀ ਫੂਲਾ ਸਿੰਘ ਦੇ ਇਨ੍ਹਾਂ ਨਿਹੰਗਾਂ ਦੇ ਸਿਰ ਹੀ ਸੀ ਜਿਹੜੇ ਇਕ ਵਾਰ ਮੈਦਾਨੇ-ਜੰਗ ਵਿਚ ਪਹੁੰਚ ਕੇ ਪਿਛੇ ਹਟਣਾ ਆਪਣੀ ਕੌਮੀ ਸ਼ਾਨ ਦੇ ਵਿਰੁਧ ਸਮਝਦੇ ਸਨ । ਲੜਾਈ ਦੇ ਮੈਦਾਨ ਵਿਚ ਹਮੇਸ਼ਾਂ ਮੌਤ ਜਾਂ ਜਿੱਤ ਦੇ ਜੈਕਾਰੇ ਹੀ ਇਨ੍ਹਾਂ ਦਾ ਸੁਆਗਤ ਕਰਿਆ ਕਰਦੇ ਸਨ । ਮੈਦਾਨ ਚੋਂ ਹਾਰ ਕੇ ਜਾਂ ਡਰ ਕੇ ਨੱਸ ਜਾਣਾ ਇਨ੍ਹਾਂ ਦੀ ਫਿਤਰਤ (ਸੁਭਾ) ਵਿਚ ਨਹੀਂ ਸੀ ।

ਉਨ੍ਹਾਂ ਨੂੰ ਮਾਇਆ ਨਾਲ ਕੋਈ ਲਗਾਉ ਨਹੀਂ ਸੀ ਪਰ ਜਦੋਂ ਵੀ ਮਹਾਰਾਜਾ ਰਣਜੀਤ ਸਿੰਘ ਲੜਾਈ ਜਿੱਤ ਕੇ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੇ ਤਾਂ ਅਕਾਲੀ ਫੂਲਾ ਸਿੰਘ ਜੀ ਦਰਬਾਰ ਸਾਹਿਬ ਦੀ ਸੇਵਾ ਲਈ ਉਨ੍ਹਾਂ ਕੋਲੋਂ ਮਾਇਆ ਦੀ ਵਧ ਤੋਂ ਵੱਧ ਅਰਦਾਸ ਕਰਵਾਂਦੇ । ਮਹਾਰਾਜੇ ਨੂੰ ਵੀ ਇਕ ਯਕੀਨ ਸੀ ਕਿ ਉਹ ਜੇਹੜੀ ਮਾਇਆ ਭੇਟ ਕਰਨਗੇ ਉਸ ਦੀ ਵਰਤੋਂ ਸਹੀ ਢੰਗ ਨਾਲ ਤੇ ਸਹੀ ਥਾਂ ਤੇ ਹੀ ਕੀਤੀ ਜਾਵੇਗੀ ।

ਜਦੋਂ ਬਾਬਾ ਨੈਣਾ ਸਿੰਘ ਜੀ ਨੇ ਆਪਣਾ ਕੇਂਦਰ ਅਨੰਦਪੁਰ ਸਾਹਿਬ ਤੋਂ ਬਦਲ ਕੇ ਤਰਨ-ਤਰਨ ਲਿਆਂਦਾ ਅਤੇ ਮਿਸਲ ਦੀ ਜ਼ਿਮੇਂਵਾਰੀ ਅਕਾਲੀ ਫੂਲਾ ਸਿੰਘ ਜੀ ਨੂੰ ਸੌਂਪੀ ਤਾਂ ਆਪ ਜੀ ਨੇ ਤਰਨ-ਤਾਰਨ ਵਿਖੇ ਦਸਤਕਾਰੀ ਸਕੂਲ ਦੀ ਸਥਾਪਨਾ ਕੀਤੀ । ਇਸ ਸਕੂਲ ਵਿਚ ਬਹੁਤ ਸੋਹਣੇ ਸ਼ਸ਼ਤਰ ਬਨਾਉਣ ਦਾ ਕੰਮ ਸਿਖਾਇਆ ਜਾਂਦਾ ਸੀ । ਅਜ ਇਹ ਸਕੂਲ ਅੰਮ੍ਰਿਤਸਰ ਵਿਖੇ ਅਕਾਲੀ ਮਾਰਕੀਟ ਵਿਚ ਗੁਰੂ ਰਾਮਦਾਸ ਜੀ ਦੇ ਨਾਂ ਤੇ ਹੈ ਇਸ ਦਾ ਪ੍ਰਬੰਧ ਸ਼ਰੋਮਣੀ ਗੁਰਦੁਆਰਾ ਕਮੇਟੀ ਕੋਲ ਹੈ ।

ਵਿਦਿਆ ਦੇ ਖੇਤਰ ਵਿਚ ਸ਼ਾਂਤੀ ਸਮੇਂ ਸਿੱਖ ਖ਼ੋਜੀਆਂ ਨੂੰ ਗੁਰਮੁਖੀ ਅੱਖਰ ਸਿਖਾਉਣ ਤੇ ਪੋਥੀ ਤੋਂ ਪਾਠ ਦੀ ਮਰਯਾਦਾ ਚਲਾਈ । ਅਜ ਵੀ ਕਈ ਨਿਹੰਗ ਸਿੰਘਾਂ ਨੂੰ ਗਾਇਤਰੇ ਦੀ ਕ੍ਰਿਪਾਨ ਦੇ ਦੂਜੇ ਪਾਸੇ ਝੋਲੇ ਵਿਚ ਪਾਠ ਕਰਨ ਲਈ ਗੁਟਕਾ ਯਾ ਪੋਥੀ ਹੁੰਦੀ ਹੈ ।

ਯੁਧ ਦੇ ਖੇਤਰ ਵਿਚ ਅਜੇ ਮਹਾਰਾਜਾ ਰਣਜੀਤ ਸਿੰਘ ਜੀ ਦਾ ਪੰਜਾਬ ਵਿਚ ਰਾਜ ਨਹੀਂ ਸੀ । ਉਸ ਵੇਲੇ ਆਪ ਜੀ ਜੀ ਨੇ ਸੰਨ 1797 ਵਿਚ ਅਬਦਾਲੀ ਦੇ ਪੋਤਰੇ ਸ਼ਾਹ ਜਮਾਨ ਨੂੰ ਅੰਮ੍ਰਿਤਸਰ ਤੇ ਹਮਲੇ ਵਿਚ ਲਕ-ਤੋੜਵੀਂ ਹਾਰ ਦੇ ਕੇ ਉੱਚਾ ਨਾਮ ਕਮਾਇਆ ਸੀ । ਇਹ ਆਪ ਜੀ ਦੀ ਸਭ ਤੋਂ ਪਹਿਲੀ ਵਡੀ ਜਿੱਤ ਸੀ ।

ਰਾਜਨੀਤੀ ਵਿਚ ਚੰਗੀ ਸੂਝ-ਬੂਝ ਦੇ ਕਾਰਣ ਆਪ ਜੀ ਨੇ ਸੰਨ 1802 ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਸਲਾਹ ਦੇ ਕੇ ਅੰਮ੍ਰਿਤਸਰ ਗੁਰੂ ਕੀ ਨਗਰੀ

ਹੈ, ਇਸ ਹਮਲਾ ਨਾ ਕੀਤਾ ਜਾਏ, ਇਸ ਤਰ੍ਹਾਂ ਦੋਹਾਂ ਧਿਰਾਂ (ਮਹਾਰਾਜਾ ਤੇ ਭੰਗੀ ਸਰਦਾਰਾਂ) ਵਿਚ ਲੜਾਈ ਨਾ ਹੋਣ ਦਿਤੀ।

ਅਕਾਲੀ ਜੀ ਦੇ ਸੁਜੱਜੇ ਪ੍ਰਬੰਧ ਕਾਰਣ ਮਿਸਲ ਸ਼ਹੀਦਾਂ ਬਾਕੀ ਮਿਸਲਾਂ ਨਾਲੋਂ ਚੰਗੀ ਮੰਨੀ ਜਾਂਦੀ ਸੀ।

ਅਕਾਲੀ ਜੀ ਦਾ ਪਹਿਰਾਵਾ ਬੜਾ ਸਾਫ ਸੁਥਰਾ ਤੇ ਪ੍ਰਭਾਵਸ਼ਾਲੀ ਹੁੰਦਾ ਸੀ। ਆਮ ਨਿਹੰਗਾਂ ਵਾਂਗ ਉਨ੍ਹਾਂ ਦਾ ਪਹਿਰਾਵਾ ਨੀਲਾ ਨਹੀਂ ਸੀ ਹੁੰਦਾ। ਸਗੋਂ ਸ਼ਾਨਦਾਰ ਸੁਫੈਦ ਰੰਗ ਦੇ ਕਪੜੇ ਦਾ ਹੁੰਦਾ ਸੀ ਜੋ ਸਰੀਰ ਤੇ ਬਿਲਕੁਲ ਫਿੱਟ ਬੈਠਦਾ ਸੀ। ਗਲੇ ਵਿਚ ਸਿਲਕ ਦਾ ਸੁਨਹਿਰੀ ਬਾਰਡਰ ਵਾਲਾ ਹਜ਼ੂਰੀਆ (ਦੁਪੱਟਾ) ਕਮਰ-ਕੱਸੇ ਨਾਲ ਵਲ੍ਹੇਟਿਆ ਹੋਇਆ, ਸਿਰ ਤੇ ਸਫੈਦ ਦੁਮਾਲਾ (ਦਸਤਾਰ) ਜਿਸ ਵਿਚ ਨੀਲੇ ਰੰਗ ਦਾ ਫਰਲਾ ਤੇ ਚੱਕਰ ਪਏ ਹੋਂਦੇ ਸਨ। ਮੋਢੇ ਤੇ ਕੁਹਾੜਾ, ਸੱਜੇ ਪਾਸੇ ਕਪੜੇ ਦੀ ਥੈਲੀ ਵਿਚ ਪਾਠ ਕਰਨ ਲਈ ਗੁਟਕਾ ਤੇ ਗਾਤਰੇ ਵਿਚ ਕ੍ਰਿਪਾਨ ਉਨ੍ਹਾਂ ਦੇ ਪ੍ਰਭਾਵਸ਼ਾਲੀ ਚਿਹਰੇ ਤੇ ਲਿਸ਼ਕਦੀ ਸੀ।

## ਅਕਾਲੀ ਜੀ ਦਾਂ ਨਿਤ ਦਾ ਜੀਵਨ :

ਅਕਾਲੀ ਜੀ ਦਾ ਨਿਤ ਦਾ ਜੀਵਨ ਹੇਠ ਲਿਖੇ ਸ਼ਬਦ ਤੇ ਅਧਾਰਤ ਸੀ :

**ਅਲਪ ਅਹਾਰ ਸੁਲਪ ਸੀ ਨਿਦ੍ਰਾ ਦਯਾ ਛਿਮਾ ਤਨ ਪ੍ਰੀਤ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥**

(ਸ਼ਬਦ ਹਜ਼ਾਰੇ ਪਾ: 10)

ਅਲਪ ਅਹਾਰ-ਥੋੜ੍ਹਾ ਖਾਣਾ, ਸੁਲਪ ਸੀ ਨਿੰਦ੍ਰਾ —ਥੋੜ੍ਹਾ ਸੌਣਾ, ਦਇਆ ਕਰਨੀ, ਮਾਫ ਕਰਨਾ, ਸਰੀਰ ਨੂੰ ਅਰੋਗ ਰਖਣਾ, ਆਚਰਣ ਤੇ ਸੰਤੋਖ ਦੇ ਨਾਲ ਨਿਰਬਾਹ ਕਰਨਾ। ਤਿੰਨਾਂ ਗੁਣਾਂ ਤੋਂ ਨ੍ਰਿਲੇਪ, ਕਾਮ, ਕ੍ਰੋਧ, ਅਹੰਕਾਰ, ਹਠ, ਲੋਭ ਨੂੰ ਮਨ ਤੇ ਨਾ ਲਿਆਉਣਾ।

ਇਸ ਤਰ੍ਹਾਂ ਜੀਵਨ ਬਣਾ ਕੇ ਪ੍ਰਮਾਤਮਮਾ ਨੂੰ ਪ੍ਰਾਪਤ ਹੋਈ ਦਾ ਹੈ।

ਨਿਤਨੇਮ ਤੋਂ ਬਾਅਦ ਆਪ ਆਪਣੀ ਮਿਸਲ ਅਤੇ ਡੇਰੇ ਦੇ ਪ੍ਰਬੰਧ ਨੂੰ ਵੇਖਦੇ ਸਨ। ਮਿਸਲ ਦੇ ਕਈ ਵਿਭਾਗ ਸਨ। ਜਿਸ ਵਿਚ ਸਟੋਰ, ਲੇਖਾ ਤੇ ਪ੍ਰਬੰਧਕੀ ਵਿਭਾਗ ਸਨ। ਨਵੇਂ ਅਤੇ ਪੁਰਾਣੇ ਹਥਿਆਰਾਂ ਦਾ ਕਾਰਖ਼ਾਨਾ, ਜ਼ਖਮੀ ਤੇ ਬਿਮਾਰ ਫ਼ੌਜੀਆਂ ਲਈ ਹਸ਼ਪਤਾਲ ਅਤੇ ਲੰਗਰ ਦਾ ਪ੍ਰਬੰਧ ਸੀ। ਆਪ ਆਪਣੀ ਹੱਥੀ ਬਿਮਾਰਾਂ ਦੀ ਸੇਵਾ ਕਰਦੇ ਸਨ। ਰਾਜਨੀਤਕ ਅਤੇ ਪੰਚ ਫ਼ੈਸਲੇ ਅਨੁਸਾਰ ਕਈ ਮਾਮਲੇ ਨਿਪਟਾਂਦੇ ਸਨ।

ਆਪ ਜੀ ਨੇ ਜੀਵਨ ਦਾ ਵਡਾ ਹਿੱਸਾ ਪੰਥਕ ਕੰਮਾਂ ਵਿਚ ਸੇਵਾ ਕਰਦਿਆਂ ਬਤੀਤ ਕੀਤਾ ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ-1381)

ਸਰੀਰ ਵਾਹਿਗੁਰੂ ਦੀ ਦਿੱਤੀ ਦਾਤ ਹੈ, ਇਸ ਦੀ ਸੰਭਾਲ ਕਰਨਾ ਸਾਡਾ ਫਰਜ ਹੈ, ਦੀ ਪ੍ਰੇਰਨਾ ਦੇਂਦੇ ਰਹਿੰਦੇ ਸਨ । ਅਕਾਲੀ ਜੀ ਸਾਰੀ ਉਮਰ ਕਦੀ ਬਿਮਾਰ ਨਹੀਂ ਹੋਏ ।

# ਅੰਤਿਕਾ

## ਸਫਲ ਜੀਵਨ

**ਸਫਲ ਜਨਮੁ ਇਸੁ ਜਗ ਮਹਿ ਆਇਆ ॥**
**ਸਾਚਿ ਨਾਮਿ ਸਹਜਿ ਸਮਾਇਆ ॥**

(ਗੁਰੂ ਗ੍ਰੰਥ ਜੀ ਪੰਨਾ 1174)

**ਸਫਲੁ ਤਿਨਾ ਕਾ ਜਨਮੁ ਹੈ**
**ਤਿਨ ਮਾਨੈ ਸਭੁ ਕੋਇ ॥**

(ਗੁਰੂ ਗ੍ਰੰਥ ਜੀ ਪੰਨਾ 429)

ਅੰਤ ਵਿਚ ਅਸੀਂ ਇਨ੍ਹਾਂ ਸਾਰਿਆਂ ਗੁਣਾਂ ਦੇ ਮੂਲ, ਅਰਥਾਤ ਸੋਮੇਂ ਦਾ ਜ਼ਿਕਰ ਕਰਦੇ ਹਾਂ, ਜਿਸ ਕਰਕੇ ਅਕਾਲੀ ਜੀ ਦਾ ਜੀਵਨ ਇਕ ਸਫਲ ਉਜਾਗਰ ਸੂਰਤ ਸੀ ।

ਅਕਾਲੀ ਜੀ ਵਿਚ ਬੀਰਤਾ ਸੀ ਤਾਂ ਗੁਰ ਇਤਿਹਾਸ ਕਰਕੇ ।

ਅਕਾਲੀ ਜੀ ਵਿਚ ਨਿਰਭੈਤਾ ਸੀ ਤਾਂ ਗੁਰਬਾਣੀ ਦੇ ਰਸ ਕਰਕੇ ।

ਅਕਾਲੀ ਜੀ ਵਿਚ ਨਿਰ-ਅਭਿਮਾਨਤਾ ਸੀ ਤਾਂ ਗੁਰਬਾਣੀ ਦੀ ਸੂਝ ਕਰਕੇ ।

ਅਕਾਲੀ ਜੀ ਵਿਚ ਸੇਵਾ ਦਾ ਪਿਆਰ ਸੀ ਤਾਂ ਬਾਣੀ ਦੇ ਪ੍ਰਕਾਸ਼ ਕਰਕੇ ।

ਅਕਾਲੀ ਜੀ ਵਿਚ ਵਿਦਿਆ ਤੇ ਪਰਉਪਕਾਰ ਸੀ ਤਾਂ ਗੁਰਬਾਣੀ ਦੇ ਮਨ ਵਿਚ ਨਿਵਾਸ ਕਰਕੇ ।

ਅਕਾਲੀ ਜੀ ਵਿਚ ਦ੍ਰਿੜਤਾ ਸੀ ਤਾਂ ਅਰਦਾਸ ਵਿਚ ਨਿਸ਼ਚਾ ਕਰਕੇ ।

ਅਕਾਲੀ ਜੀ ਵਿਚ ਅਣਖ ਸੀ ਤਾਂ ਸਿੱਖੀ ਆਦਰਸ਼ ਕਰਕੇ ।

ਅਕਾਲੀ ਜੀ ਦਾ ਜੀਵਨ ਗੁਰ-ਆਸ਼ੇ ਤੇ ਗੁਰਬਾਣੀ ਦੇ ਪਵਿੱਤਰ ਭਾਵ ਤੇ ਆਧਾਰਿਤ ਸਫਲ ਜੀਵਨ ਤੋਂ ਸਾਰਿਆਂ ਨੂੰ ਪ੍ਰੇਰਣਾ ਮਿਲਦੀ ਰਹੇਗੀ ।

# ਸਵੈਯਾ (ਕ੍ਰਿਸ਼ਨਾਵਤਾਰ)

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ, ਚਿਤਿ ਮੈਂ ਜੁਧੁ ਬਿਚਾਰੈ ॥
ਦੇਹ ਅਨਿੱਤ ਨ ਨਿੱਤ ਰਹੈ,
ਜੰਸੁ ਨਾਵ ਚੜੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ,
ਕਾਤਰਤਾ ਕੁਤਵਾਰ ਬੁਹਾਰੈ ॥



# ਸਹ ਇਕ ਸੂਚੀ


ਬਾਬਾ ਪ੍ਰੇਮ ਸਿੰਘ, ਜੀਵਨ ਬਿਰਤਾਂਤ ਬਾਬਾ ਫੂਲਾ ਸਿੰਘ ਜੀ 'ਅਕਾਲੀ' ਲਾਹੌਰ ਬੁਕਸ਼ਾਪ ਲੁਧਿਆਣਾ ।

ਗਰੇਵਾਲ ਜ. ਸ. ਮਹਾਰਾਜਾ ਰਣਜੀਤ ਸਿੰਘ, ਨਿਊ ਏਜ ਬੁਕ ਸੈਂਟਰ, ਅੰਮ੍ਰਿਤਸਰ 1983 ।

ਸੀਤਲ, ਗਿ: ਸੋਹਣ ਸਿੰਘ, ਸਿੱਖ ਰਾਜ ਤੇ ਸੇਰੇ ਪੰਜਾਬ, ਗੁਰਮਤਿ ਸਾਹਿਤ ਭਵਨ, ਅੰਮ੍ਰਿਤਸਰ 1950 ।

ਸਤਿਬੀਰ ਸਿੰਘ, ਸਾਡਾ ਇਤਿਹਾਸ, ਭਾਗ 2, ਨਿਊ ਬੁਕ ਕੰਪਨੀ, ਜਲੰਧਰ 1962 ।

ਜੋਗਿੰਦਰ ਸਿੰਘ, ਪ੍ਰਿਥੀਪਾਲ ਸਿੰਘ ਕਪੂਰ, ਪੰਜਾਬ ਦਾ ਇਤਿਹਾਸ, ਐਸ. ਚਾਂਦ ਐਂਡ ਕੰਪਨੀ, ਦਿੱਲੀ ।

ਭਗਤ ਸਿੰਘ, ਪੰਜਾਬ ਦਾ ਇਤਿਹਾਸ, ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ 1983 ।

ਸੀਕਰੀ, ਐਸ. ਐਲ. ਅਤੇ ਅਰੋੜਾ, ਏ. ਸੀ. ਸਟਡੀਜ਼, ਇਨ ਹਿਸਟਰੀ ਆਫ ਦੀ ਪੰਜਾਬ (ਪੰਜਾਬੀ) ਰਾਸ਼ਟਰੀਆ ਬੁਕ ਡਿਪੋ, ਜਲੰਧਰ 1958 ।

ਭੰਗੂ, ਰਤਨ ਸਿੰਘ ਸ਼ਹੀਦ, ਪ੍ਰਾਚੀਨ ਪੰਥ ਪ੍ਰਕਾਸ਼ ਖਾਲਸਾ ਸਮਾਚਾਰ, ਅੰਮ੍ਰਿਤਸਰ 1952

ਗਿਆਨੀ ਅਮਰ ਸਿੰਘ, ਅਣਖੀਲੇ ਬਹਾਦਰ, ਗੁਰੂ ਨਾਨਕ ਕਿਤਾਬ ਘਰ, ਅੰਮ੍ਰਿਤਸਰ 1960

ਗਿਆਨੀ ਤਰਲੋਕ ਸਿੰਘ, ਸਿੱਖ ਰਾਜ ਦਾ ਰਾਖਾ, ਸੇਵਕ ਸਾਹਿਤ ਭਵਨ, ਦਿੱਲੀ 1961

ਗਿ: ਗਿਆਨ ਸਿੰਘ, ਤਵਾਰੀਖ ਰਾਜ ਖਾਲਸਾ (ਭਾਗ ਦੂਜਾ), ਸਿੱਖ ਰਿਆਸਤਾਂ, ਦਰਬਾਰ ਪਬਲਿਸ਼ਿੰਗ ਹਾਊਸ, ਬਜ਼ਾਰ ਮਾਈ ਸੇਵਾ ਅੰਮ੍ਰਤਸਰ ।

ਅਮਰ ਸਿੰਘ, ਸ਼ੇਰੇ-ਪੰਜਾਬ, ਦਰਬਾਰ ਪਬਲਿਸ਼ਿੰਗ ਹਾਊਸ, ਅੰਮ੍ਰਿਤਸਰ

ਗਿਆਨੀ ਲਾਲ ਸਿੰਘ, ਖਾਲਸਾ ਰਾਜ ਦਾ ਚਮਕਦਾ ਹੀਰਾ—ਮਹਾਰਾਜਾ ਰਣਜੀਤ ਸਿੰਘ । ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਅੰਮ੍ਰਿਤਸਰ 1946 ।

ਕਰਤਾਰ ਸਿੰਘ, ਧਰਮ ਪੋਥੀ ਨੰਬਰ 9-10, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ।

## ਅਖ਼ਬਾਰਾਂ


ਅਜੀਤ 11 ਅਪਰੈਲ 1984

ਟ੍ਰਿਬੀਊਨ 15 ਮਾਰਚ 1980,
8 ਜੁਲਾਈ 1984


## ਰਸਾਲੇ :


ਖੇੜਾ, ਦਿੱਲੀ । ਸਤੰਬਰ 1980, ਮਾਰਚ 1983

ਜਾਗੋ-ਜਾਗੋ ਸੁਤਿਉਂ, ਦਿੱਲੀ । ਦਸੰਬਰ-ਫਰਵਰੀ 1968

ਸੀਸ ਗੰਜ, ਦਿੱਲੀ । ਫਰਵਰੀ 1973, ਸਤੰਬਰ 1984

ਸੱਚਖੰਡ ਪੱਤਰ, ਨਾਂਦੇੜ । ਜੁਲਾਈ ਅਗਸਤ 1980

ਗੁਰਦੁਆਰਾ ਗਜ਼ਟ ਅੰਮ੍ਰਿਤਸਰ । ਜੂਨ 1968, ਅਗਸਤ 1973 ਮਈ 1981

ਸੁੰਦਰ ਸਮਾਚਾਰ, ਦਿੱਲੀ । ਸਤੰਬਰ 1975

ਲੁਬਾਣਾ ਸੇਵਕ, ਜਲੰਧਰ । ਜੁਲਾਈ-ਸਤੰਬਰ 1982

ਗੁਰੂ ਨਾਨਕ ਉਦੇਸ਼—ਜੁਲਾਈ 1986

GULCHARAN SINGH : Ranjit Singh and His Generals, Sultana Publishers, Jullundur 1976

KHULLAR, K.K: Maharaja Ranjit Singh, Hem Kunt Publishers Pvt. Ltd., New Delhi 1980

GANDHI, SURJIT SINGH : Struggle of the Sikhs for Sovereignty, GDK Publications, Delhi 1980

GANDA SINGH : Ahmad Shah Durani, Asia Publishing House, New Delhi 1959

Ranjit Singh Death centenary volume edited by Ganda Singh, Amritsar, 1939

Early European accounts of the Sikhs, edited by Ganda Singh, Calcutta 1961

CHOPRA, GULSHAN LAL : The Puajab as a sovereign State (1799-1939) Vishveshvaranand Vedic Research Institute, Hoshiarpur 1960

GUPTA, HARI RAM : Studies in Later Mughal History of the Punjab, Lahore 1944

History of the Sikhs, Vol. I, 1739-1768, Calcutta 1839

HASRAT, BIKRAMAJIT : Life and Times of Ranjit Singh, V. V. Research Institute, Hoshiarpur 1977

BAKSHI, S. R. : Ranjit Singh and Charles Metcalfe, Vishwa Vidya Publishers, Kerala 1980

WAHEED-UD-DIN, F.S : The Real Ranjit Singh. Oriential Publishers & Distributors, New Delhi 1976

LATIF, S.M : History of the Punjab, Eurasia Publishing House (Pvt) Ltd., New Delhi 1664

KHUSWANT SINGH : A History of the Sikhs Vol. I, 1469-1839 Oxford University Press, London 1963

SINHA NARENDRA KRISHNA : Rise of the Sikh Power, University of Calcutta 1946
Ranjit Singh
University of Calcutta 1933

SURI, V. S. (Tr) : Uwdat-Ut-Twarikh, Dafter III (1831-1839) Punjab Ithas Prakashan, Chandigarh, 1974

SETHI, R. R : The Lahore Darbar, Gulab Chand Kapur & Sons, Delhi

KHUSWAQT RAI : Reign of Ranjeet Singh, Sameer Prakashan, Chandigarh, 1980

FAUJA SINGH (Ed) : The City of Amritsar, Oriental Publishers & Distributors, New Delhi 1978

# ਧਨਵਾਦ

ਇਸ ਪੁਸਤਕ ਦੀ ਛਪਾਈ ਵਿਚ ਸ੍ਰ: ਆਵਤ ਸਿੰਘ ਤੋਂ ਛੁਟ ਹੇਠ ਲਿਖੇ ਜਿਨ੍ਹਾਂ ਸੱਜਣਾਂ ਨੇ ਤਿਲ ਫੁਲ ਮਾਇਆ ਦੇ ਕੇ ਸਹਿਯੋਗ ਦਿਤਾ ਹੈ, ਮੈਂ ਸਭ ਦਾ ਧੰਨਵਾਦ ਕਰਦਾ ਹਾਂ।

ਸ੍ਰ: ਰਾਜ ਸਿੰਘ ਜੀ, ਬੰਬਈ

ਅ: ਬਾ: ਫੂਲਾ ਸਿੰਘ ਸਕੂਲ, ਰਾਜਿੰਦਰ ਨਗਰ ਨਵੀਂ ਦਿੱਲੀ

ਸ੍ਰ: ਗੋਕਲ ਸਿੰਘ ਜੀ ,, ,,

ਸ੍ਰ: ਤੀਰਥ ਸਿੰਘ ਜੀ ਵਧਵਾ ,, ,,

ਸ੍ਰ: ਮਨਮੋਹਨ ਸ਼ਾਹ ਸਿੰਘ ਜੀ ,, ,,

ਸ੍ਰ: ਉਤਮ ਸਿੰਘ ਜੀ ਨਰੂਲਾ ,, ,,

ਸ੍ਰ: ਠਾਕਰ ਸਿੰਘ ਜੀ ,, ,,

ਸ੍ਰ: ਮਨਜੀਤ ਸਿੰਘ ਜੀ ,, ,,

ਸ੍ਰ: ਇੰਦਰਜੀਤ ਸਿੰਘ ਗੁਲਾਟੀ ,, ,,

ਸ੍ਰ: ਕਰਮ ਸਿੰਘ ਸੇਠੀ ,, ,,

ਸ੍ਰ: ਨਰਿੰਦਰ ਸਿੰਘ ਸੇਠੀ ,, ,,

ਕਾਕੀ ਮਨਤੇਜ ਕੌਰ, ਜਸਪ੍ਰੀਤ ਕੌਰ ,, ,,

ਸ੍ਰ: ਜਗਜੀਤ ਸਿੰਘ, D.C.M. ਨਵੀਂ ਦਿੱਲੀ

ਸ੍ਰ: ਕੁਲਦੀਪ ਸਿੰਘ P. & T. ਨਵੀਂ ਦਿੱਲੀ.

ਸ੍ਰ: ਅਜੀਤ ਸਿੰਘ WEA ਨਵੀਂ ਦਿੱਲੀ

ਭਾ: ਤਰਲੋਚਨ ਸਿੰਘ ਸਭਰਵਾਲ ਨਵੀਂ ਦਿੱਲੀ

ਸ੍ਰ: ਹਰੀ ਸਿੰਘ, ਅਜਨੋਹਾ

ਸ੍ਰ: ਗੁਜਿੰਦਰ ਸਿੰਘ, ਰੰਜੀਤ ਨਗਰ, ਨਵੀਂ ਦਿੱਲੀ

سردار پھولا سنگھ



ਸਰਦਾਰ ਫੂਲਾ ਸਿੰਘ

(Ivory miniature, Rambagh, Amritsar)

ਚਿਤ੍ਰ ਨੰ: 1



ਗੁਰਦੁਆਰਾ ਜਨਮ ਅਸਥਾਨ ਅਕਾਲੀ ਫੂਲਾ ਸਿੰਘ, ਪਿੰਡ ਦੇਹਲਾ (ਸ਼ੀਹਾਂ)
ਚਿਤ੍ਰ ਨੰ: 2



ਪੁਰਾਤਨ ਬਾਰਾਦਰੀ ਅਕਾਲੀ ਫੂਲਾ ਸਿੰਘ, ਪਿੰਡ ਦੇਹਲਾ (ਸ਼ੀਹਾਂ)
ਚਿਤ ਨੰ: 3



ਸਮਾਧ ਅਕਾਲੀ ਫੂਲਾ ਸਿੰਘ—1947 ਨੁਸ਼ਹਿਰਾ (ਪਾਕਿਸਤਾਨ)
ਚਿਤ੍ਰ ਨੰ. 8



ਸਮਾਧ ਅਕਾਲੀ ਫੂਲਾ ਸਿੰਘ—1987 ਨੁਸ਼ਹਿਰਾ (ਪਾਕਿਸਤਾਨ)
ਚਿਤ੍ਰ ਨੰ: 9



ਗੁਰਦੁਆਰਾ ਅਕਾਲੀ ਫੂਲਾ ਸਿੰਘ—1947 ਨੁਸ਼ਹਿਰਾ (ਪਾਕਿਸਤਾਨ)
ਚਿਤ੍ਰ ਨੰ: 10



ਲੰਗਰ ਹਾਲ ਗੁਰਦੁਆਰਾ ਅਕਾਲੀ ਫੂਲਾ ਸਿੰਘ—1947 ਨੁਸ਼ਹਿਰਾ (ਪਾਕਿਸਤਾਨ)
ਚਿਤ੍ਰ ਨੰ: 11



ਗੋਦਾਮ, ਗੁਰਦੁਆਰਾ ਅਕਾਲੀ ਫੂਲਾ ਸਿੰਘ—1947 ਨੁਸ਼ਹਿਰਾ (ਪਾਕਿਸਤਾਨ)
ਚਿਤ੍ਰ ਨੰ: 12



ਬੁਰਜ ਅਕਾਲੀ ਫੂਲਾ ਸਿੰਘ—ਅੰਮ੍ਰਿਤਸਰ
ਚਿਤ੍ਰ ਨੰ: 13



ਅੰਗੀਠਾ ਬਾਬਾ ਨੈਣਾ ਸਿੰਘ—ਅੰਮ੍ਰਿਤਸਰ

ਚਿਤ੍ਰ ਨੰ: 14



ਸਮਾਧ ਅਕਾਲੀ ਫੂਲਾ ਸਿੰਘ—ਤਰਨਤਾਰਨ
ਚਿਤ੍ਰ ਨੰ: 15



ਗੁਰਦੁਆਰਾ ਯਾਦਗਾਰ ਅਕਾਲੀ ਫੂਲਾ ਸਿੰਘ—ਪਿੰਡ ਅਜਨੋਹਾ
ਚਿਤ੍ਰ ਨੰ: 16



ਗੁਰਦੁਆਰਾ ਯਾਦਗਾਰ ਅਕਾਲੀ ਫੂਲਾ ਸਿੰਘ—ਨਵੀਂ ਦਿੱਲੀ

ਚਿਤ੍ਰ ਨੰ: 17




ਅਕਾਲੀ ਬਾਬਾ ਫੂਲਾ ਸਿੰਘ ਸੀਨੀਅਰ ਸੈਕੰਡਰੀ ਸਕੂਲ—ਨਵੀਂ ਦਿੱਲੀ

ਚਿਤ੍ਰ ਨੰ: 18



ਸ੍ਰੀ ਸਾਹਿਬ, ਅਕਾਲੀ ਫੂਲਾ ਸਿੰਘ, ਸ੍ਰੀ ਹਜ਼ੂਰ ਸਾਹਿਬ
ਚਿਤ੍ਰ ਨੰ: 19





ਸ੍ਰੀ ਸਾਹਿਬ, ਖੰਡਾ ਤੇ ਕਟਾਰ ਅਕਾਲੀ ਫੂਲਾ ਸਿੰਘ—ਅਕਾਲ ਤਖਤ ਸਾਹਿਬ
ਕੁਹਾੜਾ, ਅਕਾਲੀ ਫੂਲਾ ਸਿੰਘ
ਚਿਤ੍ਰ ਨੰ: 20





ਮੈਨੇਜਰ ਸ: ਖੁਸ਼ਹਾਲ ਸਿੰਘ          ਗ੍ਰੰਥੀ ਭਾਈ ਭਗਵਾਨ ਸਿੰਘ

ਸਮਾਧ ਅਕਾਲੀ ਫੂਲਾ ਸਿੰਘ, ਨੁਸ਼ਹਿਰਾ 1947 (ਪਾਕਿਸਤਾਨ)

ਚਿਤ੍ਰ ਨੰ: 23



ਕਾਕਾ ਹਰਮੀਤ ਸਿੰਘ, ਅਕਾਲੀ ਬਾਬਾ ਫੂਲਾ ਸਿੰਘ ਸਕੂਲ—1975

ਚਿਤ੍ਰ ਨੰ: 24



## ਸੰਤ ਗੁਰਬਚਨ ਸਿੰਘ ਜੀ

ਕਾਲੀਕੰਬਲੀ ਵਾਲੇ-ਪਟਿਆਲੇ ਵਾਲਿਆਂ ਨੇ "ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ" ਦੇ ਆਸ਼ੇ ਨੂੰ ਮੁਖ ਰਖ ਕੇ ਪਿੰਡ ਦੇਹਲਾ (ਸ਼ੀਹਾਂ) ਵਿਖੇ ਸਾਧ-ਸੰਗਤ ਰੂਪ ਵਿਚ ਸ਼ਰਧਾ ਨਾਲ ਗੁਰਦੁਆਰੇ ਦੀ ਸੇਵਾ ਕਰਕੇ, ਅਣਖੀਲੇ ਜਰਨੈਲ ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਜਨਮ ਅਸਥਾਨ ਨੂੰ ਉਜਾਗਰ ਕੀਤਾ ।

